**Unedited Version / Not for legal/official use** **Dated: Wednesday,3rd March ,2021**

## PUNJAB VIDHAN SABHA

*Wednesday, the 3rd March, 2021*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

---------------

## STARRED QUESTIONS AND ANSWERS

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ।

**ਨਿਸ਼ਾਨ ਵਾਲਾ ਪ੍ਰਸ਼ਨ ਨੰ:** *3148

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------

**ਨਿਸ਼ਾਨ ਵਾਲਾ ਪ੍ਰਸ਼ਨ ਨੰ:** *3072

### ਪ੍ਰਾਈਵੇਟ ਫਾਰੈਸਟਿੰਗ ਨੂੰ ਉਤਸ਼ਾਹਿਤ ਕਰਨ ਲਈ ਪਾਲਿਸੀ ਬਣਾਉਣਾ

*3072. **ਸ਼੍ਰੀ ਅਵਤਾਰ ਸਿੰਘ ਜੂਨੀਅਰ:** ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

ੳ) ਕੀ ਰਾਜ ਵਿੱਚ ਪ੍ਰਾਈਵੇਟ ਫਾਰੈਸਟਿੰਗ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਦੁਆਰਾ ਕੋਈ ਪਾਲਿਸੀ ਬਣਾਈ ਗਈ ਹੈ?

ਅ) ਸਾਲ 2019-20 ਦੇ ਦੌਰਾਨ ਉਕਤ ਪਾਲਿਸੀ ਅਧੀਨ ਕਾਸ਼ਤਕਾਰਾਂ ਨੂੰ ਕਿੰਨੇ-ਕਿੰਨੇ ਪੌਦੇ ਵੰਡੇ ਗਏ ਅਤੇ ਇਸ ਪਾਲਿਸੀ ਅਧੀਨ ਵਿਭਾਗ ਦੁਆਰਾ ਕਿੰਨਾ ਖਰਚਾ ਕੀਤਾ ਗਿਆ?

**ਸਰਦਾਰ ਸਾਧੂ ਸਿੰਘ:** ਹਾਂ ਜੀ, ਸ਼੍ਰੀਮਾਨ ਜੀ।

ੳ) ਰਾਜ ਵਿੱਚ ਪ੍ਰਾਈਵੇਟ ਫਾਰੈਸਟਰੀ ਜਾਂ ਐਗਰੋ ਫਾਰੈਸਟਰੀ ਨੂੰ ਉਤਸ਼ਾਹਿਤ ਕਰਨ ਲਈ ਸਰਕਾਰ ਵੱਲੋਂ ਕਿਸਾਨਾਂ ਨੂੰ ਆਪਣੇ ਖੇਤਾਂ ਵਿੱਚ ਬੂਟੇ ਲਗਾਉਣ ਲਈ ਸਬਮਿਸ਼ਨ ਆਨ ਐਗਰੋਫਾਰੈਸਟਰੀ ਸਕੀਮ ਅਨੁਸਾਰ ਬਣਦੀ ਸਬਸਿਡੀ ਦਿੱਤੀ ਜਾ ਰਹੀ ਹੈ। ਇਸ ਤੋਂ ਇਲਾਵਾ ਕਲੋਨਲ ਕਿਸਮ ਦੇ ਚੰਗੀ ਬੜਤ ਵਾਲੇ ਬੂਟੇ ਨਮੂਨੇ ਦੇ ਤੌਰ ਤੇ ਕਿਸਾਨਾਂ ਨੂੰ ਗਰੀਨ ਪੰਜਾਬ ਮਿਸ਼ਨ ਤਹਿਤ ਫਰੀ ਵੀ ਵੰਡੇ ਗਏ ਹਨ। ਰਾਜ ਸਰਕਾਰ ਦੀ

ਘਰ-ਘਰ ਹਰਿਆਲੀ ਸਕੀਮ ਤਹਿਤ ਰਾਜ ਵਿੱਚ ਲਾਭਪਾਤਰੀਆਂ ਨੂੰ ਮੁਫਤ ਬੂਟੇ ਸਪਲਾਈ ਕੀਤੇ ਜਾ ਰਹੇ ਹਨ।

ਅ) ਗਰੀਨ ਪੰਜਾਬ ਮਿਸ਼ਨ ਸਕੀਮ ਤਹਿਤ ਸਾਲ 2019-20 ਦੌਰਾਨ 11.98 ਲੱਖ ਪੌਦੇ ਵਣ ਵਿਭਾਗ ਵੱਲੋਂ ਲਾਭਪਾਤਰੀਆਂ ਨੂੰ ਮੁਹੱਈਆ ਕਰਵਾਏ ਗਏ ਸਨ, ਜਿਸ ਤੇ ਕੁੱਲ 81.56 ਲੱਖ ਰੁਪਏ ਦਾ ਖਰਚਾ ਹੋਇਆ। ਇਸ ਤੋਂ ਇਲਾਵਾ ਘਰ-ਘਰ ਹਰਿਆਲੀ ਸਕੀਮ ਤਹਿਤ ਲੋਕਾਂ ਨੂੰ 30 ਲੱਖ ਬੂਟੇ ਮੁਹੱਈਆ ਕਰਵਾਏ ਗਏ ਹਨ, ਜਿਸ ਤੇ 331.84 ਲੱਖ ਦਾ ਖਰਚ ਆਇਆ ਹੈ। ਸਾਲ 2019-20 ਦੌਰਾਨ 3736 ਲਾਭਪਾਤਰੀ ਕਿਸਾਨਾਂ ਵੱਲੋਂ ਕੁੱਲ 45.61 ਲੱਖ ਰੁੱਖਾਂ ਦੇ ਲਗਾਏ ਹੋਏ ਪੌਦੇ ਵਣ ਵਿਭਾਗ ਨਾਲ ਰਜਿਸਟਰ ਕੀਤੇ ਗਏ ਸਨ ਅਤੇ ਇਸ ਸਕੀਮ ਤਹਿਤ ਲਾਭਪਾਤਰੀ ਕਿਸਾਨਾਂ ਨੂੰ 534.08 ਲੱਖ ਰੁਪਏ ਦੀ ਸਬਸਿਡੀ ਸਾਲ 2019-20 ਦੌਰਾਨ ਮੁਹੱਈਆ ਕਰਵਾਈ ਗਈ ਹੈ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਪੀਕਰ ਸਰ, ਮੈਂ ਤੁਹਾਡੇ ਮਾਰਫਤ ਵਜ਼ੀਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਦੋਂ 1947 ਵਿੱਚ ਹਿੰਦੁਸਤਾਨ ਦੀ ਵੰਡ ਹੋਈ ਸੀ ਤਾਂ ਪੰਜਾਬ ਦੇ 50% ਤੋਂ ਵੀ ਵੱਧ ਖੇਤਰਫਲ ਵਿੱਚ ਫਾਰੈਸਟ ਏਰੀਆ ਸੀ ਜਿਹੜਾ ਕਿ ਸਾਲ 2019-20 ਵਿੱਚ ਸਿਰਫ 6.32% ਰਹਿ ਗਿਆ ਹੈ। ਜਿਹੜੇ ਜ਼ਿਲ੍ਹੇ ਤੋਂ ਮੈਂ ਆਉਂਦਾ ਹਾਂ, ਜਲੰਧਰ ਤੋਂ, ਮੈਨੂੰ ਬੜੀ ਨਮੋਸ਼ੀ ਨਾਲ ਦੱਸਣਾ ਪੈਂਦਾ ਹੈ ਕਿ ਅੱਧੇ ਤੋਂ ਵੀ ਘੱਟ ਪ੍ਰਤੀਸ਼ਤ ਉੱਥੇ ਫਾਰੈਸਟ ਏਰੀਆ ਰਹਿ ਗਿਆ ਹੈ। ਸਰ, ਸਾਡੇ ਬਹੁਤ ਹੀ ਸਤਿਕਾਰਯੋਗ ਵਜ਼ੀਰ ਇੰਡਸਟਰੀ ਮਨਿਸਟਰ ਸਾਹਿਬ ਵੀ ਇੱਥੇ ਬੈਠੇ ਹਨ, ਇਨ੍ਹਾਂ ਦੇ ਉਪਰਾਲੇ ਸਦਕਾ ਇਹ ਹੁਸ਼ਿਆਰਪੁਰ ਵਿੱਚ ਇੱਕ ਬਹੁਤ ਹੀ ਵਧੀਆ ਪ੍ਰੋਗਰਾਮ Plywood Cluster ਲੈ ਕੇ ਆਏ ਹਨ। ਹੁਸ਼ਿਆਰਪੁਰ ਵਿੱਚ ਲਗਭਗ 20% ਫਾਰੈਸਟ ਏਰੀਆ ਹੈ ਤੇ ਸਪੀਕਰ ਸਾਹਿਬ ਜਿੱਥੋਂ ਤੁਸੀਂ ਆਉਂਦੇ ਹੋ ਉੱਥੇ ਵੀ ਲਗਭਗ 19% ਤੋਂ ਵੱਧ ਫਾਰੈਸਟ ਏਰੀਆ ਹੈ। ਸਰ, ਅੱਜ ਅਗਰ ਆਪਾਂ ਡਾਇਵਰਸੀਫਿਕੇਸ਼ਨ ਦੀ ਵੀ ਗੱਲ ਕਰੀਏ ਤਾਂ ਉਸ ਦੇ ਵਿੱਚ ਵੀ ਬਹੁਤ ਜ਼ਿਆਦਾ ਫਾਰੈਸਟ ਏਰੀਆ ਨੂੰ ਇਨਕਰੀਜ਼ ਕਰਨ ਦੀ ਲੋੜ ਹੈ ਤੇ ਪੈਡੀ ਤੇ ਰਾਈਸ ਤੋਂ ਇਸ ਨੂੰ ਚੇਂਜ ਕਰਨ ਦੀ ਲੋੜ ਹੈ। ਸਰ, ਮੈਂ ਵਜ਼ੀਰ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੇ ਬੂਟੇ ਇਹ ਦਿੰਦੇ ਹਨ ਉਸ ਦੀ ਤਾਂ ਇਨ੍ਹਾਂ ਦੀ ਬਹੁਤ ਮਿਹਰਬਾਨੀ ਹੈ ਲੇਕਿਨ ਜਿਹੜੀ ਸਾਡੀ ਕੋਸਟਿੰਗ ਵੀਟ ਤੇ ਰਾਈਸ ਵਾਸਤੇ ਉਸ ਦੀ carriage ਤੇ ਉਸ ਦੀ ਮਿਲਿੰਗ ਵਾਸਤੇ ਤੇ ਉਸ ਦੀ ਹੋਰ ਸਟੋਰੇਜ਼ ਵਾਸਤੇ ਜਿਹੜਾ ਪੈਸਾ ਲਗਦਾ ਹੈ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਸਵਾਲ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਕਿਉਂਕਿ ਚਾਰ ਸਾਲ ਵਾਸਤੇ ਐਗਰੀਕਲਚਰਿਸਟ ਆਪਣਾ ਕਰੋਪ ਚੇਂਜ ਕਰੇਗਾ ਤਾਂ ਉਸ ਨੂੰ ਕੋਈ ਵੀ ਰੈਵੇਨਿਊ ਜੈਨਰੇਸ਼ਨ ਨਹੀਂ ਹੋਵੇਗੀ। ਜਿਹੜੇ ਲੋਕ ਵੀਟ ਜਾਂ ਪੈਡੀ ਸਰਕਲ ਤੋਂ ਹੱਟ ਕੇ ਫਾਰੈਸਟਰੀ ਦੇ ਵਿੱਚ ਜਾਣਾ ਚਾਹੁੰਦੇ ਹਨ ਕੀ ਵਜ਼ੀਰ ਸਾਹਿਬ ਉਨ੍ਹਾਂ ਵਾਸਤੇ ਕੋਈ ਸਲਾਨਾ ਸਟਾਈਪੈਂਡ ਮੁਹੱਈਆ ਕਰਵਾ ਸਕਦੇ ਹਨ?

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਦੀ ਗੱਲ ਠੀਕ ਹੈ, ਇਸ ਤੇ ਵਿਚਾਰ ਕਰ ਲਿਆ ਜਾਵੇਗਾ।

**ਸ਼੍ਰੀ ਅਵਤਾਰ ਸਿੰਘ ਜੂਨੀਅਰ:** ਸਰ, ਮੇਰੀ ਰਿਕੁਐਸਟ ਹੈ ਕਿ ਅਗਰ ਕੋਈ ਟਾਈਮ ਬਾਊਂਡ ਇਹ ਦੱਸ ਦੇਣ ਕਿ ਇਹ ਕਿੰਨੀ ਦੇਰ ਵਿੱਚ ਕਰ ਸਕਦੇ ਹਨ ਤਾਂ ਬਹੁਤ ਮਿਹਰਬਾਨੀ ਹੋਵੇਗੀ ਜੀ।

**ਮੰਤਰੀ:** ਸਪੀਕਰ ਸਾਹਿਬ, ਇਸ ਬਾਰੇ ਸੀ.ਐਮ. ਸਾਹਿਬ ਨਾਲ ਫੈਸਲਾ ਕਰਕੇ ਜਲਦੀ ਹੱਲ ਕਰਨ ਦੀ ਕੋਸ਼ਿਸ਼ ਕੀਤੀ ਜਾਵੇਗੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਧੰਨਵਾਦ ਸਪੀਕਰ ਸਾਹਿਬ। ਮੰਤਰੀ ਸਾਹਿਬ ਦੀ ਬਹੁਤ ਮਿਹਰਬਾਨੀ ਜੀ ਕਿ ਇਨ੍ਹਾਂ ਨੇ ਕਾਫੀ ਸਾਰੇ ਪੌਦੇ ਲਵਾ ਦਿੱਤੇ ਹਨ ਤੇ ਇਹ ਵਿਚਾਰ ਵੀ ਕਰ ਰਹੇ ਹਨ ਕਿ ਸਟਾਈਪੈਂਡ ਵੀ ਦਿੱਤਾ ਜਾਵੇਗਾ। ਇਹ ਚੰਗੀ ਗੱਲ ਹੈ, ਇਨ੍ਹਾਂ ਦਾ ਸ਼ੁਕਰੀਆ ਹੈ। ਪਰ ਮੈਂ ਤੁਹਾਡੇ ਰਾਹੀਂ ਵਜ਼ੀਰ ਸਾਹਿਬ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਹਰਿਆਲੀ ਕਿੱਥੇ-ਕਿੱਥੇ ਹੋਈ ਹੈ? ਇਹ ਇਕੱਲੀ ਆਪਣੇ ਘਰਾਂ ਵਿੱਚ ਹੀ ਹੋਈ ਹੈ ਜਾਂ ਪੰਜਾਬ ਵਿੱਚ ਵੀ ਹੋਈ ਹੈ? ਇਹ ਮਾੜਾ ਜਿਹਾ ਦੱਸ ਦੇਣ ਕਿ ਜਿਹੜੇ ਬੂਟੇ ਲਗਵਾਏ ਸੀ, ਉਹ ਬੂਟੇ ਕਿੱਥੇ-ਕਿੱਥੇ ਅਤੇ ਕਿੰਨੇ-ਕਿੰਨੇ ਵਧੇ ਹਨ? ਉਨ੍ਹਾਂ ਦਾ ਕੋਈ ਪ੍ਰਗਰੈਸ ਮੋਨੀਟਰ ਕਰਨ ਦਾ ਮੈਕੇਨਿਜ਼ਮ ਬਣਾਇਆ ਹੈ? ਕਿਰਪਾ ਕਰਕੇ ਉਹ ਵੀ ਦੱਸ ਦੇਣ ਜੀ।

**ਮਾਨਯੋਗ ਸਪੀਕਰ:** ਨਹੀਂ ਜੀ, ਬੈਠੋ, ਬੈਠੋ।

-------

**ਨਿਸ਼ਾਨ ਵਾਲਾ ਪ੍ਰਸ਼ਨ ਨੰ. 3170**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

-------

*3159 ਉੱਤਰ ਵੱਲੋਂ **ਸ਼੍ਰੀਮਤੀ ਅਰੁਨਾ ਚੌਧਰੀ (ਸਮਾਜਿਕ ਸੁਰੱਖਿਆ ਮੰਤਰੀ)**: ਪੰਜਾਬੀ ਵਿੱਚ।

**ਸ਼੍ਰੀ ਮਦਨ ਲਾਲ ਜਲਾਲਪੁਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦਾ ਅਤਿ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਸਾਲ ਦੇ ਅੰਤ ਤੱਕ ਪੈਸੇ ਦਾ ਪ੍ਰਬੰਧ ਕਰਕੇ ਆਈ.ਟੀ.ਆਈ. ਬਣਾਉਣ ਦਾ ਭਰੋਸਾ ਦਿੱਤਾ ਹੈ। ਮੈਂ ਇਹ ਗੱਲ ਵੀ ਕਹਿਣੀ ਚਾਹੁੰਦਾ ਹਾਂ ਕਿ ਕੈਪਟਨ ਸਰਕਾਰ ਦੀ ਘਨੌਰ ਹਲਕੇ ਨੂੰ ਦੇਣ ਹੈ, ਕਿਸੇ ਨੇ ਘਨੌਰ ਦੀ ਸਾਰ ਨਹੀਂ ਲਈ, ਅੱਜ ਪਹਿਲੀ ਵਾਰੀ ਹੈ ਕਿ ਘਨੌਰ ਹਲਕਾ ਜੋ ਇੱਕ ਪੱਛੜਾ ਹਲਕਾ ਹੈ ਜਿੱਥੇ ਆਈ.ਟੀ.ਆਈ ਖੋਲ੍ਹ ਕੇ ਇੰਡਸਟਰੀ ਲੱਗੀ ਹੋਈ ਹੈ। ਉੱਥੇ ਬੱਚਿਆਂ ਨੂੰ ਰੁਜ਼ਗਾਰ ਮਿਲੇਗਾ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਆਈ.ਟੀ.ਆਈ ਇਸ ਸਾਲ ਵਿੱਚ ਬਣਨ ਦੇ ਨਾਲ ਅਗਲੇ ਸਾਲ ਇੱਥੇ ਸੈਸ਼ਨ/ਪੜ੍ਹਾਈ ਸ਼ੁਰੂ ਕਰ ਦਿੱਤੀ ਜਾਵੇਗੀ? ਇਹ ਇਸ ਬਾਰੇ ਆਸਵਾਸ਼ਨ ਦਿਵਾਉਣ।

**ਮੰਤਰੀ:** ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੈਂ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦੀ ਹਾਂ ਕਿ ਇਸ ਸੰਸਥਾ ਵਿਚ ਕੰਪਿਊਟਰ ਹਾਰਡਵੇਅਰ ਐਂਡ ਨੈਟਵਰਕਿੰਗ ਮੈਨਟੈਨੈਂਸ, ਇਲੈਕਟ੍ਰਾਨਿਕ/ਮਕੈਨਿਕ, ਮਸ਼ੀਨੈਸਟ/ਵੈਲਡਰ, ਸਰਵੇਅਰ ਮਕੈਨਿਕ ਔਰ ਰੈਫਰੀਜੇਸ਼ਨ ਅਤੇ ਏਅਰਕੰਡੀਸ਼ਨ ਦੇ ਇਹ ਪੰਜ ਟਰੇਡਾਂ ਦੇ 2-2 ਯੂਨਿਟ ਚਲਾਏ ਜਾਣਗੇ। ਜਿਹੜੀ ਗੱਲ ਇਨ੍ਹਾਂ ਨੇ ਪੁੱਛੀ ਹੈ, ਉਸ ਸਬੰਧੀ ਮੈਂ ਦੱਸਣਾ ਚਾਹਾਂਗੀ ਕਿ ਇਸ ਸਾਲ ਜੁਲਾਈ ਦੇ ਵਿਚ ਆਰਜ਼ੀ ਤੌਰ ਤੇ ਇਨ੍ਹਾਂ ਦੀਆਂ ਕਲਾਸਾਂ ਵੀ ਸ਼ੁਰੂ ਹੋ ਜਾਣਗੀਆਂ।

**ਸ਼੍ਰੀ ਮਦਨ ਲਾਲ ਜਲਾਲਪੁਰ:** ਧੰਨਵਾਦ ਜੀ।

-------

*3068 ਉੱਤਰ ਵੱਲੋਂ **ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ)**: ਪੰਜਾਬੀ ਵਿੱਚ।

**ਸ਼੍ਰੀ ਅਮਨ ਅਰੋੜਾ:** ਸਰ, ਬੜੀ ਮਿਹਰਬਾਨੀ ਜੀ। ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਭੈਣ ਜੀ ਨੇ ਜਵਾਬ ਦਿੱਤਾ ਹੈ। ਇਸ ਵਿਚ ਮੈਂ ਦੱਸਣਾ ਚਾਹਾਂਗਾ ਕਿ ਸਰਕਾਰ ਨੇ ਓ.ਡੀ.ਐਫ. ਡਿਕਲੇਅਰ ਤਾਂ ਕਰ ਦਿੱਤਾ, ਓ.ਡੀ.ਐਫ. means ਓਪਨ ਡੈਫੀਕੇਸ਼ਨ ਫਰੀ, ਮਤਲਬ ਇਹ ਹੈ ਕਿ ਪੰਜਾਬ ਵਿਚ ਹਰੇਕ ਘਰ ਵਿੱਚ ਟਾਇਲਟ ਬਣਿਆ ਹੋਇਆ ਹੈ ਤੇ ਕੋਈ ਵੀ ਸਾਡਾ ਵੀਰ/ਭੈਣ ਬਾਹਰ ਖੇਤਾਂ ਵਿਚ ਓਪਨ ਵਿੱਚ ਨਹੀਂ ਜਾਂਦਾ ਤੇ ਉਸ ਦੇ ਘਰ ਵਿਚ ਟਾਇਲਟ ਬਣਿਆ ਹੋਇਆ ਹੈ। ਸਰ, ਮੇਰੇ ਆਪਣੇ ਹਲਕੇ ਦਾ ਇੱਕ ਪਿੰਡ ਝਾੜੋਂ, ਉੱਥੋਂ ਦੀ ਇੱਕ ਪੱਤੀ ਹੈ, ਰਾਮਦਾਸੀਆ ਵਿਹੜਾ ਹੈ ਤੇ ਆਹ ਮੇਰੇ ਕੋਲ ਲਿਸਟ ਹੈ ਜਿਨ੍ਹਾਂ ਦੇ ਘਰ ਵਿੱਚ ਟਾਇਲਟ ਨਾਮ ਦੀ ਕੋਈ ਚੀਜ਼ ਵੀ ਨਹੀਂ ਹੈ। ਸਰ, ਇਹ ਬਹੁਤ ਸੀਰੀਅਸ ਇਸ਼ੂ ਹੈ। ਅਸੀਂ ਦੂਜੇ ਵਿਹੜੇ

ਵਿਚ ਤਾਂ ਵੜੇ ਹੀ ਨਹੀਂ ਹਾਂ। ਇਹ ਲਿਸਟ ਮੈਂ ਕੱਲ੍ਹ-ਕੱਲ੍ਹ ਵਿਚ ਹੀ ਮੰਗਵਾਈ ਹੈ ਤੇ ਹੋਰ ਪਿੰਡਾਂ ਦਾ ਹਾਲ ਵੀ ਇਵੇਂ ਹੀ ਹੈ। ਹੁਣ ਮੇਰਾ ਸਤਿਕਾਰਯੋਗ ਭੈਣ ਜੀ ਨੂੰ ਸਵਾਲ ਇਹ ਹੈ ਕਿ ਕੀ ਇਹ ਸਹੀ ਹੈ ਕਿ ਇਨ੍ਹਾਂ ਨੇ ਆਪਣੇ ਜਵਾਬ ਵਿਚ ਦੱਸਿਆ ਹੈ ਕਿ ਟਾਇਲਟ 2 ਲੱਖ 87 ਹਜ਼ਾਰ ਪਿਛਲੇ ਸਮੇਂ ਵਿੱਚ ਬਣੇ ਹਨ ਜਿਸ ਦੇ ਨਾਲ ਪੂਰਾ ਪੰਜਾਬ ਓਪਨ ਡੈਫੀਕੇਸ਼ਨ ਫਰੀ ਡਿਕਲੇਅਰ ਕਰ ਚੁੱਕੇ ਹਨ ਤੇ ਉਸ ਉੱਪਰ 205 ਕਰੋੜ ਰੁਪਿਆ ਖਰਚਿਆ ਗਿਆ ਹੈ। ਮੇਰੀ ਭੈਣ ਜੀ ਨੇ ਹੁਣੇ ਸਾਰਿਆਂ ਦੇ ਸਾਹਮਣੇ ਦੱਸਿਆ ਹੈ। ਸਰ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਸਹੀ ਹੈ ਕਿ ਪਿਛਲੇ ਚਾਰ ਸਾਲਾਂ ਦੇ ਵਿੱਚ ਸਿਰਫ ਜਲ ਸਪਲਾਈ ਅਤੇ ਸੈਨੀਟੇਸ਼ਨ ਡਿਪਾਰਟਮੈਂਟ ਨੂੰ 1 ਹਜ਼ਾਰ 23 ਕਰੋੜ 35 ਲੱਖ ਰੁਪਿਆ ਇਸ ਵਾਸਤੇ ਐਲੋਕੇਟ ਹੋ ਚੁੱਕਿਆ ਹੈ? ਦੂਜੀ ਗੱਲ, ਜਦੋਂ ਇਹ ਟਾਰਗੈਟ ਫਿਕਸ ਕੀਤਾ ਗਿਆ ਸੀ ਤਾਂ ਉਸ ਵੇਲੇ ਕਿਹਾ ਗਿਆ ਸੀ ਕਿ 4 ਲੱਖ 80 ਹਜ਼ਾਰ ਟੁਆਇਲਟਸ ਬਣਨੀਆਂ ਹਨ। ਸਰ, ਇਹ ਮੈਂ ਨਹੀਂ ਬੋਲ ਰਿਹਾ ਹਾਂ, ਇਹ ਸਾਰੀਆਂ ਫਿਗਰਾਂ ਪਿਛਲੇ ਚਾਰ ਸਾਲਾਂ ਦੇ ਬਜਟ ਸਪੀਚਾਂ ਵਿੱਚ (ਪਿਛਲੇ ਸਾਲ ਦੇ ਬਜਟ ਸਪੀਚ ਦੀ ਕਾਪੀ ਦਿਖਾਉਂਦੇ ਹੋਏ) ਦਰਸਾਈਆਂ ਗਈਆਂ ਹਨ।

**ਮਾਨਯੋਗ ਸਪੀਕਰ:** ਅਮਨ ਜੀ, ਸਵਾਲ, ਸਵਾਲ, ਤੁਸੀਂ ਸਵਾਲ ਤੇ ਆਓ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੈਂ ਸਵਾਲ ਤੇ ਹੀ ਆ ਰਿਹਾ ਹਾਂ ਜੀ। ਸਰ, ਮੇਰਾ ਸਵਾਲ ਇਹ ਹੈ ਕਿ ਕੀ ਸਹੀ ਹੈ ਕਿ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਨੂੰ ਸਾਲ 2017-18 ਵਿੱਚ 873.35 ਕਰੋੜ, ਸਾਲ 2018-19 ਵਿੱਚ 150 ਕਰੋੜ ਰੁਪਏ ਯਾਨੀ ਕਿ ਕੁੱਲ 123 ਕਰੋੜ 35 ਲੱਖ ਰੁਪਿਆ, ਇਸ ਕੰਮ ਵਾਸਤੇ ਐਲੋਕੇਟ ਹੋਇਆ? ਸਰ, ਕਮਾਲ ਦੀ ਗੱਲ ਤਾਂ ਇਹ ਹੈ ਕਿ ਸਾਲ 2019 ਤੱਕ ਦਾ ਪਿੰਡਾਂ ਨੂੰ ਓਪਨ ਡੈਫੀਕੇਸ਼ਨ ਫਰੀ (ਓ.ਡੀ.ਐਫ.) ਕਰਨ ਦਾ ਟਾਰਗੈਟ ਸੀ। ਮਾਰਚ, 2018 ਵਿੱਚ ਸਰਕਾਰ ਵੱਲੋਂ ਡਿਕਲੇਅਰ ਕਰ ਦਿੱਤਾ ਗਿਆ ਸੀ ਕਿ ਸਾਰੇ ਘਰਾਂ ਵਿੱਚ ਟੁਆਇਲਟਸ ਬਣ ਚੁੱਕੇ ਹਨ। ਸਪੀਕਰ ਸਾਹਿਬ, ਮੇਰਾ ਮੈਡਮ ਸਾਹਿਬਾ ਨੂੰ ਹੁਣ ਇਹੀ ਸਵਾਲ ਹੈ ਕਿ ਤੁਸੀਂ ਹੁਣ 4 ਲੱਖ 80 ਹਜ਼ਾਰ ਦੀ ਬਜਾਇ ਸਿਰਫ 2 ਲੱਖ 87 ਹਜ਼ਾਰ ਟੁਆਇਲਟਸ ਬਣ ਕੇ ਕੰਮ ਸਾਰ ਦਿੱਤਾ ਹੈ। 1 ਹਜ਼ਾਰ 23 ਕਰੋੜ ਰੁਪਿਆ ਐਲੋਕੇਟ ਹੁੰਦਾ ਹੈ। ਤੁਸੀਂ ਕਹਿੰਦੇ ਹੋ ਕਿ ਜਿਹੜੇ ਬਾਥਰੂਮ ਹਨ, ਉਹ 205 ਕਰੋੜ ਵਿੱਚ ਹੀ ਪੂਰੇ ਕਰ ਦਿੱਤੇ।

**ਮਾਨਯੋਗ ਸਪੀਕਰ:** ਅਮਨ ਜੀ, ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ ਅਤੇ ਬਜਟ ਤੇ ਵੀ ਬੋਲਣਾ ਹੈ, ਉਸ ਵਿੱਚ ਜਿੰਨੀ ਮਰਜ਼ੀ ਗੱਲ ਕਰ ਲਉ। ਹੁਣ ਤੁਸੀਂ ਸਿਰਫ ਸਵਾਲ ਪੁੱਛੋ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੇਰਾ ਸਵਾਲ ਸਿਰਫ ਇੰਨਾ-ਕੁ ਹੈ ਕਿ ਕੀ ਤੁਹਾਨੂੰ ਦੋ ਸਾਲਾਂ ਭਾਵ 2017-18 ਅਤੇ 2018-19 ਦੇ ਵਿੱਚ 123.35 ਕਰੋੜ ਰੁਪਿਆ ਘਰਾਂ ਦੇ ਵਿੱਚ ਟੁਆਇਲਟਸ ਬਣਾਉਣ

ਲਈ ਐਲੋਕੇਟ ਹੋਇਆ ਸੀ? ਇਸ ਨੂੰ ਆਈ.ਐਚ.ਐਚ.ਐਲ. (Individual Household Latrines) ਕਹਿੰਦੇ ਹਨ। ਕੀ ਜਲ ਸਪਲਾਈ ਅਤੇ ਸੈਨੀਟੇਸ਼ਨ ਵਿਭਾਗ ਨੂੰ ਘਰਾਂ ਵਿੱਚ ਟੁਆਇਲਟਸ ਬਣਾਉਣ ਲਈ 123.35 ਕਰੋੜ ਰੁਪਿਆ ਐਲੋਕੇਟ ਹੋਇਆ?

**ਮੰਤਰੀ:** ਅਮਨ ਜੀ, ਤੁਸੀਂ ਇਹ ਸਵਾਲ ਉਦੋਂ ਨਹੀਂ ਪੁੱਛਿਆ ਕਿ ਕਿੰਨਾ ਅਮਾਊਂਟ ਮਿਲਿਆ ਹੈ ਅਤੇ ਕਿੰਨਾ ਅਮਾਊਂਟ ਨਹੀਂ ਮਿਲਿਆ। ਜੇਕਰ ਤੁਸੀਂ ਪੁੱਛਦੇ ਤਾਂ ਮੈਂ ਤੁਹਾਡੇ ਕੋਲ ਇਹ ਫਿਗਰਜ਼ ਲੈ ਕੇ ਆਉਂਦੀ। ਤੁਸੀਂ ਜਿਹੜੀ ਟੁਆਇਲਟਸ ਬਣਾਉਣ ਦੀ ਗੱਲ ਕਰ ਰਹੇ ਹੋ, ਇਹ ਪ੍ਰਕਿਰਿਆ ਸਾਲ, 2014 ਤੋਂ ਸ਼ੁਰੂ ਹੋਈ ਸੀ। ਸਾਲ, 20104 ਤੋਂ ਸ਼ੁਰੂ ਹੋ ਕੇ ਹੁਣ ਤੱਕ ਟੁਆਇਲਟਸ ਬਣਾਉਣ ਲਈ 4 ਲੱਖ 80 ਹਜ਼ਾਰ 7 ਸੌ ਰੁਪਏ ਖਰਚ ਕਰ ਚੁੱਕੇ ਹਾਂ।ਇਹ ਟੁਆਇਲਟਸ ਬਣ ਚੁੱਕੇ ਹਨ। ਬਾਕੀ ਜੇਕਰ ਤੁਸੀਂ ਆਪਣੇ ਕਿਸੇ ਪਿੰਡ ਦੀ ਗੱਲ ਕਰ ਰਹੇ ਹੋ ਤਾਂ ਇਸ ਵਿੱਚ ਸਾਫ-ਸਾਫ ਪ੍ਰਕਿਰਿਆ ਐਪਲੀਕੇਸ਼ਨ ਪਾਉਣ ਦੀ ਹੈ, ਕੀ ਤੁਹਾਡੇ ਪਿੰਡ ਵਾਲਿਆਂ ਨੇ ਆਪਣੀ ਐਪਲੀਕੇਸ਼ਨ ਪਾਈ ਸੀ? ਅਸੀਂ ਤਾਂ ਹਰ ਪਿੰਡ-ਪਿੰਡ ਵਿੱਚ ਆਪਣੇ ਮੋਟੀਵੇਟਰਜ਼ ਵੀ ਰੱਖੇ ਹਨ, ਜਿਹੜੇ ਕਿ ਉਨ੍ਹਾਂ ਨੂੰ ਮੋਟੀਵੇਟ ਕਰਦੇ ਸਨ ਕਿ ਤੁਸੀਂ ਆਪਣੇ ਘਰਾਂ ਦੇ ਵਿੱਚ ਟੁਆਇਲਟਸ ਬਣਵਾ ਲਵੋ। ਜੇਕਰ ਤੁਹਾਡੇ ਪਿੰਡ ਵਾਲਿਆਂ ਨੇ ਐਪਲੀਕੇਸ਼ਨ ਨਹੀਂ ਦਿੱਤੀ ਹੈ ਤਾਂ ਉਨ੍ਹਾਂ ਤੋਂ ਐਪਲੀਕੇਸ਼ਨ ਦਿਵਾ ਦੇਵੋ। ਇਹ ਪ੍ਰਕਿਰਿਆ ਤਾਂ ਹਮੇਸ਼ਾ ਚਲਦੀ ਰਹੇਗੀ। ਇਹ ਨਹੀਂ ਇਹ ਹੈ ਕਿ ਇਹ ਪ੍ਰਕਿਰਿਆ ਇੱਥੇ ਹੀ ਰੁਕ ਗਈ ਹੈ। ਜਿਸ ਤਰੀਕੇ ਨਾਲ ਪਰਿਵਾਰ ਵਧਦੇ ਰਹਿੰਦੇ ਹਨ, ਇਹ ਪ੍ਰਕਿਰਿਆ ਵੀ ਚਲਦੀ ਰਹੇਗੀ। ਇਸ ਲਈ ਟੁਆਇਲਟਸ ਹੋਰ ਬਣਦੇ ਰਹਿੰਦੇ ਹਨ। ਜਿੱਥੇ-ਜਿੱਥੇ ਜ਼ਰੂਰਤਮੰਦਾਂ ਨੂੰ ਟੁਆਇਲਟਸ ਦੀ ਲੋੜ ਹੈ, ਅਸੀਂ ਉਹ ਮੁਹੱਈਆ ਕਰਵਾਵਾਂਗੇ। ਤੁਸੀਂ ਉਨ੍ਹਾਂ ਦੀ ਐਪਲੀਕੇਸ਼ਨ ਲੈ ਕੇ ਦੇਵੋ।

**ਮਾਨਯੋਗ ਸਪੀਕਰ:** ਰਜ਼ੀਆ ਜੀ, ਬੈਠੋ। ਜਵਾਬ ਆ ਗਿਆ ਹੈ।

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਮੇਰਾ ਮੈਡਮ ਨੂੰ ਸਵਾਲ ਇਹ ਹੈ ਕਿ ਹੁਣੇ ਇਨ੍ਹਾਂ ਨੇ ਆਪਣੇ ਜਵਾਬ ਵਿੱਚ ਕਿਹਾ ਹੈ ਕਿ 2 ਲੱਖ 87 ਹਜ਼ਾਰ ਟੁਆਇਲਟਸ ਬਣਾਈਆਂ ਹਨ ਅਤੇ ਹੁਣੇ ਇਹ ਕਹਿ ਰਹੇ ਹਨ ਕਿ 4 ਲੱਖ 80 ਹਜ਼ਾਰ ਟੁਆਇਲਟਸ ਬਣਾਈਆਂ ਹਨ।

**ਮੰਤਰੀ:** ਅਮਨ ਜੀ, ਮੈਂ ਕਲੀਅਰ ਕਰਨਾ ਦੇਵਾਂ। ਤੁਸੀਂ ਮੈਨੂੰ ਸਾਲ, 2017 ਤੋਂ ਸਵਾਲ ਪੁੱਛਿਆ ਸੀ ਪਰੰਤੂ ਮੈਂ ਤੁਹਾਨੂੰ ਸਾਲ, 2014 ਤੋਂ ਦੱਸ ਰਹੀ ਹਾਂ। ਮੈਂ ਤੁਹਾਡੇ ਕੋਲ ਸਾਲ, 2017 ਦੇ ਫਿਗਰਜ਼ ਭੇਜ ਦਿੱਤੇ ਹਨ। ਮੈਂ ਤੁਹਾਨੂੰ ਸਾਲ, 2014 ਤੋਂ ਟੁਆਇਲਟਸ ਬਣਾਉਣ ਦੇ ਫਿਗਰਜ਼ ਦੱਸ ਰਹੀ ਹਾਂ।

**ਸ਼੍ਰੀ ਅਮਨ ਅਰੋੜਾ:** ਮੈਡਮ ਮੈਂ ਤੁਹਾਡੀ ਗੱਲ ਦੇ ਨਾਲ ਸਹਿਮਤ ਹਾਂ। ਮੈਂ ਵੀ ਜਿਹੜੀਆਂ ਤੁਹਾਨੂੰ 1 ਹਜ਼ਾਰ 23 ਕਰੋੜ ਦੀਆਂ ਫਿਗਰਜ਼ ਪੁੱਛ ਰਿਹਾ ਹਾਂ, ਮੈਂ ਉਹ ਪਿਛਲੇ ਚਾਰ ਸਾਲਾਂ ਦੇ ਬਜਟ ਐਲੋਕੇਸ਼ਨ ਦੀਆਂ ਪੁੱਛ ਰਿਹਾ ਹਾਂ। ਮੈਂ ਪੁਰਾਣਾ ਤਾਂ ਪੁੱਛ ਹੀ ਨਹੀਂ ਰਿਹਾ ਹਾਂ। ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਇੱਥੇ ਹੁਣ ਗੈਪ ਕਿੱਥੇ ਹੈ? Please try to understand. ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਆਪਾਂ ਰੋਜ਼ ਹੀ ਪਿੰਡਾਂ ਦੇ ਵਿੱਚ ਵਿਚਰਦੇ ਹਾਂ। ਇੱਥੇ ਸਰਕਾਰ ਹੁਣ ਕਹਿ ਰਹੀ ਹੈ ਕਿ ਪਿੰਡਾਂ ਦੇ ਹਰੇਕ ਘਰ ਵਿੱਚ ਟੁਆਇਲਟਸ ਬਣੇ ਹੋਏ ਹਨ, ਜਿਹੜਾ ਕਿ ਸਰਾਸਰ ਗਲਤ ਹੈ। ਹੁਣ ਮੈਡਮ ਨੇ ਕਿਹਾ ਹੈ ਕਿ ਜੇਕਰ ਕੋਈ ਹੈ ਤਾਂ ਉਹ ਐਪਲੀਕੇਸ਼ਨ ਦੇ ਦੇਵੇ। ਸਪੀਕਰ ਸਾਹਿਬ, ਇਹ ਐਪਲੀਕੇਸ਼ਨ ਦੇਣ ਦਾ ਤਾਂ ਪ੍ਰਾਸੈਸ ਹੀ ਨਹੀਂ ਸੀ। ਮੇਰਾ, ਕੋਈ ਜ਼ਾਤੀ ਮਸਲਾ ਥੋੜ੍ਹਾ ਹੈ। ਇੱਕ ਮਿੰਟ, ਸੁਣ ਤਾਂ ਲਓ। (ਵਿਘਨ, ਸ਼ੋਰ)

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕਈ ਮੈਂਬਰ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਅਮਨ ਅਰੋੜਾ:** ਸਪੀਕਰ ਸਾਹਿਬ, ਗੱਲ ਤਾਂ ਇਹ ਹੈ ਕਿ ਕਦੇ ਐਪਲੀਕੇਸ਼ਨ ਦੇਣ ਦਾ ਪ੍ਰਾਸੈਸ ਤਾਂ ਹੈ ਹੀ ਨਹੀਂ ਸੀ।ਇਹ suo-moto ਦੇਣਾ ਸੀ। ਦੂਜੀ ਗੱਲ, ਜੇਕਰ ਐਪਲੀਕੇਸ਼ਨ ਲੈਣ ਦਾ ਪ੍ਰਾਸੈਸ ਸੀ ਤਾਂ ਕਿ ਵਿਭਾਗ ਦੇ ਅਫਸਰਾਂ ਵੱਲੋਂ ਹਰੇਕ ਘਰ ਦੀ ਵੈਰੀਫਿਕੇਸ਼ਨ ਲਈ ਜਾਂ ਨਹੀਂ ਲਈ? ਉਨ੍ਹਾਂ ਨੇ ਇੱਕ ਵੇਗ ਆਪਣੇ-ਆਪ ਜਿਹੜੀ ਐਲੋਕੇਸ਼ਨ ਹੋਈ ਸੀ, ਉਹ ਕੰਪਲੀਟ ਕਰਨੀ ਸੀ ਕਿਉਂਕਿ ਸੈਂਟਰਲ ਗੌਰਮਿੰਟ ਦਾ ਪਰੈਸ਼ਰ ਸੀ। ਹਵਾ ਤੇ ਵਿੱਚ ਹੀ ਹਰੇਕ ਡਿਪਟੀ ਕਮਿਸ਼ਨਰ ਨੇ ਸਰਟੀਫਿਕੇਟ ਜਾਰੀ ਕਰ ਦਿੱਤੇ ਕਿ ਸਾਡਾ ਜ਼ਿਲ੍ਹਾ ਓ.ਡੀ.ਐਫ. ਫਰੀ ਹੈ, ਉਹ ਟੋਟਲੀ absurd ਹੈ।

**ਮਾਨਯੋਗ ਸਪੀਕਰ:** ਅਮਨ ਜੀ, ਅਮਨ ਜੀ, ਅਮਨ ਜੀ, ਤੁਹਾਡਾ ਸਵਾਲ ਕਾਫੀ ਲੰਮਾ ਅਤੇ ਕਾਫੀ ਕੰਫਿਊਜ਼ਿੰਗ ਹੈ। ਇਸ ਤਰ੍ਹਾਂ ਨਾ ਕਰੋ। ਇਸ ਤਰ੍ਹਾਂ ਨਾ ਕਰੋ।

**ਸ਼੍ਰੀ ਅਮਨ ਅਰੋੜਾ:** ਕੰਫਿਊਜ਼ਨ ਨਹੀਂ ਹੈ।

**ਮਾਨਯੋਗ ਸਪੀਕਰ:** ਅਮਨ ਜੀ, ਅਮਨ ਜੀ (ਵਿਘਨ)(ਸ਼ੋਰ) ਗੱਲ ਤਾਂ ਸੁਣੋ। ਤੁਹਾਨੂੰ ਬੋਲਦਿਆਂ ਨੂੰ 10 ਮਿੰਟ ਹੋ ਗਏ ਹਨ। ਮੇਰੀ ਗੱਲ ਤਾਂ ਸੁਣੋ। ਮੈਂ ਕਹਿੰਦਾ ਕਿ be specific, be specific, be specific ਕਿ ਤੁਸੀਂ ਕੀ ਜਾਨਣਾ ਚਾਹੁੰਦੇ ਹੋ।

**ਸ਼੍ਰੀ ਅਮਨ ਅਰੋੜਾ:** ਮੈਂ ਆਪਣੇ ਹਲਕੇ ਦੇ ਪਿੰਡ ਝਾੜੋਂ ਦੀ ਗੱਲ ਕਰਦਾ ਹਾਂ। ਮੇਰੇ ਨਾਲ ਕਾਂਗਰਸ ਪਾਰਟੀ ਦੇ ਸਤਿਕਾਰਯੋਗ ਸਹਿਯੋਗੀਆਂ ਨੂੰ ਭੇਜੋ। ਮੈਂ ਤੁਹਾਨੂੰ ਇੱਕ ਪਿੰਡ ਦਾ ਦੌਰਾ ਕਰਵਾ ਦਿੰਦਾ ਹਾਂ ਕਿ ਸਰਕਾਰ ਕਿੰਨੇ ਪਾਣੀ ਵਿੱਚ ਖੜ੍ਹੀ ਹੈ। ਕਿਵੇਂ ਦੇ promises ਹੁੰਦੇ ਹਨ ਅਤੇ ਉਨ੍ਹਾਂ ਦੀ ਡਲਿਵਰੀ ਕੀ ਹੈ। ਮੈਂ ਤੁਹਾਨੂੰ ਆਪ ਚੈਕ ਕਰਵਾ ਦਿੰਦਾ ਹਾਂ। ਇਹ ਮੇਰਾ ਕੋਈ ਜਾਤੀ ਮਸਲਾ ਨਹੀਂ ਹੈ। (ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇੱਕ ਮਿੰਟ ਜੀ, ਤੁਸੀਂ ਝਾੜੋਂ ਦੀ ਗੱਲ ਕੀਤੀ ਹੈ। ਅਮਨ ਜੀ ਇਸ ਤਰ੍ਹਾਂ ਨਹੀਂ ਹੁੰਦਾ। ਅਮਨ ਜੀ ਇਸ ਤਰ੍ਹਾਂ ਨਹੀਂ ਹੁੰਦਾ। ਗੱਲ ਸੁਣੋ। ਤੁਸੀਂ ਝਾੜੋਂ ਦੀ ਗੱਲ ਕੀਤੀ। ਇੱਕ ਪਰਟੀਕੁਲਰ ਪਿੰਡ ਦੀ ਗੱਲ ਕੀਤੀ ਹੈ। ਪੰਜਾਬ ਦੇ ਅੰਦਰ ਹਜ਼ਾਰਾਂ ਪਿੰਡ ਹਨ। ਵਜ਼ੀਰ ਸਾਹਿਬ ਨੂੰ ਜ਼ੁਬਾਨੀ ਕਿਵੇਂ ਯਾਦ ਹੋ ਸਕਦਾ ਹੈ ਕਿ ਝਾੜੋਂ ਪਿੰਡ ਵਿੱਚ ਕੀ ਹੋ ਰਿਹਾ ਹੈ।

**ਸ਼੍ਰੀ ਅਮਨ ਅਰੋੜਾ:** ਮੈਂ ਮੈਡਮ ਨੂੰ ਜ਼ਿੰਮੇਵਾਰ ਨਹੀਂ ਠਹਿਰਾ ਰਿਹਾ। ਮੈਂ ਸਿਸਟਮ ਨੂੰ ਜ਼ਿੰਮੇਵਾਰ ਠਹਿਰਾ ਰਿਹਾ ਹਾਂ।

**ਮਾਨਯੋਗ ਸਪੀਕਰ:** ਜੇਕਰ ਆਪਣੇ ਸਵਾਲ ਵਿੱਚ ਤੁਸੀਂ ਝਾੜੋਂ ਦਾ ਜ਼ਿਕਰ ਕੀਤਾ ਹੁੰਦਾ ਤਾਂ ਮੈਂ ਉਨ੍ਹਾਂ ਨੂੰ ਸਵਾਲ ਪੁੱਛਦਾ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਕਹਿੰਦਾ ਹਾਂ ਕਿ ਤੁਸੀਂ ਝਾੜੋਂ ਦੀ ਗੱਲ ਛੱਡੋ। ਤੁਸੀਂ ਜਿਹੜੇ ਮਰਜ਼ੀ ਪਿੰਡ ਵਿੱਚ ਕਮੇਟੀ ਭੇਜ ਦੇਵੋ। (ਵਿਘਨ)(ਸ਼ੋਰ) ਸਰ, ਇਕੱਲੇ ਮੈਡਮ ਜ਼ਿੰਮੇਵਾਰ ਨਹੀਂ ਹਨ। ODF ਤਾਂ ਡੀ.ਸੀ. ਨੇ ਡਿਕਲੇਅਰ ਕੀਤੇ ਹਨ। Deputy Commissioner ਨੇ Block Development Officer ਤੋਂ ਰਿਪੋਰਟ ਲਈ ਹੈ ਅਤੇ BDO ਨੇ ਆਪਣੇ ਸੈਕਟਰੀਆਂ ਅਤੇ ਸਰਪੰਚਾਂ ਤੋਂ ਰਿਪੋਰਟ ਲਈ ਹੈ। ਸਰ, ਜਿਹੜਾ ਜ਼ਿੰਮੇਵਾਰ ਹੈ ਉਸ ਨੂੰ ਜ਼ਿੰਮੇਵਾਰ ਤਾਂ ਠਹਿਰਾਇਆ ਜਾਵੇ। ਅੱਜ ਵੀ ਸਾਡੀਆਂ ਧੀਆਂ ਭੈਣਾਂ ਖੇਤਾਂ ਵਿੱਚ ਜਾ ਰਹੀਆਂ ਹਨ। ਇਹ ਮੇਰੇ ਵੀਰ ਮੈਨੂੰ ਚੁੱਪ ਕਰਵਾਉਣ ਦੇ ਲਈ ਰੌਲਾ ਪਾ ਰਹੇ ਹਨ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਵੱਲ ਇਸ਼ਾਰਾ ਕਰਦੇ ਹੋਏ) ਪਰ ****** ਆਉਣੀ ਚਾਹੀਦੀ ਹੈ ।

**ਮਾਨਯੋਗ ਸਪੀਕਰ:** ਚਲੋ, ਤੁਹਾਡੀ ਗੱਲ ਆ ਗਈ ਹੈ। ਹੁਣ ਬੈਠ ਜਾਓ। ਤੁਹਾਡੀ ਗੱਲ ਆ ਗਈ ਹੈ। ਹੁਣ ਬੈਠ ਜਾਓ। (ਵਿਘਨ)(ਸ਼ੋਰ) ਤੁਹਾਡਾ ਪੁਆਇੰਟ ਆ ਗਿਆ ਹੈ। ਬੈਠੋ, ਬੈਠੋ। ਪਲੀਜ਼ ਬੈਠੋ, ਪਲੀਜ਼ ਬੈਠੋ। (ਵਿਘਨ)(ਸ਼ੋਰ) **** ਕੱਟ ਦਿਓ।

---

** Expunged as ordered by the Chair.

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ)

----------

ਨਿਸ਼ਾਨ ਵਾਲਾ ਪ੍ਰਸ਼ਨ ਨੰ: 2930

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜਰ ਨਾ ਹੋਣ ਕਾਰਨ ਇਹ ਸਵਾਲ ਪੇਸ਼ ਨਹੀਂ ਹੋ ਸਕਿਆ)

--------

**ਸਹਿਕਾਰਤਾ, ਜੇਲ੍ਹਾਂ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਚੰਦੂਮਾਜਰਾ ਜੀ ਕੱਲ੍ਹ ਵੀ ਨਹੀਂ ਆਏ ਅਤੇ ਅੱਜ ਵੀ ਨਹੀਂ ਆਏ। ਇਸ ਦਾ ਮਤਲਬ ਉਹ ਸੀਰੀਅਸ ਨਹੀਂ ਹਨ। ਉਨ੍ਹਾਂ ਨੂੰ ਦੇਖਣਾ ਚਾਹੀਦਾ ਹੈ ਕਿ ਪੂਰਾ ਡਿਪਾਰਟਮੈਂਟ ਅਤੇ ਪੂਰੀ ਵਿਧਾਨ ਸਭਾ ਨੂੰ ਕਿੰਨੀ ਤਿਆਰੀ ਨਾਲ ਆਪਣੇ ਪ੍ਰਸ਼ਨ ਤਿਆਰ ਕਰਦੇ ਹਨ। ਸਾਡੀ ਵੀ ਪੂਰੀ ਤਿਆਰੀ ਹੁੰਦੀ ਹੈ ਕਿ ਅਸੀਂ ਅਸੈਂਬਲੀ ਵਿੱਚ ਜਾ ਕੇ ਸਪਲੀਮੈਂਟਰੀ ਦੇਣੀ ਹੁੰਦੀ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀ ਸੀਟ ਤੇ ਪਹੁੰਚੇ ।)

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਮੇਰਾ ਸਵਾਲ ਵੀ ਹੈ।

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਮੈਂ ਸਵਾਲ ਇਸ ਤਰ੍ਹਾਂ ਨਹੀਂ ਲਗਾਉਂਦਾ ਕਿ ਜਦੋਂ ਦਿਲ ਕੀਤਾ ਉਦੋਂ ਆ ਗਏ। ਮੈਂ ਸਵਾਲ ਇਸ ਤਰ੍ਹਾਂ ਬਿਲਕੁਲ ਵੀ ਨਹੀਂ ਲਗਾਉਂਦਾ। ਹੁਣ ਅਗਲਾ ਅਨਾਊਂਸ ਹੋ ਗਿਆ। ਜੇਕਰ ਸਵਾਲ ਲਗਾਉਂਦੇ ਹੋ ਤਾਂ ਸੀਰੀਅਸ ਵੀ ਹੋਵੋ।(ਵਿਘਨ) No, no, no, I am not going to agree. I am not going to agree.

----------

*3144 **ਉੱਤਰ ਵੱਲੋਂ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** (ਦਿਹਾਤੀ ਵਿਕਾਸ ਤੇ ਪੰਚਾਇਤਾਂ, ਪਸ਼ੂ **ਪਾਲਣ ਅਤੇ ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਉਚੇਰੀ ਸਿੱਖਿਆ ਮੰਤਰੀ) : ਪੰਜਾਬੀ ਵਿੱਚ**

**ਮਾਨਯੋਗ ਸਪੀਕਰ:** ਨੱਥੂ ਰਾਮ ਜੀ।

**ਸ਼੍ਰੀ ਨੱਥੂ ਰਾਮ:** ਮੈਂ ਸਰਕਾਰੀਆ ਸਾਹਿਬ ਦਾ ਧੰਨਵਾਦੀ ਹਾਂ। ਉਨ੍ਹਾਂ ਦੀ ਜਗ੍ਹਾ ਬਾਜਵਾ ਜੀ ਨੇ ਜਵਾਬ ਦਿੱਤਾ ਹੈ। ਸਪੀਕਰ ਸਾਹਿਬ ਮੇਰੇ ਹਲਕੇ ਦੇ 2 ਮਾਈਨਰ ਹਨ। ਰਾਮ ਆਸਰਾ ਮਾਈਨਰ 16 ਕਰੋੜ ਰੁਪਏ ਦਾ ਹੈ

ਅਤੇ ਉਸ ਦਾ 5 ਕਰੋੜ ਰੁਪਿਆ ਇਨ੍ਹਾਂ ਨੇ ਤਜਵੀਜ਼ ਕੀਤਾ ਹੈ। ਜਿਹੜਾ ਸੁਖਚੈਨ ਮਾਈਨਰ ਹੈ ਉਸ ਦਾ 20.32 ਕਰੋੜ ਰੁਪਿਆ ਬਜਟ ਹੈ ਉਸ ਦਾ ਵੀ 5 ਕਰੋੜ ਰੁਪਿਆ ਇਨ੍ਹਾਂ ਨੇ ਤਜਵੀਜ਼ ਕੀਤਾ ਹੈ। ਇਨ੍ਹਾਂ ਨੇ ਤਜਵੀਜ਼ ਕਰ ਦਿੱਤਾ। ਇਨ੍ਹਾਂ ਦਾ ਬਹੁਤ ਧੰਨਵਾਦ। ਐਫ.ਐਮ ਸਾਹਿਬ ਦਾ ਵੀ ਧੰਨਵਾਦ ਪਰੰਤੂ ਜਿਹੜੀ ਤਜਵੀਜ਼ਤ ਰਕਮ ਹੈ, ਇਹ ਕਦੋਂ ਤੱਕ ਉੱਥੇ ਪਹੁੰਚ ਜਾਏਗੀ? ਇਹ ਕੰਮ ਕਦੋਂ ਤੱਕ ਚਾਲੂ ਹੋ ਜਾਵੇਗਾ?

**ਮਾਨਯੋਗ ਸਪੀਕਰ :** ਇਹ ਕੰਮ ਕਦੋਂ ਤੱਕ ਚਾਲੂ ਹੋ ਜਾਵੇਗਾ? ਇਹ ਦੱਸ ਸਕਦੇ ਹੋ?

**ਮੰਤਰੀ:** ਇਹ ਕੰਮ 15 ਅਪ੍ਰੈਲ ਤੱਕ ਚਾਲੂ ਹੋ ਜਾਵੇਗਾ।ਇਸ ਦੇ ਪੈਸੇ ਮਿਲ ਗਏ ਹਨ, ਇਹ ਕੰਮ ਚਾਲੂ ਹੋ ਜਾਵੇਗਾ ਜੀ।

**ਮਾਨਯੋਗ ਸਪੀਕਰ :** ਲਓ ਨੱਥੂ ਰਾਮ ਜੀ, ਕੰਮ ਚਾਲੂ ਹੋ ਜਾਵੇਗਾ, ਤੁਸੀਂ ਧੰਨਵਾਦ ਕਰ ਦਿਓ।

**ਸ਼੍ਰੀ ਨੱਥੂ ਰਾਮ :** ਸਰ, ਤੁਹਾਡਾ ਵੀ ਧੰਨਵਾਦ ਜੀ। ਬਾਜਵਾ ਸਾਹਿਬ ਦਾ ਵੀ ਧੰਨਵਾਦ, ਸਾਰੇ ਹਾਊਸ ਦਾ ਵੀ ਧੰਨਵਾਦ। ਮੈਂ ਬੇਨਤੀ ਕਰਦਾ ਹਾਂ ਕਿ ਜਿਹੜਾ ਬਾਕੀ ਹਿੱਸਾ ਰਹਿ ਗਿਆ ਹੈ, 12 ਕਰੋੜ ਅਤੇ 15 ਕਰੋੜ ਰੁਪਏ ਉਹ ਕਦੋਂ ਤੱਕ ਸਰਕਾਰ ਤੋਂ ਲੈ ਦੇਣਗੇ? ਔਰ ਬਾਕੀ ਕੰਮ ਕਦੋਂ ਤੱਕ ਚਾਲੂ ਕਰਵਾ ਦੇਣਗੇ?

**ਮੰਤਰੀ:** ਜਿਉਂ ਜਿਉਂ ਪੈਸੇ ਲਗਦੇ ਜਾਣਗੇ, ਹੋਰ ਪੈਸੇ ਮਿਲਦੇ ਰਹਿਣਗੇ। ਅਸੀਂ ਕੰਮ ਪੂਰਾ ਕਰਨਾ ਹੈ।

**ਸ਼੍ਰੀ ਨੱਥੂ ਰਾਮ :** ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਅਗਲਾ ਸਵਾਲ, ਸ਼੍ਰੀ ਰਾਕੇਸ਼ ਪਾਂਡੇ ਜੀ। Absent.

--------

## ਨਿਸ਼ਾਨ ਵਾਲਾ ਪ੍ਰਸ਼ਨ ਨੰ. 3033

(ਸਬੰਧਿਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

**ਸਰਦਾਰ ਬਲਬੀਰ ਸਿੰਘ ਸਿੱਧੂ (ਸਿਹਤ ਅਤੇ ਪਰਿਵਾਰ ਭਲਾਈ ਮੰਤਰੀ) :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਰਾਕੇਸ਼ ਪਾਂਡੇ ਜੀ ਦਾ ਕੱਲ੍ਹ ਵੀ ਸਵਾਲ ਲੱਗਿਆ ਸੀ ਤੇ ਅਸੀਂ ਤਿਆਰੀ ਕਰਕੇ ਆਏ ਤੇ ਉਹ ਕੱਲ੍ਹ ਵੀ ਨਹੀਂ ਆਏ ਅਤੇ ਅੱਜ ਵੀ ਸਵਾਲ ਲੱਗਿਆ ਹੈ, ਉਹ ਅੱਜ ਫੇਰ ਨਹੀਂ ਆਏ।

**ਮਾਨਯੋਗ ਸਪੀਕਰ :** ਮੈਂ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਇਹ ਇਸ਼ੂ ਕੱਲ੍ਹ ਵੀ ਹਾਊਸ ਵਿੱਚ ਆਇਆ ਸੀ, ਔਰ ਮੈਂ ਐਸ਼ਿਓਰੈਂਸ ਦਿੱਤੀ ਸੀ, ਅਸੀਂ ਇਸ ਤੇ ਗੌਰ ਕਰਾਂਗੇ ਅਤੇ ਇਸ ਤੇ ਕਾਰਵਾਈ ਵੀ ਕਰਾਂਗੇ।

**ਸਿਹਤ ਤੇ ਪਰਿਵਾਰ ਭਲਾਈ ਮੰਤਰੀ :** ਦੇਖੋ ਜੀ, ਅਸੀਂ ਸਾਰੀ-ਸਾਰੀ ਰਾਤ ਤਿਆਰੀ ਕਰਨ ਤੇ ਲੱਗਾ ਰਹਿੰਦੇ ਹਾਂ। ਡਿਪਾਰਟਮੈਂਟ ਦੇ ਬੰਦੇ ਬਹੁਤ ਮਿਹਨਤ ਕਰਦੇ ਹਨ, ਕਦੀ ਲੈ ਗਏ ਤੇ ਕਦੀ ਕੁਰੈਕਸ਼ਨ ਕਰਕੇ ਲਿਆਂਦੇ ਹਨ। ਇਹ ਇਨ੍ਹਾਂ ਦੀ ਬਹੁਤ ਮਾੜੀ ਗੱਲ ਹੈ।

**ਮਾਨਯੋਗ ਸਪੀਕਰ :** ਠੀਕ ਹੈ। ਤੁਹਾਡੀ ਗੱਲ ਵਾਜਬ ਹੈ। ਤੁਹਾਡੀ ਗੱਲ ਵਾਜਬ ਹੈ।

------------

## ਸਰਕਾਰੀ ਸਕੂਲਾਂ ਵਿੱਚ ਮਿਡ-ਡੇ ਮੀਲ ਵਰਕਰਜ਼ ਦੀ ਪ੍ਰਤੀ ਮਹੀਨਾ ਤਨਖਾਹ ਦੀ ਅਦਾਇਗੀ ਕਰਨਾ

***2966 . ਉੱਤਰ ਵੱਲੋਂ ਸ਼੍ਰੀ ਵਿਜੈ ਇੰਦਰ ਸਿੰਗਲਾ (ਸਿੱਖਿਆ ਮੰਤਰੀ) : ...ਪੰਜਾਬੀ ਵਿੱਚ**

ਸਰ, ਜਿਹੜਾ ਮਾਨਯੋਗ ਮੈਂਬਰ ਸਾਹਿਬ ਦਾ ਮਿਡ-ਡੇ ਮੀਲ ਵਰਕਰਜ਼ ਸਬੰਧੀ ਸਵਾਲ ਲੱਗਿਆ ਹੈ। ਸਰ, ਇਸ ਸਵਾਲ ਦੇ ਵਿੱਚ ਕੋਈ ਕਲੈਰਿਟੀ ਨਹੀਂ ਸੀ। ਲੇਕਿਨ ਮੈਂ ਮੈਂਬਰ ਸਾਹਿਬ ਦੀ ਜਿੰਨੀ ਗੱਲ ਸਮਝ ਸਕਿਆ ਹਾਂ, ਉਸ ਹਿਸਾਬ ਨਾਲ ਮੈਂ ਇਸ ਨੂੰ answer ਕਰਨ ਦੀ ਕੋਸ਼ਿਸ਼ ਕਰਾਂਗਾ। ਸਰ, ਇਹ ਸੈਂਟਰਲੀ ਸਪਾਂਸਰ ਸਕੀਮ ਹੈ, ਜਿਸ ਵਾਸਤੇ ਭਾਰਤ ਸਰਕਾਰ ਨੇ 1000 ਰੁਪਏ ਮਿਡ ਡੇ ਮੀਲ ਵਰਕਰਜ਼ ਨੂੰ ਦੇਣ ਵਾਸਤੇ ਅਲਾਓ ਕੀਤਾ ਸੀ। ਜਿਸ ਵਿੱਚ 60% ਪੈਸਾ ਗੌਰਮਿੰਟ ਆਫ ਇੰਡੀਆ ਦਿੰਦੀ ਹੈ ਤੇ 40% ਪੈਸਾ ਪੰਜਾਬ ਦੀ ਸਰਕਾਰ ਦਿੰਦੀ ਹੈ।ਸੋ, 600 ਰੁਪਿਆ ਭਾਰਤ ਸਰਕਾਰ ਤੋਂ ਆਉਂਦਾ ਹੈ ਤੇ 400 ਰੁਪਿਆ ਪੰਜਾਬ ਸਰਕਾਰ ਨੂੰ ਆਪਣੇ ਕੋਲੋਂ ਪੂਲ ਕਰਨਾ ਪੈਂਦਾ ਹੈ। ਇਸ ਦੇ ਨਾਲ ਹੀ ਭਾਰਤ ਸਰਕਾਰ ਨੇ ਇਸ ਪੈਸੇ ਨੂੰ 1000 ਰੁਪਏ ਤੋਂ ਕਦੇ ਵੀ ਵਧਾਇਆ ਨਹੀਂ। ਲੇਕਿਨ ਇਹ ਦੇਖਦੇ ਹੋਏ ਕਿ ਜਿਹੜੇ ਸਾਡੇ ਮਿਡ ਡੇ ਮੀਲ ਵਰਕਰਜ਼ ਹਨ ਉਹ ਬਹੁਤ ਕੰਮ ਕਰਦੇ ਹਨ, ਸਕੂਲਾਂ ਵਿੱਚ ਕਈ ਜਗ੍ਹਾ ਤੇ ਜਿੱਥੇ ਸਟਾਫ ਦੀ ਸ਼ਾਰਟੇਜ਼ ਹੈ। ਉੱਥੇ ਵੀ ਇਹ ਲੋਕ ਬਹੁਤ ਕੰਮ ਕਰਦੇ ਹਨ। ਇਨ੍ਹਾਂ ਨੂੰ ਜਦੋਂ 2017 ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਆਈ ਤਾਂ ਇਨ੍ਹਾਂ ਨੂੰ ਅਸੀਂ 500 ਰੁਪਿਆ ਹੋਰ ਐਡੀਸ਼ਨ ਦੇਣਾ ਸ਼ੁਰੂ ਕੀਤਾ ਤੇ ਇਸ ਦੀ ਰਾਸ਼ੀ ਜਿਹੜੀ ਕਿ ਪਹਿਲਾਂ 1000 ਰੁਪਿਆ ਹੁੰਦੀ ਸੀ, ਉਹ ਵਧਾ ਕੇ ਪਹਿਲਾਂ 1200 ਰੁਪਿਆ ਕਰ ਦਿੱਤੀ ਸੀ, ਜਿਸ ਵਿੱਚ 200 ਰੁਪਿਆ ਵਧਾਇਆ ਜ਼ੋ ਕਿ ਸਟੇਟ ਗੌਰਮਿੰਟ ਦਿੰਦੀ ਸੀ। ਫਿਰ ਅਸੀਂ ਇਨ੍ਹਾਂ ਨੂੰ 500 ਰੁਪਿਆ ਐਡੀਸ਼ਨ ਕਰਨ ਤੋਂ ਬਾਅਦ 1700 ਰੁਪਿਆ ਆਨਰੇਰੀਅਮ ਦਿੰਦੇ ਹਾਂ। ਜਿਸ ਵਿੱਚ ਭਾਰਤ ਸਰਕਾਰ ਦਾ ਸਿਰਫ 600 ਰੁਪਏ ਦਾ ਕੰਪੋਨੈਂਟ ਹੀ ਪੰਜਾਬ ਸਰਕਾਰ ਕੋਲ ਆਉਂਦਾ ਹੈ, ਬਾਕੀ ਪੰਜਾਬ ਦੀ ਸਰਕਾਰ ਆਪਣੇ ਕੋਲੋਂ ਪਾ ਕੇ ਦਿੰਦੀ ਹੈ।

**ਸ਼੍ਰੀ ਅਰੁਣ ਨਾਰੰਗ:** ਧੰਨਵਾਦ ਸਪੀਕਰ ਸਾਹਿਬ। ਮੰਤਰੀ ਜੀ ਨੇ ਆਪਣੇ ਜਵਾਬ ਦੇ ਵਿੱਚ ਕਾਫੀ ਕੁਝ ਦੱਸਿਆ ਹੈ ਕਿ ਵਾਕਿਆ ਹੀ ਇਹ ਵਰਕਰ ਗਰੀਬ ਵਰਕਰ ਹਨ ਤੇ ਕਾਫੀ ਕੰਮ ਕਰਦੇ ਹਨ ਤੁਸੀਂ ਆਪ ਹੀ ਕਿਹਾ ਹੈ ਕਿ ਅਸੀਂ ਤਿੰਨ ਹਜ਼ਾਰ ਰੁਪਿਆ ਕਰ ਦਿਆਂਗੇ। ਮੈਂ ਤਾਂ ਇਹ ਪੁੱਛਿਆ ਹੈ ਕਿ ਤਿੰਨ ਹਜ਼ਾਰ ਰੁਪਿਆ ਕਦੋਂ ਕਰ ਦਿਓਗੇ?

**ਮੰਤਰੀ :** ਸਰ, ਜਿੱਥੋਂ ਤੱਕ ਤਿੰਨ ਹਜ਼ਾਰ ਰੁਪਏ ਦੀ ਗੱਲ ਹੈ, ਇਸ ਬਾਰੇ ਮਿਡ ਡੇ ਵਰਕਰਜ਼ ਨੂੰ ਅਲੱਗ-ਅਲੱਗ ਤਰ੍ਹਾਂ ਦੇ ਇੰਸੈਂਟਿਵ ਭਾਰਤ ਸਰਕਾਰ ਵੱਲੋਂ ਮਿਲ ਸਕਣ ਇਸ ਵਾਸਤੇ ਅਸੀਂ ਯਤਨਸ਼ੀਲ ਹਾਂ। ਕਿਉਂਕਿ ਅੱਜ ਤੱਕ ਇਹ ਮਿਡ ਡੇ ਮੀਲ ਰਾਸ਼ਨ ਦਾ ਪੈਸਾ ਭਾਰਤ ਸਰਕਾਰ ਵੱਲੋਂ ਵੀ ਆਉਂਦਾ ਹੈ। ਇਹ ਪੈਸਾ ਪਹਿਲੀ ਜਮਾਤ ਤੋਂ ਲੈ ਕੇ ਅੱਠਵੀਂ ਜਮਾਤ ਤੱਕ ਦੇ ਬੱਚਿਆਂ ਵਾਸਤੇ ਹੀ ਆਉਂਦਾ ਹੈ। ਅਸੀਂ ਇੱਕ ਤਾਂ ਭਾਰਤ ਸਰਕਾਰ ਨਾਲ ਇਹ ਟੇਕਅੱਪ ਕੀਤਾ ਹੈ ਕਿ ਨੌਵੀਂ, ਦਸਵੀਂ, ਗਿਆਰਵੀਂ, ਬਾਰ੍ਹਵੀਂ ਦੇ ਬੱਚਿਆਂ ਨੂੰ ਵੀ ਮਿਡ ਡੇ ਮੀਲ ਵਾਸਤੇ ਪੈਸਾ ਆਵੇ। ਆਪਾਂ ਜਿਹੜੀਆਂ ਪ੍ਰੀ-ਪ੍ਰਾਇਮਰੀ ਕਲਾਸਾਂ ਸ਼ੁਰੂ ਕੀਤੀਆਂ ਸੀ, ਜਿਹੜੀਆਂ ਕਿ ਬੜੀਆਂ ਕਾਮਯਾਬ ਤਰੀਕੇ ਦੇ ਨਾਲ ਪਿਛਲੇ ਤਿੰਨ ਸਾਲ ਤੋਂ ਲਗਾਤਾਰ ਚੱਲ ਰਹੀਆਂ ਹਨ। ਅੱਜ ਪ੍ਰੀ-ਪ੍ਰਾਇਮਰੀ ਕਲਾਸਿਜ਼ ਦੇ ਵਿੱਚ ਵੀ ਬੱਚਿਆਂ ਦੀ ਗਿਣਤੀ 3 ਲੱਖ 45 ਹਜ਼ਾਰ ਹੋ ਚੁੱਕੀ ਹੈ। ਉਹ ਬੱਚਆਂ ਨੂੰ ਵੀ ਮਿਡ ਡੇ ਮੀਲ ਵਾਸਤੇ ਇਨਕਲੂਡ ਕੀਤਾ ਜਾਵੇ। ਇਸ ਗੱਲ ਵਾਸਤੇ ਅਸੀਂ ਭਾਰਤ ਸਰਕਾਰ ਨੂੰ ਲਿਖਿਆ ਹੈ। ਉਨ੍ਹਾਂ ਦਾ ਰਾਸ਼ਨ ਵੀ ਆਵੇ। ਜਿੱਥੋਂ ਤੱਕ ਮਿਡ ਡੇ ਮੀਲ ਵਰਕਰਜ਼ ਦੀ ਤਨਖਾਹ ਨੂੰ ਵਧਾਉਣ ਦੀ ਗੱਲ ਹੈ। ਮੈਂ ਆਪਣੀ ਪਹਿਲੀ ਗੱਲ ਦੇ ਵਿੱਚ ਵੀ ਮੈਂਬਰ ਸਾਹਿਬ ਨੂੰ ਇਹ ਗੱਲ ਕਹਿਣ ਦੀ ਕੋਸ਼ਿਸ਼ ਕੀਤੀ ਹੈ ਕਿ ਇਹ ਸੈਂਟਰਲੀ ਸਪਾਂਸਰ ਸਕੀਮ ਹੈ ਤੇ 60:40 ਦੀ ਰੇਸ਼ੋ ਸੀ। ਇਸ ਵਿੱਚ ਭਾਰਤ ਸਰਕਾਰ ਸਿਰਫ 600 ਰੁਪਿਆ ਹੀ ਦਿੰਦੀ ਹੈ। ਜੇ ਅਸੀਂ 1700 ਰੁਪਏ ਤੱਕ ਦਾ ਇਜ਼ਾਫਾ ਕੀਤਾ ਹੈ ਉਹ ਵੀ ਪੰਜਾਬ ਦੀ ਕਾਂਗਰਸ ਸਰਕਾਰ ਨੇ ਆ ਕੇ ਇਸ ਵਿੱਚ 500 ਰੁਪਿਆ ਐਡੀਸ਼ਨ ਕੀਤਾ ਹੈ। ਇਹ ਗੱਲ ਬਿਲਕੁਲ ਠੀਕ ਹੈ ਕਿ 1700 ਰੁਪਿਆ ਬਹੁਤ ਘੱਟ ਹੈ ਔਰ ਇਹ ਮਿਲਦਾ ਵੀ 10 ਮਹੀਨਿਆਂ ਵਾਸਤੇ ਹੀ ਹੈ। ਅਸੀਂ ਵਿੱਤ ਮੰਤਰੀ ਜੀ ਨਾਲ ਵੀ ਗੱਲ ਕੀਤੀ ਹੈ ਅਤੇ ਉਨ੍ਹਾਂ ਨੇ ਐਸ਼ਿਓਰੈਂਸ ਦਿੱਤੀ ਹੈ ਕਿ we are trying to work out a plan ਅਸੀਂ ਇਨ੍ਹਾਂ ਦੇ ਪੈਸਿਆਂ ਨੂੰ ਵਧਾ ਸਕੀਏ। ਅਸੀਂ ਆਪਣੇ ਵੱਲੋਂ ਵੀ ਭਾਰਤ ਸਰਕਾਰ ਨੂੰ ਤਿੰਨ ਹਜ਼ਾਰ ਰੁਪਏ ਵਾਸਤੇ ਲਿਖਿਆ ਹੈ ਕਿ ਆਨਰੇਰੀਅਮ ਨੂੰ 1000 ਤੋਂ ਵਧਾ ਕੇ 3000 ਰੁਪਏ ਕੀਤਾ ਜਾ ਸਕੇ। ਅਸੀਂ ਇੰਟਰਨਲੀ ਫਾਈਨਾਂਸ ਡਿਪਾਰਟਮੈਂਟ ਨਾਲ, ਵਿੱਤ ਮੰਤਰੀ ਜੀ ਤੇ ਮਾਨਯੋਗ ਮੁੱਖ ਮੰਤਰੀ ਜੀ ਨਾਲ ਟੇਕਅੱਪ ਕੀਤਾ ਹੈ ਕਿ ਇਨ੍ਹਾਂ ਪੈਸਿਆਂ ਨੂੰ ਵਧਾਇਆ ਜਾਵੇ ਤਾਂ ਕਿ ਵਰਕਰਜ਼ ਨੂੰ ਜ਼ਿਆਦਾ ਪੈਸਾ ਮਿਲ ਸਕੇ।

**ਸ਼੍ਰੀ ਅਰੁਣ ਨਾਰੰਗ:** ਸਪੀਕਰ ਸਾਹਿਬ ਮੇਰੀ ਤਾਂ ਮੇਰੀ ਤਾਂ ਇਹੀ ਬੇਨਤੀ ਹੈ ਕਿ ਕੋਈ ਟਾਈਮ ਬਾਊਂਡ ਹੋ ਸਕਦਾ ਹੈ। ਕਦੋਂ ਤੱਕ ਆਪਾਂ ਇਨ੍ਹਾਂ ਦਾ ਮਿਹਨਤਾਨਾ ਵਧਾ ਸਕਦੇ ਹਾਂ ?

**ਮੰਤਰੀ :** ਸਰ ਗੱਲ ਇਹ ਹੈ ਜਿਸ ਤਰ੍ਹਾਂ ਮੈਂ ਪਹਿਲਾਂ ਵੀ ਕਿਹਾ ਹੈ ਕਿ ਇਹ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਸਟੇਟ ਗੌਰਮਿੰਟ ਪਹਿਲਾਂ ਹੀ ਇਨ੍ਹਾਂ ਲੋਕਾਂ ਦੀ ਮਦਦ ਕਰਨਾ ਚਾਹੁੰਦੀ ਹੈ ਤੇ ਮਦਦ ਕਰਨ ਵਾਸਤੇ ਆਲਰੇਡੀ ਅਸੀਂ 500 ਰੁਪਿਆ 2017 ਵਿੱਚ ਆ ਕੇ ਜਿਸ ਦਾ ਫੈਸਲਾ ਭਾਵੇਂ ਪਿਛਲੀ ਸਰਕਾਰ ਨੇ ਆਪਣੇ ਜਾਣ ਵੇਲੇ ਕੀਤਾ। ਪਰ ਕਿਸੇ ਵੀ ਬੈਨੀਫਿਸ਼ਰੀ ਦੇ ਅਕਾਊਂਟ ਵਿੱਚ ਕਦੇ ਇੱਕ ਰੁਪਿਆ ਵੀ ਫਾਲਤੂ ਜਮ੍ਹਾਂ ਨਹੀਂ ਹੋਇਆ। ਅੱਜ ਜੇਕਰ 500 ਰੁਪਿਆ ਐਡੀਸ਼ਨਲ ਜਮ੍ਹਾਂ ਹੋਇਆ ਹੈ ਤਾਂ ਉਹ ਸਾਡੀ ਕਾਂਗਰਸ ਪਾਰਟੀ ਦੀ ਸਰਕਾਰ ਦੇ ਆਉਣ ਤੋਂ ਬਾਅਦ ਹੀ ਇਸ ਗੱਲ ਦੀ ਪੀੜਾ ਨੂੰ ਸਮਝਦੇ ਹੋਏ ਕੀਤਾ ਹੈ। ਪਿਛਲੀ ਸਰਕਾਰ ਦੇ ਵਿੱਚ ਇਨ੍ਹਾਂ ਦਾ ਵੀ ਹਿੱਸਾ ਸੀ। ਪਿਛਲੇ ਦਸ ਸਾਲ ਦੇ ਵਿੱਚ ਤਾਂ ਇਨ੍ਹਾਂ ਨੂੰ ਕਦੇ ਇਨ੍ਹਾਂ ਲੋਕਾਂ ਦਾ ਦਰਦ ਮਹਿਸੂਸ ਨਹੀਂ ਹੋਇਆ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ we are already working out on a plan. ਜੇ ਸਾਡੇ ਕੋਲ ਕੋਵਿਡ ਦੇ ਚੈਲੰਜਜ਼ ਨਾ ਆਉਂਦੇ ਤਾਂ ਸ਼ਾਇਦ ਅਸੀਂ ਅੱਜ ਤੱਕ ਇਸ ਨੂੰ ਕਰ ਪਾਉਂਦੇ। ਪਰ in the days to come we are committed, ਸਾਡੀ ਗੌਰਮਿੰਟ ਨੇ ਆਪਣੇ ਮੈਨੀਫੈਸਟੋ ਵਿੱਚ ਵੀ commit ਕੀਤਾ ਹੋਇਆ ਹੈ। ਅਸੀਂ ਇਸ ਕਰਕੇ ਹੀ 500 ਰੁਪਏ ਵਧਾਏ ਹਨ ਤੇ ਆਉਣ ਵਾਲੇ ਸਮੇਂ ਵਿੱਚ ਇਸ ਨੂੰ ਹੋਰ ਵਧਾ ਕੇ ਦੇਵਾਂਗੇ।

**ਸ਼੍ਰੀ ਬੁੱਧ ਰਾਮ:** ਥੈਂਕ ਯੂ, ਸਰ। ਸਰ ਮਿਡ-ਡੇ-ਮੀਲ ਦੇ ਵਰਕਰਾਂ ਦਾ ਮੇਰੇ ਨਾਲ ਕਿਉਂਕਿ ਟੀਚਰ ਹੋਣ ਦੇ ਨਾਤੇ ਸਬੰਧ ਰਿਹਾ ਹੈ। ਤੜਕੇ ਸਵੇਰੇ ਉਹ 7 ਵਜੇ ਆਉਂਦੀਆਂ ਹਨ। ਆਟਾ ਗੁੰਨਦੀਆਂ ਹਨ, ਸਬਜ਼ੀ ਬਣਾਉਂਦੀਆਂ ਹਨ ਅਤੇ ਜਦੋਂ ਸਕੂਲ ਨੂੰ ਛੁੱਟੀ ਹੁੰਦੀ ਹੈ ਤਾਂ ਉਹ ਵਿਚਾਰੀਆਂ 3 ਵਜੇ ਤੱਕ ਕੰਮ ਕਰਦੀਆਂ ਹਨ। ਜੇ ਅਸੀਂ 1700 ਨੂੰ 30 ਤੇ ਵੰਡ ਲਈਏ 57, 57 ਰੁਪਏ ਆਉਂਦੇ ਹਨ ਜੋ ਕਿ ਬਹੁਤ ਹੀ ਘੱਟ ਹਨ। ਦੂਸਰੀ ਗੱਲ ਇਹ ਹੈ ਕਿ ਇਨ੍ਹਾਂ ਕੋਲ ਮੈਡੀਕਲ ਫੈਸਲਿਟੀਜ਼ ਵੀ ਕੋਈ ਨਹੀਂ ਹੈ। ਸੋ, ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਭਾਵੇਂ ਅੱਜ ਤੋਂ ਪੰਜ ਸਾਲ ਪਹਿਲਾਂ 500 ਰੁਪਿਆ ਵਧਾਇਆ ਹੈ। ਉਸ ਤੋਂ ਬਾਅਦ ਤਿੱਗਣੀ ਮਹਿੰਗਾਈ ਹੋ ਗਈ ਹੈ। ਸਰ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਮਿਡ-ਡੇ-ਮੀਲ ਵਰਕਰਜ਼ ਦੀ ਸੈਲਰੀ ਹੈ ਜੇ ਸੈਂਟਰ ਸਰਕਾਰ ਨਹੀਂ ਵਧਾਉਂਦੀ ਤਾਂ ਤੁਸੀਂ ਆਪਣੇ ਲੈਵਲ ਤੇ ਜ਼ਰੂਰ ਵਧਾਓ। ਇਨ੍ਹਾਂ ਵਰਕਰਜ਼ ਨੂੰ ਬਹੁਤ ਜ਼ਿਆਦਾ ਕੰਮ ਹੈ ਜੀ। ਗਰਮੀ ਦੇ ਵਿੱਚ ਜਦੋਂ ਦੁਪਹਿਰ ਦਾ ਭੋਜਨ ਪਕਦਾ ਹੈ ਤਾਂ ਜਦੋਂ ਅਸੀਂ ਟੀਚਰ ਹੁੰਦੇ ਸੀ ਅਸੀਂ ਦੇਖਦੇ ਸੀ ਕਿ ਉਹ ਮੁੜ੍ਹਕੇ ਨਾਲ ਮੁੜ੍ਹਕਾ ਹੁੰਦੀਆਂ ਹਨ। ਇਹ ਬਹੁਤ ਹੀ ਕਠਿਨ ਕੰਮ ਹੈ। 56 ਰੁਪਏ ਰੋਜ਼ ਦਾ ਜੋ ਮਿਹਨਤਾਨਾ ਹੈ ਇਹ ਬਹੁਤ ਹੀ ਘੱਟ ਹੈ ਜੀ। ਸਰ ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਅਤੇ ਪੰਜਾਬ ਸਰਕਾਰ ਨੂੰ ਬੇਨਤੀ ਕਰਦਾ ਹਾਂ

ਕਿ ਮਿਡ-ਡੇ-ਮੀਲ ਵਰਕਰਜ਼ ਦੀ ਸੈਲਰੀ ਵਧਾਈ ਜਾਵੇ। ਉਨ੍ਹਾਂ ਨੂੰ ਕੋਈ ਮੈਡੀਕਲ ਕੰਪਨਸੇਸ਼ਨ ਦਿੱਤਾ ਜਾਵੇ। ਰੱਬ ਨਾ ਕਰੇ ਮਿਡ-ਡੇ-ਮੀਲ ਵਰਕਰਜ਼ ਦੀ ਜੇਕਰ ਕਦੇ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਵਾਸਤੇ ਵੀ ਐਕਸ-ਗਰੇਸ਼ੀਆ ਗ੍ਰਾਂਟ ਦਾ ਕੋਈ ਪ੍ਰਬੰਧ ਕੀਤਾ ਜਾਵੇ। ਥੈਂਕ ਯੂ ਜੀ।

-------

***3058. ਉੱਤਰ ਵੱਲੋਂ ਉਦਯੋਗ ਅਤੇ ਕਾਮਰਸ ਮੰਤਰੀ (ਸ਼੍ਰੀ ਸੁੰਦਰ ਸ਼ਾਮ ਅਰੋੜਾ)... ਪੰਜਾਬੀ ਵਿੱਚ**

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਮੇਰੀ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਜਿਹੜੇ ਲਘੂ ਉਦਯੋਗ ਹੁੰਦੇ ਹਨ, ਇਨ੍ਹਾਂ ਨੇ ਜਿੱਥੋਂ ਡਾਟਾ ਲਿਆ ਹੈ ਉੱਥੇ ਉਹ ਜਨਰੇਟ ਨਹੀਂ ਕਰਦੇ। ਉਹ ਤਾਂ ਛੋਟੇ ਛੋਟੇ ਜਿਹੜੇ ਉਦਯੋਗ ਹਨ। ਮੈਂ ਇਹ ਕਹਿ ਰਹੀ ਸੀ ਕਿ ਮੇਰਾ ਬੇਟ ਏਰੀਆ ਹੈ। ਉੱਥੇ ਸਾਡੇ ਏਰੀਏ ਦੇ ਵਿੱਚ ਇੱਕ ਸ਼ੂਗਰ ਮਿੱਲ ਸੀ ਜੋ ਕਿ ਪਿਛਲੀ ਸਰਕਾਰ ਦੇ ਵੇਲੇ ਵਿਕ ਚੁੱਕੀ ਹੈ। ਇੱਕ ਸਰਕਾਰ ਦਾ ਮਿਲਕ ਪਲਾਂਟ ਸੀ ਜਿਹੜਾ ਤਿੰਨ ਥਾਵਾਂ ਤੇ ਵਿਕ ਚੁੱਕਿਆ ਹੈ ਅਤੇ ਉਹ ਹੁਣ ਬੰਦ ਪਿਆ ਹੈ। ਇਹ ਜਿਹੜਾ ਡਾਟਾ ਇਕੱਠਾ ਕੀਤਾ ਹੋਇਆ ਹੈ ਸਰ, ਇਸ ਦੇ ਵਿੱਚ ਇਨ੍ਹਾਂ ਨੇ ਜੋ ਬਿਜਲੀ ਬੋਰਡ ਤੋਂ ਜੋ ਕੁਨੈਕਸ਼ਨ ਲਏ ਹਨ ਇਹ ਕਿਸ ਕਿਸ ਕੋਲ ਕਿੰਨੇ ਕਿੰਨੇ ਕੁਨੈਕਸ਼ਨ ਹਨ। ਇਹ ਛੋਟੇ ਛੋਟੇ ਉਦਯੋਗ ਹਨ। ਜਿਵੇਂ ਕੋਈ ਹਲਵਾਈ ਦੀ ਦੁਕਾਨ ਕਰਨ ਨਾਲ ਕੋਈ ਰੁਜ਼ਗਾਰ ਪੈਦਾ ਨਹੀਂ ਹੁੰਦਾ। ਮੇਰਾ ਪ੍ਰਸ਼ਨ ਪੁੱਛਣ ਦਾ ਸਿਰਫ ਇੱਕੋ ਹੀ ਕਾਰਨ ਹੈ ਕਿ ਮੇਰੇ ਜਗਰਾਓਂ ਹਲਕੇ ਵਿੱਚ ਜਿਹੜੇ ਦੋ ਵੱਡੇ ਉਦਯੋਗ ਹਨ ਉਹ ਕਿਹੜੇ ਹਨ ਅਤੇ ਕਿੱਥੇ ਕਿੱਥੇ ਹਨ। ਤੇ ਦੂਸਰੇ ਮੰਤਰੀ ਸਾਹਿਬ ਨੇ ਆਪ ਹੀ ਕਿਹਾ ਹੈ ਕਿ ਜਿਹੜੇ ਚਾਰ ਉਦਯੋਗ ਹਨ ਉਨ੍ਹਾਂ ਦੇ ਨਾਮ ਜਲਦੀ ਤੋਂ ਜਲਦੀ ਦੇ ਦੇਣਗੇ। ਸਰ, ਮੈਂ ਇੱਕੋ ਗੱਲ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ ਮੇਰੇ ਏਰੀਏ ਦੇ ਵਿੱਚ ਕੀ ਪੰਜਾਬ ਸਰਕਾਰ ਹਰਿਆਣਾ ਦੀ ਤਰਜ਼ ਤੇ ਜਿਵੇਂ ਉਨ੍ਹਾਂ ਨੇ ਟੈਕਸ ਰਿਬੇਟ ਕਰਕੇ ਦੂਸਰੀਆਂ ਇੰਡਸਟਰੀਜ਼ ਨੂੰ ਕਾਲ ਕੀਤਾ। ਪੰਜਾਬ ਦੇ ਵਿੱਚ ਤਾਂ ਉਸ ਦੀ ਬਹੁਤ ਜ਼ਰੂਰਤ ਹੈ ਤਾਂ ਕਿ ਪੰਜਾਬ ਵਿੱਚ ਇੰਡਸਟਰੀ ਡਿਵੈਲਪ ਹੋ ਸਕੇ। ਕਿਰਪਾ ਕਰਕੇ ਮੈਨੂੰ ਇਹ ਦੱਸ ਦਿੱਤਾ ਜਾਵੇ ਕਿ ਜਿਹੜੇ ਇਹ ਚਾਰ ਪ੍ਰਾਜੈਕਟ ਹਨ ਇਹ ਕਿਹੜੇ ਕਿਹੜੇ ਅਤੇ ਕਿੱਥੇ ਕਿੱਥੇ ਹਨ। ਦੂਜਾ ਜਿਹੜੇ ਦੋ ਵੱਡੇ ਪ੍ਰਾਜੈਕਟ ਹਨ ਇਹ ਕਿੱਥੇ ਕਿੱਥੇ ਲੱਗੇ ਹਨ।

**ਮੰਤਰੀ:** ਮਾਨਯੋਗ ਸਪੀਕਰ ਸਾਹਿਬ ਜਿਹੜੇ ਇਨ੍ਹਾਂ ਨੇ ਚਾਰ ਪ੍ਰਾਜੈਕਟਾਂ ਦੀ ਗੱਲ ਕੀਤੀ ਹੈ। ਇੱਕ ਤਾਂ ਇਹ ਡੀ.ਬੀ ਮੈਨੂਫੈਕਚਰਰਜ਼। ਇਹ ਹੈ ਜੀ ਅਗਵਾਰ ਖਵਾਜਾ ਮਾਧੋ ਜਗਰਾਓਂ। ਦੂਸਰਾ ਹੈ ਜੀ ਹੀਰੋ ਪਾਈਪਜ਼। ਇਹ ਪਿੰਡ ਰਣੀਕੇ, ਤਹਿਸੀਲ ਜਗਰਾਓਂ ਵਿੱਚ ਹੈ ਜੀ।

ਤੀਸਰਾ ਹੈ ਜੀ AP Refinery Limited. ਇਹ ਤਪਰ ਹਰਨੀਆ, ਨਕੋਦਰ ਰੋਡ, ਜਗਰਾਓਂ ਤੇ ਹੈ। ਇਹ ਤੁਹਾਨੂੰ ਜਵਾਬ ਭੇਜ ਦਿੱਤਾ ਹੈ। ਫਿਰ ਵੀ ਕੋਈ ਕਲੈਰੀਫਿਕੇਸ਼ਨ ਹੋਵੇ ਤਾਂ ਮੈਂ ਤੁਹਾਨੂੰ ਇਨ੍ਹਾਂ ਚਾਰ ਪ੍ਰਾਜੈਕਟਾਂ ਦਾ ਜਵਾਬ ਦੇ ਸਕਦਾ ਹਾਂ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਜਿਹੜੀ ਅਸੀਂ ਤਪਰ ਹਰਨੀਆ ਦੀ ਗੱਲ ਕਰ ਰਹੇ ਹਾਂ ਮੇਰਾ ਕਨਸਰਨ ਤਾਂ ਇਹ ਹੈ ਕਿ ਇਹ ਜਿਹੜੀ ਸਟੀਲ ਪਾਈਪਸ ਇੰਡਸਟਰੀਜ਼ ਹਨ, ਇਨ੍ਹਾਂ ਕਰਕੇ ਉੱਥੇ ਲੋਕਾਂ ਨੂੰ ਬੜੀ ਪ੍ਰਾਬਲਮ ਹੈ। ਮੈਂ ਤੁਹਾਡੇ ਡਿਪਾਰਟਮੈਂਟ ਨੂੰ ਚਿੱਠੀਆਂ ਵੀ ਲਿੱਖੀਆਂ ਹਨ। ਉੱਥੇ ਜਿਹੜੀ ਇਨ੍ਹਾਂ ਦੀ ਪ੍ਰੋਡਕਸ਼ਨ ਹੈ, ਉੱਥੇ ਲੋਕਾਂ ਨੂੰ ਪਾਣੀ ਦੀ ਵੀ ਪ੍ਰਾਬਲਮ ਹੈ। ਇਹ ਇੱਕ ਛੋਟਾ ਜਿਹਾ ਪਿੰਡ ਹੈ, ਜਿੱਥੇ ਇਨ੍ਹਾਂ ਨੇ ਆਪਣੀ ਪਾਈਪ ਲਗਾਈ ਹੈ। ਉੱਥੇ ਉਨ੍ਹਾਂ ਲੋਕਾਂ ਦੇ ਰਾਤ ਨੂੰ ਸੁੱਤੇ ਪਇਆਂ ਦੇ ਬੈੱਡ ਵੀ ਸੁਸਰੀ ਨਾਲ ਭਰ ਜਾਂਦੇ ਹਨ, ਇੰਨਾ ਬੁਰਾ ਉਨ੍ਹਾਂ ਦਾ ਹਾਲ ਹੈ। ਕ੍ਰਿਪਾ ਕਰਕੇ ਮੰਤਰੀ ਜੀ ਇਸ ਗੱਲ ਵੱਲ ਵੀ ਧਿਆਨ ਦੇਣ। ਦੂਸਰੀ ਗੱਲ, ਜਿਹੜੇ ਚਾਰ ਪ੍ਰਾਜੈਕਟ ਮੇਰੇ ਏਰੀਏ ਦੇ ਵਿੱਚ ਲਗਾ ਰਹੇ ਹਨ, ਮੇਰਾ ਤਾਂ ਇੱਕੋ ਹੀ ਕਨਸਰਨ ਹੈ ਕਿ ਮੇਰੇ ਏਰੀਏ ਦੇ ਵਿੱਚ ਜ਼ਿਆਦਾ ਤੋਂ ਜ਼ਿਆਦਾ ਸ਼ੈਲਰ ਇੰਡਸਟਰੀਜ਼ ਹਨ। ਸ਼ੈਲਰ ਇੰਡਸਟਰੀਜ ਦੇ ਵਿੱਚ ਪ੍ਰਵਾਸੀ ਕੰਮ ਕਰਦੇ ਹਨ ਅਤੇ ਟਾਈਮ ਬਾਊਂਡ ਕੰਮ ਕਰਦੇ ਹਨ। ਜਿਹੜੇ ਮੇਰੇ ਜਗਰਾਉਂ ਦੇ basic natives ਲੋਕ ਹਨ, ਉਹ ਰੁਜ਼ਗਾਰ ਚਾਹੁੰਦੇ ਹਨ, ਅਸੀਂ ਕੋਈ ਨਾ ਕੋਈ ਸਕੀਮ ਰਾਹੀਂ ਫੈਕਟਰੀਆਂ ਵਾਲਿਆਂ ਨੂੰ benefits ਤਾਂ ਜ਼ਰੂਰ ਦੇ ਦਿੰਦੇ ਹਨ।

**ਮਾਨਯੋਗ ਸਪੀਕਰ:** ਸਵਾਲ ਪੁੱਛੋ, ਸਵਾਲ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਇਹ ਚਾਰ ਪ੍ਰਾਜੈਕਟ ਕਦੋਂ ਤੱਕ ਲੱਗ ਜਾਣਗੇ? ਦੂਸਰਾ ਕੀ ਸਰਕਾਰ ਦੀ ਕੋਈ ਐਸੀ ਸਕੀਮ ਹੈ ਕਿ ਸਾਡੇ ਲੋਕਾਂ ਨੂੰ ਉੱਥੇ ਰੁਜ਼ਗਾਰ ਵੱਧ ਤੋਂ ਵੱਧ ਪ੍ਰੋਵਾਈਡ ਹੋ ਸਕੇ?

**ਮੰਤਰੀ:** ਸਰ, ਇਹ ਜਿਹੜੇ ਮੈਂ ਚਾਰ ਪ੍ਰਾਜੈਕਟ ਦੱਸੇ ਹਨ, ਜਿਨ੍ਹਾਂ ਦੀ ਅਸੀਂ ਡਿਟੇਲ ਦੇ ਰਹੇ ਹਾਂ, ਇਹ ਬੜੀ ਜਲਦੀ ਚਾਲੂ ਹੋ ਜਾਣਗੇ। ਇਹ ਤਿਆਰ ਹੋ ਰਹੇ ਹਨ ਅਤੇ ਇਸ ਸਬੰਧੀ ਰਿਪੋਰਟ ਤੁਹਾਨੂੰ ਭੇਜ ਦਿਆਂਗੇ ਕਿ ਕਿਹੜੀ ਤਾਰੀਖ ਤੱਕ ਇਹ ਚਾਲੂ ਹੋ ਜਾਣਗੇ। ਜਿਹੜੀ 2017 ਦੇ ਵਿੱਚ ਸਾਡੀ ਸਰਕਾਰ ਨੇ, ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਜਿਹੜੀ ਇੰਡਸਟਰੀਜ਼ ਦੀ ਪਾਲਿਸੀ ਲੈ ਕੇ ਆਉਂਦੀ ਸੀ, ਉਸ ਦੇ ਅੰਦਰ ਚਾਹੇ ਉਹ ਵੱਡੀ ਫੈਕਟਰੀ ਹੈ ਚਾਹੇ ਖੇਤੀ ਨਾਲ ਸਬੰਧਤ ਕੋਈ ਵੀ ਇੰਡਸਟਰੀ ਲੱਗਦੀ ਹੈ, ਸਾਰੇ ਬੈਨੀਫਿਟ ਉਸ ਦੇ ਵਿੱਚ cover ਕੀਤੇ ਗਏ ਹਨ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਇਹ ਪੁੱਛਿਆ ਹੈ ਕਿ ਕੀ ਤੁਸੀਂ ਗੌਰ ਕਰੋਗੇ ਕਿ local ਲੋਕਾਂ ਨੂੰ ਰੁਜ਼ਗਾਰ ਮਿਲ ਸਕੇ?

**ਮੰਤਰੀ:** ਬਿਲਕੁਲ ਕਰਾਂਗੇ ਜੀ। ਜਿੰਨੀ ਇੰਡਸਟਰੀ ਆ ਰਹੀ ਹੈ ਜਾਂ ਜਿਹੜੀ ਵੀ ਸਾਡੇ ਕੋਲ ਕੋਈ query ਆਉਂਦੀ ਹੈ, ਮੇਰਾ ਡਿਪਾਰਟਮੈਂਟ ਉਸ ਤੇ ਪਰਾਪਰ ਗੌਰ ਕਰਦਾ ਹੈ। ਜਿਹੜਾ ਮੈਂਬਰ ਸਾਹਿਬਾ ਦਾ ਸਵਾਲ ਹੈ, ਉਸ ਤੇ ਪੂਰਾ ਗੌਰ ਕੀਤਾ ਜਾਵੇਗਾ।

**Mr. Speaker:** Thank you, thank you. ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਕੱਲ੍ਹ ਮੰਤਰੀ ਜੀ ਚੱਲੇ ਗਏ ਸਨ। ਮੈਂ ਇਨ੍ਹਾਂ ਤੋਂ ਇੱਕ ਸਵਾਲ ਇਸ ਤੋਂ ਹਟ ਕੇ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੁਹਾਲੀ ਦੇ ਵਿੱਚ ਪਲਾਟ ਨੰ 32, ਇੰਡਸਟਰੀਅਲ ਫੇਜ਼ ਦੇ ਵਿੱਚ ਸੀ, ਜਿਹੜਾ 31 ਏਕੜ ਦਾ ਪਲਾਟ ਸੀ, ਉਹ 92 ਕਰੋੜ ਦੇ ਵਿੱਚ ਵੇਚਿਆ ਗਿਆ ਸੀ ਅਤੇ ਉਸ ਦੀ ਅੱਧੀ ਕੀਮਤ 42 ਕਰੋੜ ਰੁਪਏ ਲਈ ਗਈ ਹੈ। ਸਰ, ਉਸ ਪਲਾਟ ਦੀ ਜਿਹੜੀ ਮਾਰਕੀਟ ਪ੍ਰਾਇਸ ਹੈ, ਉਹ 400 ਕਰੋੜ ਰੁਪਏ ਹੈ। ਮੈਂ ਬਾਰ ਬਾਰ ਬੇਨਤੀ ਕਰਦਾ ਹਾਂ ਕਿ ਇਸ ਬਹੁਤ ਵੱਡੇ ਘਪਲੇ ਦੀ ਜਾਂਚ ਮੰਤਰੀ ਸਾਹਿਬ ਕਦੋਂ ਕਰਵਾ ਦੇਣਗੇ। ਇਹ ਬਹੁਤ ਵੱਡਾ ਘਪਲਾ ਹੋਇਆ ਹੈ। ਸਵਾ ਤਿੰਨ ਸੌ ਕਰੋੜ ਰੁਪਏ ਦਾ ਚੂਨਾ ਪੰਜਾਬ ਸਰਕਾਰ ਨੂੰ ਲੱਗਿਆ ਹੈ, ਆਮ ਲੋਕਾਂ ਨੂੰ ਲਗਿਆ ਹੈ, ਸਾਡੇ ਖਜ਼ਾਨੇ ਨੂੰ ਲੱਗਿਆ ਹੈ।

**ਮਾਨਯੋਗ ਸਪੀਕਰ:** ਇਸ ਦਾ ਵੱਖਰਾ ਸਵਾਲ ਦੇ ਦਿਓ। ਬੈਠੋ, ਬੈਠੋ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਮੰਤਰੀ ਜੀ ਜਵਾਬ ਦੇਣਾ ਚਾਹੁੰਦੇ ਹਨ। ਸਪੀਕਰ ਸਾਹਿਬ, ਦੇ ਲੈਣ ਦਿਓ ਜੀ।

**ਮਾਨਯੋਗ ਸਪੀਕਰ:** ਵੱਖਰਾ ਸਵਾਲ ਬਣਦਾ ਹੈ। ਇਸ ਤਰ੍ਹਾਂ ਤਾਂ ਵਿੱਚੋਂ ਕੋਈ ਵੀ ਉੱਠ ਕੇ ਸਵਾਲ ਪੁੱਛ ਲਵੇਗਾ।

**ਮੰਤਰੀ:** ਇਹ ਕੇਸ ਮਾਨਯੋਗ ਹਾਈਕੋਰਟ ਦੇ ਵਿੱਚ ਹੈ। ਹੁਣ ਜੋ ਮਾਨਯੋਗ ਹਾਈਕੋਰਟ ਫੈਸਲਾ ਕਰੇਗੀ, ਉਸ ਦੇ ਮੁਤਾਬਿਕ ਹੋਵੇਗਾ।

**ਮਾਨਯੋਗ ਸਪੀਕਰ:** ਚਲੋ ਬੈਠੋ। ਬੈਠੋ, ਬੈਠੋ। ਹਾਂ ਜੀ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਧੰਨਵਾਦ, ਸਪੀਕਰ ਸਾਹਿਬ। ਮੈਂ ਤੁਹਾਡੇ ਜ਼ਰੀਏ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਸੇ ਇੰਡਸਟਰੀ ਨੂੰ ਪ੍ਰਫੁਲਿਤ ਕਰਨ ਵਾਸਤੇ, encourage ਕਰਨ ਵਾਸਤੇ ਬਿਜਲੀ ਦੀ ਜ਼ਰੂਰਤ ਹੁੰਦੀ ਹੈ। ਤੁਹਾਡੀ ਸਰਕਾਰ ਨੇ ਵਾਅਦਾ ਵੀ ਕੀਤਾ ਸੀ ਕਿ ਅਸੀਂ ਪੰਜ ਰੁਪਏ ਪਰ ਯੂਨਿਟ ਇੰਡਸਟਰੀ ਨੂੰ ਦੇਵਾਂਗੇ। ਕੀ ਤੁਸੀਂ ਪਾਵਰਕੌਮ ਦੇ ਨਾਲ ਟਾਈ-ਅੱਪ ਕੀਤਾ ਹੈ? ਅੱਜ ਸਭ ਤੋਂ ਮਹਿੰਗੀ ਬਿਜਲੀ ਇੰਡਸਟਰੀ ਨੂੰ ਦੇਣ ਵਾਲਾ ਪੰਜਾਬ ਸੂਬਾ ਹੈ। ਕਦੋਂ ਤੱਕ ਤੁਸੀਂ ਆਪਣੀ ਪੰਜ ਰੁਪਏ ਪਰ ਯੂਨਿਟ ਬਿਜਲੀ ਦੇਣ ਦੀ commitment ਪੂਰੀ ਕਰ ਲਵੋਗੇ? ਦੂਸਰੀ ਚੀਜ਼ ਜਿਹੜੀ ਰੁਜ਼ਗਾਰ ਦੀ ਗੱਲ ਕੀਤੀ ਹੈ ਇਹ ਜਿਹੜੀ ਨਵੀਂ ਇੰਡਸਟਰੀ ਆ ਰਹੀ ਹੈ, ਕਿ ਇਸ ਦੇ ਵਿੱਚ ਪੰਜਾਬੀਆਂ ਨੂੰ preference, reservation ਜਾਂ discretion ਦੇਣ ਵਾਸਤੇ ਸਰਕਾਰ ਕੋਈ ਯੋਜਨਾ ਬਣਾ ਰਹੀ ਹੈ? ਕਿਉਂਕਿ ਹੋਰ ਸੂਬਿਆਂ ਵਿੱਚ ਇਸ ਤਰ੍ਹਾਂ ਕੀਤਾ ਜਾ ਰਿਹਾ ਹੈ। ਮੈਂ ਉਮੀਦ ਕਰਦਾ ਹਾਂ ਕਿ ਤੁਸੀਂ ਇਸ ਤਰ੍ਹਾਂ ਦੀ ਯੋਜਨਾ ਵੱਲ ਵੀ ਧਿਆਨ ਦੇਵੋਗੇ। Thank You.

**ਮਾਨਯੋਗ ਸਪੀਕਰ:** ਵੱਖਰਾ ਸਵਾਲ ਬਣਦਾ ਹੈ ਜੀ, ਬੈਠੋ।ਅਗਲਾ ਸਵਾਲ, ਸ਼੍ਰੀ ਰਜਿੰਦਰ ਬੇਰੀ ਜੀ।

--------

*3029. **ਉੱਤਰ ਵੱਲੋਂ ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ): ਪੰਜਾਬੀ ਵਿੱਚ**

**ਸ਼੍ਰੀ ਰਜਿੰਦਰ ਬੇਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਸਾਹਿਬ ਦਾ ਇਸ ਪਾਸੇ ਦਿਵਾਉਣਾ ਚਾਹੁੰਦਾ ਹਾਂ ਕਿ ਰੈਂਜੀਡੈਂਸ਼ੀਅਲ ਬਿਲਡਿੰਗਾਂ ਦੇ ਨਕਸ਼ੇ ਆਨ ਲਾਈਨ ਪਾਸ ਕਰਨ ਨੂੰ ਲਗਭਗ ਦੋ ਦੋ ਤਿੰਨ ਤਿੰਨ ਮਹੀਨੇ ਲੱਗ ਜਾਂਦੇ ਹਨ। ਜਿਹੜਾ ਵੀ ਨਕਸ਼ਾ ਅਪਲਾਈ ਕੀਤਾ ਜਾਂਦਾ ਹੈ ਜਦੋਂ ਉਹ ਆਪਣੀ ਬਿਲਡਿੰਗ ਬਣਾਉਣ ਲੱਗਦਾ ਹੈ ਤਾਂ ਉਸ ਦੇ ਨਕਸ਼ੇ ਉਤੇ ਕਿਤੇ ਨਾ ਕਿਤੇ ਕੋਈ ਨਾ ਕੋਈ ਆਬਜੈਕਸ਼ਨ ਲਗਾ ਕੇ ਫਾਈਲ ਸਾਈਡ ਉਤੇ ਰੱਖ ਦਿੱਤੀ ਜਾਂਦੀ ਹੈ ਉਸ ਨੂੰ ਆਪਣੀ ਫਾਈਲ ਦੇ ਸਟੇਟਸ ਬਾਰੇ ਪਤਾ ਨਹੀਂ ਲੱਗਦਾ ਕਿ ਮੇਰੀ ਫਾਈਲ ਕਿੱਥੇ ਪਈ ਹੈ ਔਰ ਤਿੰਨ ਮਹੀਨੇ ਬਾਅਦ ਜਦੋਂ ਉਸ ਦਾ ਨਕਸ਼ਾ ਰਿਜੈਕਟ ਕਰ ਦਿੱਤਾ ਜਾਂਦਾ ਹੈ ਤੇ ਉਹ ਆਪਣੀ ਬਿਲਡਿੰਗ ਬਣਾਉਣ ਤੋਂ ਵਾਂਝਾ ਹੋ ਜਾਂਦਾ ਹੈ ਤਾਂ ਫਿਰ ਉਹ ਅਣਅਧਿਕਾਰਤ ਉਸਾਰੀ ਦੇ ਨਾਲ ਨਕਸ਼ੇ ਤੋਂ ਬਗੈਰ ਬਿਲਡਿੰਗ ਬਣਾਉਣੀ ਸ਼ੁਰੂ ਕਰ ਦਿੰਦਾ ਹੈ ਜਿਸ ਨਾਲ ਸਾਡੀ ਸਰਕਾਰ ਨੂੰ ਬੜਾ ਵੱਡਾ ਨੁਕਸਾਨ ਹੁੰਦਾ ਹੈ। ਮੇਰੀ ਤੁਹਾਨੂੰ ਰਿਕੁਐਸਟ ਹੈ ਕਿ ਜੇ ਤੁਸੀਂ ਆਨ ਲਾਈਨ ਵੀ ਸ਼ੁਰੂ ਕਰਨਾ ਹੈ ਤਾਂ ਨਾਲੋ ਨਾਲ ਉਸ ਫਾਈਲ ਦਾ ਸਟੇਟਸ ਵੀ ਦੱਸਿਆ ਜਾਵੇ ਕਿ ਅੱਜ ਫਾਈਲ ਡਰਾਫਟਸਮੈਨ ਕੋਲ ਹੈ, ਅੱਜ ਫਾਈਲ ਹੈਡ ਡਰਾਫਟਮੈਨ ਕੋਲ ਹੈ, ਅੱਜ ਫਾਈਲ ਐਮ.ਟੀ.ਪੀ. ਕੋਲ ਹੈ ਤਾਂਕਿ ਲੋਕਾਂ ਨੂੰ ਸੁਵਿਧਾ ਮਿਲ

ਸਕੇ ਔਰ ਮਿਨੀਮੰਮ ਇਸ ਦਾ ਟਾਈਮ ਬਾਊਂਡ ਕੀਤਾ ਜਾਵੇ, ਇੱਕ ਹਫਤੇ ਦੇ ਵਿੱਚ ਰੈਜੀਡੈਂਸ਼ੀਅਲ ਨਕਸ਼ਾ ਜ਼ਰੂਰ ਪਾਸ ਕੀਤਾ ਜਾਵੇ।

**ਮੰਤਰੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਆਫ-ਲਾਈਨ ਤੇ ਆਨ-ਲਾਈਨ ਵਿਚ ਫਰਕ ਕੀ ਹੈ? ਆਫ ਲਾਈਨ ਜਿਸ ਵੇਲੇ ਆਉਂਦਾ ਹੈ ਤਾਂ ਉਹ ਕਈ ਹੱਥਾਂ ਵਿਚੋਂ ਲੰਘਦਾ ਹੈ, ਉਥੇ ਬੜੀਆਂ ਦਿੱਕਤਾਂ ਆਉਂਦੀਆਂ ਹੈ, ਰੈਪੇਟਿਜ਼ਮ ਹੈ, ਹੋਰ ਦਿੱਕਤਾਂ ਆਉਂਦੀਆਂ ਹਨ। ਆਨਲਾਈਨ ਤਾਂ ਬੰਦਾ ਘਰ ਬੈਠੇ ਹੀ ਪੋਰਟਲ ਖੋਲ੍ਹ ਕੇ ਸਟੇਟਸ ਦੇਖ ਸਕਦਾ ਹੈ ਕਿ ਮੇਰੀ ਐਪਲੀਕੇਸ਼ਨ ਇਸ ਵੇਲੇ ਕਿੱਥੇ ਹੈ ਉਹ ਪੋਰਟਲ ਮੇਰੇ ਕੋਲ ਵੀ ਹੈ, ਮੇਰੀ ਸੈਕਟਰੀ ਸਾਹਿਬ ਕੋਲ ਵੀ ਹੈ, ਡਾਇਰੈਕਟਰ ਸਾਹਿਬ ਕੋਲ ਵੀ ਹੈ, ਅਸੀਂ ਸਾਰੇ ਉਸ ਨੂੰ ਵਾਚ ਕਰਦੇ ਰਹਿੰਦੇ ਹਾਂ ਕਿ ਫਲਾਣੀ ਜਿਹੜੀ ਐਪਲੀਕੇਸ਼ਨ ਆਈ ਹੈ ਉਸ ਦਾ ਇਸ ਵੇਲੇ ਸਟੇਟਸ ਕੀ ਹੈ, ਉਸ ਦੇ ਉਤੇ ਤਾਂ ਬਹੁਤ ਸਪੀਡੀ ਕੰਮ ਹੁੰਦਾ ਹੈ ਤੇ ਲੋਕ ਤੰਗ ਨਹੀਂ ਹੁੰਦੇ। ਮੈਂ ਜਿਸ ਵੇਲੇ ਜੁਆਇਨ ਕੀਤਾ ਸੀ ਉਸ ਵੇਲੇ ਆਨ ਲਾਈਨ ਲਾਗੂ ਹੋ ਚੁੱਕਾ ਹੈ, ਮੈਨੂੰ ਉਸ ਵੇਲੇ ਸ਼ਿਕਾਇਤਾਂ ਮਿਲੀਆਂ ਕਿ ਇਸ ਵਿੱਚ ਦਿੱਕਤਾਂ ਆ ਰਹੀਆਂ ਹਨ, ਲੋਕਾਂ ਨੂੰ ਜਾਣਕਾਰੀ ਨਹੀਂ ਹੈ, ਆਰਕੀਟੈਕਟਸ ਵੀ ਪ੍ਰਾਪਰ ਸਮਝ ਨਹੀਂ ਪਾ ਰਹੇ । ਮੈਂ ਇੱਕ ਸਾਲ ਲਈ ਆਫ ਲਾਈਨ ਨਾਲ ਕਰ ਦਿੱਤਾ ਸੀ ਪਰ ਇੱਕ ਸਾਲ ਦਾ ਜੋ ਸਾਡੇ ਡਿਪਾਰਟਮੈਂਟ ਤੇ ਮੇਰਾ ਪਰਸਨਲ ਐਕਸਪੀਅਰੈਂਸ ਹੈ ਉਹ ਇਹ ਹੈ ਕਿ ਸਾਨੂੰ ਪੋਰਟਲ ਰਾਹੀਂ ਬਹੁਤ ਸਹੂਲਤ ਹੈ ਲੇਕਿਨ ਜੇ ਮੈਂਬਰ ਸਾਹਿਬ ਕੋਲ ਕੋਈ ਪਰਟੀਕੂਲਰ ਕੇਸ ਹੈ ਜਿਥੇ ਕਿਤੇ ਕੋਈ ਦਿੱਕਤ ਆਈ ਹੈ ਤਾਂ ਮੈਨੂੰ ਦੱਸ ਦੇਣ । ਮੈਂ ਜਿਥੋਂ ਤੱਕ ਕਹਿਣਾ ਚਾਹੁੰਦਾ ਹਾਂ ਔਰ ਮੈਂਬਰ ਸਾਹਿਬ ਤੇ ਹਾਊਸ ਨੂੰ ਵੀ ਐਸ਼ੋਅਰ ਕਰਨਾ ਚਾਹੁੰਦਾ ਹਾਂ ਕਿ ਪੋਰਟਲ ਦੇ ਰਾਹੀਂ ਬਹੁਤ ਸੌਖਾ ਕੰਮ ਹੈ, ਅਸੀਂ ਆਪਣੀ ਐਪਲੀਕੇਸ਼ਨ ਦੀ ਟਰੈਕਿੰਗ ਕਰ ਸਕਦੇ ਹਾਂ ਕਿ ਕਿਸ ਦੇ ਕੋਲ ਪੈਂਡਿੰਗ ਪਈ ਹੈ, ਕਿੰਨੇ ਦਿਨ ਦੀ ਪੈਂਡਿੰਗ ਪਈ ਹੈ, ਉਸ ਦੀ ਕੁਐਸਚਨਯੀਅਰ ਹੋ ਸਕਦੀ ਹੈ ਕਿ ਇੰਨੇ ਦਿਨ ਦੀ ਪੈਂਡਿੰਗ ਕਿਉਂ ਪਈ ਹੈ। ਸਟਾਫ ਨੂੰ ਅਤੇ ਅਫਸਰਾਂ ਨੂੰ ਸਾਰਿਆਂ ਨੂੰ ਪਤਾ ਹੈ ਕਿ ਇਹ ਮੰਤਰੀ ਵੀ ਵਾਚ ਕਰ ਰਿਹਾ ਹੈ, ਸੀਨੀਅਰ ਅਫਸਰ ਵੀ ਵਾਚ ਕਰ ਰਿਹਾ ਹੈ, ਇਸ ਉਤੇ ਕੋਈ ਗਲਤੀ ਨਾ ਕੀਤੀ ਜਾਵੇ ਔਰ ਇਸ ਨੂੰ ਡਿਲੇਅ ਨਾ ਕੀਤਾ ਜਾ ਸਕੇ। ਜੋ ਇਹ ਲੋਕਾਂ ਨੂੰ ਬਹੁਤ ਸਹੂਲਤ ਹੈ ਲੇਕਿਨ ਜੇ ਕੋਈ ਪਰਸਨਲ ਦਿੱਕਤ ਹੈ ਜਾਂ ਇਸ ਤਰ੍ਹਾਂ ਦੇ ਕੇਸ ਇਨ੍ਹਾਂ ਦੇ ਕੋਲ ਹਨ ਉਹ ਮੇਰੀ ਜਾਣਕਾਰੀ ਦੇ ਵਿੱਚ ਲਿਆ ਦੇਣ।

ਦੂਸਰੀ ਗੱਲ, ਸਰਕਾਰ ਦੇ ਇਸ ਫੈਸਲੇ ਨਾਲ ਜਿਹੜੀ 2% borrowing limit ਵਧਦੀ ਹੈ। ਸੋ ਇਸ ਗੱਲ ਦਾ ਫਾਇਦਾ ਹੈ ਜੇਕਰ ਮੈਂਬਰ ਸਾਹਿਬ ਨੂੰ ਕੋਈ ਤਕਲੀਫ ਨਜ਼ਰ ਆਉਂਦੀ ਹੈ ਤਾਂ ਇਹ ਮੇਰੇ ਨਾਲ ਸ਼ੇਅਰ ਕਰ ਲੈਣ। ਇਹ ਮੈਨੂੰ ਮਿਲਦੇ ਰਹਿੰਦੇ ਹਨ ਜਦ ਵੀ ਆਉਣ ਇਹ ਮੈਨੂੰ ਦੱਸ ਦੇਣ ਕਿ ਇਹ ਦਿੱਕਤਾਂ ਹਨ। ਮੈਂ ਰਿਮੂਵ ਕਰਨ ਦੀ ਕੋਸ਼ਿਸ਼ ਕਰਾਂਗਾ।

**ਮਾਨਯੋਗ ਸਪੀਕਰ :** ਮੰਤਰੀ ਜੀ, ਉਨ੍ਹਾਂ ਨੇ ਦੋ ਗੱਲਾਂ ਸਬੰਧੀ ਇਸ਼ੂ ਰੇਜ਼ ਕੀਤੇ ਹਨ। ਪਹਿਲਾ, ਸਟੇਟੱਸ ਰਿਪੋਰਟ ਸਬੰਧੀ ਲੋਕਾਂ ਨੂੰ ਪਤਾ ਲੱਗਦਾ ਰਹੇ, which you have explained ਕਿ ਇਹ ਆਲਰੇਡੀ ਹੈ। ਫੇਰ ਵੀ ਜੇਕਰ ਚੁਸਤ-ਦਰੁਸਤ ਕਰਨ ਦੀ ਲੋੜ ਹੈ ਤਾਂ ਅਜਿਹਾ ਹੋ ਜਾਵੇ। ਦੂਜਾ ਸਵਾਲ ਇਹ ਕੀਤਾ ਸੀ ਕਿ ਜਦੋਂ ਅਸੀਂ ਨਕਸ਼ਾ ਅਪਲਾਈ ਕਰਦੇ ਹਾਂ, ਇਸ ਨੂੰ ਸਮਾਂਬੱਧ ਕੀਤਾ ਜਾ ਸਕਦਾ ਹੈ ਕਿ ਇੰਨੇ ਦਿਨਾਂ ਦੇ ਅੰਦਰ ਇਸ ਤੇ ਜ਼ਰੂਰੀ ਕਾਰਵਾਈ ਕਰਕੇ ਜੋ ਵੀ ਫੈਸਲਾ ਹੈ, ਉਹ ਲਾਗੂ ਕੀਤਾ ਜਾਵੇਗਾ।

**ਮੰਤਰੀ :** ਸਰ, ਇਹ ਸੈਸ਼ਨ ਖਤਮ ਹੋ ਜਾਵੇ, ਮੈਂ ਆਪਣੇ ਅਧਿਕਾਰੀਆਂ ਨਾਲ ਮੀਟਿੰਗ ਕਰਕੇ ਕੋਸ਼ਿਸ਼ ਕਰਾਂਗਾ ਕਿ ਟਾਈਮ ਬਾਊਂਡ ਕਰ ਦਿੱਤਾ ਜਾਵੇ। ਸਰ, ਹੁੰਦਾ ਕੀ ਹੈ ਕਿ ਐਪਲੀਕੇਸ਼ਨ ਤਾਂ ਆ ਜਾਂਦੀ ਹੈ ਪਰ ਕਿਸੇ ਕਾਗਜ਼ ਦੀ ਕਮੀ ਰਹਿ ਜਾਂਦੀ ਹੈ, ਕਿਸੇ ਇਨਫਰਮੇਸ਼ਨ ਦੀ ਕਮੀ ਰਹਿ ਜਾਂਦੀ ਹੈ, ਐਮ.ਟੀ.ਪੀ. ਦੇਖਣਾ ਹੈ, ਐਸ.ਟੀ.ਪੀ. ਦੇਖਣਾ ਹੁੰਦਾ ਹੈ, ਕੋਈ ਨਕਸ਼ੇ ਵਿੱਚ ਕਮੀ ਹੁੰਦੀ ਹੈ, ਬਿਲਡਿੰਗ ਵਿੱਚ ਕਮੀ ਹੁੰਦੀ ਹੈ, ਉਸ ਵਾਸਤੇ ਵਾਪਸ ਭੇਜਿਆ ਜਾਂਦਾ ਹੈ। ਇਸ ਨੂੰ ਅਸੀਂ speed up ਕਰ ਸਕਦੇ ਹਾਂ।

**ਮਾਨਯੋਗ ਸਪੀਕਰ :** ਉਸ ਵਾਸਤੇ ਮੈਕੇਨਿਜ਼ਮ ਬਣ ਸਕਦਾ ਹੈ।

**ਮੰਤਰੀ :** ਅਜਿਹਾ ਕਰ ਦਿੰਦੇ ਹਾਂ ਜੀ।

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ, ਐਕਟ ਵਿੱਚ ਦਰਜ ਹੈ ਕਿ ਜੇਕਰ 45 ਦਿਨਾਂ ਦੇ ਅੰਦਰ ਅੰਦਰ ਕੋਈ ਨਕਸ਼ਾ ਪਾਸ ਨਹੀਂ ਹੁੰਦਾ ਤਾਂ ਇਹ deemed to be sanctioned ਸਮਝਿਆ ਜਾਂਦਾ ਹੈ ਪਰ ਅੱਜ ਕਲ੍ਹ ਕੀ ਹੋ ਰਿਹਾ ਹੈ ਕਿ ਤਿੰਨ ਤਿੰਨ ਮਹੀਨੇ ਨਕਸ਼ੇ ਹੀ ਪਾਸ ਨਹੀਂ ਹੁੰਦੇ। ਇਸ ਵਿੱਚ ਬਹੁਤ ਵੱਡੀ ਕੁਰੱਪਸ਼ਨ ਇਨਵਾਲਵਡ ਹੈ। ਸਿੱਧੂ ਸਾਹਿਬ ਬੈਠੇ ਹਨ। ਜ਼ੀਰਕਪੁਰ ਵਿੱਚ ਇਕ ਬਹੁਤ ਵੱਡੀ ਬਿਲਡਿੰਗ ਗਿਰ ਗਈ ਸੀ ਅਤੇ ਉਥੇ ਬੰਦੇ ਵੀ ਮਰ ਗਏ ਸਨ। ਸਿੱਧੂ ਸਾਹਿਬ ਆਪ ਜਾ ਕੇ ਜ਼ੀਰਕਪੁਰ ਵਿੱਚ ਪਰਚਾ ਦਰਜ ਕਰਵਾ ਕੇ ਆਏ ਸਨ। ਹੋਇਆ ਕੀ ਕਿ ਅਗਲੇ ਦਿਨ ਹੀ ਉਥੋਂ ਦਾ ਹਲਕਾ ਇੰਚਾਰਜ, ਜਿਸ ਖਿਲਾਫ ਸਿੱਧੂ ਸਾਹਿਬ ਪਰਚਾ ਦਰਜ ਕਰਵਾ ਕੇ ਆਏ ਸਨ, ਉਸ ਦੇ ਹਾਰ ਪਾ ਕੇ ਉਸ ਨੂੰ ਹੀ ਪ੍ਰਧਾਨ ਬਣਾ ਕੇ ਆ ਗਏ। ਇਕ ਨਕਸ਼ੇ ਦਾ ਲੱਖ ਲੱਖ ਰੁਪਿਆ ਲਿਆ ਜਾਂਦਾ ਹੈ। ਤਿੰਨ ਤਿੰਨ ਮਹੀਨੇ ਨਕਸ਼ੇ ਪਾਸ ਨਹੀਂ ਹੁੰਦੇ। ਜਿਹੜਾ ਸੈੱਟ ਕਰਦਾ ਹੈ, ਉਸ ਦਾ ਨਕਸ਼ਾ ਪਾਸ ਹੋ ਜਾਂਦਾ ਹੈ। ਮੇਰੀ ਮੰਤਰੀ ਜੀ ਨੂੰ ਰਿਕੁਐਸਟ ਹੈ ਕਿ 45 ਦਿਨਾਂ ਵਿੱਚ ਨਕਸ਼ਾ ਪਾਸ ਹੋਣਾ ਚਾਹੀਦਾ ਹੈ ਜੇਕਰ ਅਜਿਹਾ ਨਹੀਂ ਹੁੰਦਾ ਤਾਂ ਕਿਸੇ ਮੁਲਾਜ਼ਮ ਤੇ ਐਕਸ਼ਨ ਲੈਣ। ਕੋਈ ਕਾਰਵਾਈ ਕਰਨ ਕਿ ਜਿਹੜਾ ਨਕਸ਼ਾ 45 ਦਿਨ ਤੋਂ ਬਾਅਦ ਪਾਸ ਹੋ ਰਿਹਾ ਹੈ, ਜੇਕਰ ਉਹ ਵਿਦਇਨ ਟਾਈਮ ਪਾਸ ਹੋਣ ਤੋਂ ਰਹਿ ਗਿਆ ਹੈ ਤਾਂ ਮੁਲਾਜ਼ਮ ਦੇ ਖਿਲਾਫ ਕਾਰਵਾਈ ਕਰਨੀ ਬਣਦੀ ਹੈ। ਇਸ ਤੋਂ ਇਲਾਵਾ ਜੇਕਰ ਕੋਈ ਇਕ ਏਕੜ ਜ਼ਮੀਨ ਖਰੀਦਦਾ ਹੈ ਤਾਂ ਉਸ ਨੂੰ ਅਪਰੂਵ ਕਰਵਾ ਕੇ ਹੀ plotting ਹੋ

ਸਕਦੀ ਹੈ ਪਰ ਹੋ ਕੀ ਰਿਹਾ ਹੈ ਕਿ ਇਕ ਏਕੜ ਜ਼ਮੀਨ ਖਰੀਦੀ ਅਤੇ 100-100 ਗਜ਼ ਦੇ ਪਲਾਟਾਂ ਵਿੱਚ ਡਿਵਾਈਡ ਕਰਕੇ triple storey flats ਬਣਾ ਕੇ ਪਾਸ ਕਰਕੇ ਚਲੇ ਜਾਂਦੇ ਹਨ। ਇਨ੍ਹਾਂ ਕੋਲ ਨਾ ਕੋਈ structure certificate ਹੈ ਅਤੇ ਨਾ ਹੀ ਕੋਈ safety certificate ਹੈ। ਪਿਛਲੇ ਚਾਰ ਸਾਲਾਂ ਵਿੱਚ ਜ਼ੀਰਕਪੁਰ ਵਿੱਚ 6 ਬਿਲਡਿੰਗਾਂ ਗਿਰ ਚੁੱਕੀਆਂ ਹਨ।

**ਮਾਨਯੋਗ ਸਪੀਕਰ :** ਸਵਾਲ ਕਰੋ ਜੀ।

**ਸ਼੍ਰੀ ਐਨ.ਕੇ ਸ਼ਰਮਾ :** ਮੇਰੀ ਬੇਨਤੀ ਹੈ ਕਿ ਜਿਹੜਾ ਅਪਰੂਵਲ ਦਾ ਪ੍ਰਾਸੈਸ ਹੈ, ਉਹ ਸੌਖਾ ਕੀਤਾ ਜਾਵੇ ਅਤੇ 45 ਦਿਨ ਵਿੱਚ ਨਕਸ਼ੇ ਅਪਰੂਵ ਹੋਣ। ਦੂਜਾ, ਟਾਈਮ ਬਾਊਂਡ ਕੀਤਾ ਜਾਵੇ। ਤੀਜਾ, ਜੇਕਰ ਕੋਈ ਕਰਮਚਾਰੀ 45 ਦਿਨ ਤੋਂ ਵੱਧ ਨਕਸ਼ਾ ਪਾਸ ਕਰਨ ਵਿੱਚ ਲੈਂਦਾ ਹੈ, ਉਸ ਦੇ ਖਿਲਾਫ ਕਾਰਵਾਈ ਹੋਣੀ ਚਾਹੀਦੀ ਹੈ। ਕੀ ਮੰਤਰੀ ਜੀ ਇਨਸ਼ਿਓਰ ਕਰਨਗੇ ਕਿ ਉਨ੍ਹਾਂ ਖਿਲਾਫ ਕਾਰਵਾਈ ਹੋਵੇਗੀ? ਜਿਹੜੇ ਪਹਿਲਾਂ ਕੇਸ ਆਏ ਸਨ, ਮੰਤਰੀ ਜੀ ਸਿੱਧੂ ਸਾਹਿਬ (ਸਰਦਾਰ ਬਲਬੀਰ ਸਿੰਘ ਸਿੱਧੂ) ਨੇ ਆਪ ਜਾ ਕੇ ਦੇਖਿਆ ਸੀ, ਕੀ ਉਨ੍ਹਾਂ ਖਿਲਾਫ ਕੋਈ ਕਾਰਵਾਈ ਹੋਈ ਹੈ ਜਾਂ ਕਾਰਵਾਈ ਹੋਣ ਦੀ ਉਮੀਦ ਹੈ? ਕੀ ਮੰਤਰੀ ਜੀ ਕਾਰਵਾਈ ਕਰੋਗੇ ਜਿਹੜੇ ਕਰਮਚਾਰੀ ਆਨਲਾਈਨ ਹੋਣ ਤੋਂ ਬਾਅਦ ਵੀ 45 ਦਿਨ ਟੱਪ ਜਾਂਦੇ ਹਨ, ਫੇਰ ਵੀ ਨਕਸ਼ਾ ਪਾਸ ਨਹੀਂ ਹੁੰਦਾ, ਕੀ ਉਸ ਖਿਲਾਫ ਕਾਰਵਾਈ ਕਰੋਗੇ?

**ਮਾਨਯੋਗ ਸਪੀਕਰ :** ਸ਼ਰਮਾ ਜੀ, ਜਵਾਬ ਉਹ ਪਹਿਲਾਂ ਵੀ ਦੇ ਚੁੱਕੇ ਹਨ ਅਤੇ ਜੇਕਰ ਫੇਰ ਵੀ ਕਹੋਗੇ ਤਾਂ ਫੇਰ ਲੈ ਲੈਂਦੇ ਹਾਂ।

**ਸ਼੍ਰੀ ਐਨ.ਕੇ ਸ਼ਰਮਾ :** ਕੀ ਇਹ ਟਾਈਮ ਬਾਊਂਡ ਨਹੀਂ ਹੋ ਸਕਦਾ ਜੀ?

**ਮਾਨਯੋਗ ਸਪੀਕਰ :** ਟਾਈਮ ਬਾਊਂਡ ਬਾਰੇ ਉਹ ਕਹਿ ਚੁੱਕੇ ਹਨ ਕਿ ਸੈਸ਼ਨ ਤੋਂ ਬਾਅਦ ਇਸ ਬਾਰੇ ਗੌਰ ਕਰਨਗੇ ਅਤੇ ਕਾਰਵਾਈ ਕਰਨਗੇ ਅਤੇ ਜ਼ਰੂਰ ਕਰਨਗੇ। ਅਗਲਾ ਸਵਾਲ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3182**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3150**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਕਰੋਨਾ ਟੈਸਟ ਕਰਨ ਤੋਂ ਇਕੱਠੀ ਕੀਤੀ ਰਕਮ ਦੇ ਵੇਰਵੇ

*2939. **ਸ਼੍ਰੀ ਪਵਨ ਕੁਮਾਰ ਟੀਨੂ :** ਕੀ ਸਿਹਤ ਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਪੰਜਾਬ ਸਰਕਾਰ ਵਲੋਂ ਰਾਜ ਵਿੱਚ ਕੋਵਿਡ-19 ਮਹਾਂਮਾਰੀ ਦੇ ਟੈਸਟ ਸੈਂਟਰ ਕਿੱਥੇ ਕਿੱਥੇ ਬਣਾਏ ਗਏ ਹਨ, ਪ੍ਰਤੀ ਟੈਸਟ ਦੀ ਕਿੰਨੀ ਫੀਸ ਵਸੂਲੀ ਜਾਂਦੀ ਹੈ ਅਤੇ ਹੁਣ ਤੱਕ ਕਰੋਨਾ ਟੈਸਟਾਂ ਤੋਂ ਸਰਕਾਰ ਨੂੰ ਕਿੰਨੀ ਰਕਮ ਪ੍ਰਾਪਤ ਹੋਈ ਹੈ; ਵੇਰਵੇ ਸਹਿਤ ਦੱਸਿਆ ਜਾਵੇ?

**ਸਰਦਾਰ ਬਲਬੀਰ ਸਿੰਘ ਸਿੱਧੂ** : ਸ਼੍ਰੀਮਾਨ ਜੀ, ਪੰਜਾਬ ਸਰਕਾਰ ਵਲੋਂ ਰਾਜ ਵਿੱਚ ਕੋਵਿਡ-19 ਦੀ ਜਾਂਚ ਕਰਨ ਲਈ ਸਰਕਾਰੀ ਮੈਡੀਕਲ ਕਾਲਜਾਂ, ਜ਼ਿਲ੍ਹਾ ਹਸਪਤਾਲਾਂ, ਸਬ-ਡਵੀਜ਼ਨਲ ਹਸਪਤਾਲਾਂ, ਸੀ.ਐਚ.ਸੀ. ਅਰਬਨ ਹੈਲਥ ਸੈਂਟਰਾਂ ਅਤੇ ਪੀ.ਐਚ.ਸੀ ਪੱਧਰ ਤੇ ਕੁੱਲ 621 ਜਾਂਚ ਕੇਂਦਰ ਬਣਾਏ ਗਏ ਸਨ। ਇਸ ਤੋਂ ਇਲਾਵਾ 115 ਮੋਬਾਇਲ ਜਾਂਚ ਟੀਮਾਂ ਰਾਜ ਵਿੱਚ ਵੱਖ ਵੱਖ ਥਾਂਵਾਂ ਤੇ ਕਰੋਨਾ ਦੀ ਜਾਂਚ ਕਰਨ ਲਈ ਤੈਨਾਤ ਕੀਤੀਆਂ ਗਈਆਂ ਸਨ। ਸਰਕਾਰ ਵਲੋਂ ਇਹ ਜਾਂਚ ਮੁਫਤ ਕੀਤੀ ਜਾ ਰਹੀ ਹੈ ਜਿਸ ਕਾਰਨ ਪੰਜਾਬ ਸਰਕਾਰ ਨੂੰ ਇਸ ਸਬੰਧੀ ਕੋਈ ਰਕਮ ਪ੍ਰਾਪਤ ਨਹੀਂ ਹੋਈ ਹੈ।

**ਸ਼੍ਰੀ ਪਵਨ ਕੁਮਾਰ ਟੀਨੂ:** ਸਪੀਕਰ ਸਾਹਿਬ, ਆਪਾਂ ਸਾਰਿਆਂ ਨੂੰ ਯਾਦ ਹੈ ਕਿ ਮਾਰਚ, ਅਪਰੈਲ, ਮਈ ਤੇ ਜੂਨ ਵਿੱਚ ਬਹੁਤ ਲੋਕਾਂ ਦੇ ਅੰਦਰ ਫਿਕਰ ਸੀ, ਲੋਕ ਸਟਰੈਸ ਵਿੱਚ ਸੀ ਅਤੇ ਬਹੁਤ ਸਾਰੇ ਲੋਕ ਇਹ ਵੀ ਕਹਿੰਦੇ ਸੀ ਕਿ ਸਰਕਾਰੀ ਹਸਪਤਾਲ ਵਿੱਚ ਨਹੀਂ ਜਾਣਾ ਕਿਉਂਕਿ ਉਥੇ ਉਸ ਵੇਲੇ ਤੱਕ ਪ੍ਰਬੰਧ ਨਹੀਂ ਸੀ। ਪੰਜਾਬ ਗੌਰਮਿੰਟ ਨੇ ਪ੍ਰਾਈਵੇਟ ਹਸਪਤਾਲਾਂ ਨੂੰ ਅਲਾਓ ਕੀਤਾ ਸੀ ਕਿ ਜੇ ਕਿਸੇ ਮਰੀਜ਼ ਨੇ ਇਕਾਂਤਵਾਸ ਹੋਣਾ ਹੈ, ਦਾਖਲ ਹੋਣਾ ਹੈ ਤਾਂ ਉਨ੍ਹਾਂ ਮਰੀਜ਼ਾਂ ਕੋਲੋਂ ਪ੍ਰਤੀ ਦਿਨ 12000 ਤੋਂ 18000 ਰੁਪਏ ਤੱਕ ਚਾਰਜ ਕਰ ਸਕਦੇ ਹਨ। ਉਦੋਂ ਪ੍ਰਾਈਵੇਟ ਹਸਪਤਾਲਾਂ ਨੇ ਕੋਵਿਡ ਟੈਸਟਿੰਗ ਲਈ ਵੀ 5000-7000 ਰੁਪਏ ਵੀ ਆਪਣੀ ਮਰਜ਼ੀ ਨਾਲ ਲੋਕਾਂ ਕੋਲੋਂ ਚਾਰਜ ਕੀਤੇ। ਮੰਤਰੀ ਜੀ ਨੇ ਕਿਹਾ ਹੈ ਕਿ ਹੁਣ ਫਿਰ ਬਿਮਾਰੀ ਪੀਕ ਤੇ ਆ ਗਈ ਹੈ, ਮੇਰਾ ਮੰਤਰੀ ਜੀ ਨੂੰ ਇਹ ਸਵਾਲ ਹੈ ਕਿ ਬਹੁਤ ਲੋਕ ਹੁਣ ਵੀ ਡਰਦੇ ਮਾਰੇ ਸਰਕਾਰੀ ਹਸਪਤਾਲਾਂ ਵਿੱਚ ਇਲਾਜ ਲਈ ਨਹੀਂ ਜਾਂਦੇ ਭਾਵੇਂ ਉਨ੍ਹਾਂ ਨੂੰ ਪਤਾ ਲੱਗ ਜਾਂਦਾ ਹੈ ਕਿ ਮੈਨੂੰ ਕੋਈ ਸਿਪਟਮ ਹੈ ਜਾਂ ਮੈਂ ਕਿਸੇ ਕੋਵਿਡ ਪੌਜੇਟਿਵ ਬੰਦੇ ਦੇ ਕੰਟੈਕਟ ਵਿੱਚ ਆ ਗਿਆ ਹਾਂ। ਉਹ ਘਰ ਹੀ ਇਕਾਂਤ 'ਚ ਰਹਿ ਜਾਂਦੇ ਹਨ। ਕੀ ਤੁਹਾਡੇ ਕੋਲ ਕੋਈ ਕੋਈ ਇਸ ਤਰ੍ਹਾਂ ਦਾ ਪ੍ਰਬੰਧ ਹੈ ਕਿ ਜਿਹੜੇ ਮਰੀਜ਼ ਘਰ ਵਿੱਚ ਰਹਿੰਦੇ ਹਨ, ਉਹ ਤੁਹਾਡੇ ਸਰਕਾਰੀ ਮਹਿਕਮੇ ਕੋਲ ਟੈਲੀਫੋਨ ਕਰਨ ਤੇ ਜਿਹੜੀ ਤੁਸੀਂ ਸਮੱਗਰੀ ਬਾਰੇ ਤੁਸੀਂ ਦੱਸਿਆ ਹੈ, ਵਿਟਾਮਿਨ 'ਸੀ', 'ਡੀ', ਆਕਸੀਮੀਟਰ ਜਾਂ ਜਿਹੜੀਆਂ ਐਂਟੀਵਾਇਰਲ ਮੈਡੀਸਿਨਜ਼ ਹਨ, ਉਹ ਸਮੱਗਰੀ ਉਨ੍ਹਾਂ ਨੂੰ ਘਰੇ ਮਿਲ ਜਾਵੇ? ਕੀ ਉਨ੍ਹਾਂ ਨੂੰ ਜਿਹੜੇ ਵਿਅਕਤੀ ਘਰ ਵਿੱਚ ਇਕਾਂਤਵਾਸ ਹੋ ਜਾਂਦੇ ਹਨ, ਜਿਨ੍ਹਾਂ ਨੇ ਟੈਸਟ ਨਹੀਂ ਕਰਵਾਇਆ ਪਰ ਉਨ੍ਹਾਂ ਨੂੰ ਲਗਦਾ ਹੈ ਕਿ ਮੈਨੂੰ ਇਹ ਸਿਪਟਮ ਹਨ ਤੇ ਪ੍ਰਾਬਲਮ ਹੈ, ਕੀ ਉਹ

ਟੈਲੀਫੋਨ ਤੇ ਜਾਂ ਸੁਨੇਹਾ ਭੇਜ ਕੇ, ਇਹ ਸਾਰੀ ਸਮੱਗਰੀ ਜਿਹੜੀ ਤੁਸੀਂ ਦੇ ਰਹੇ ਹੋ, ਕੀ ਉਹ ਮੰਗਵਾ ਸਕਦੇ ਹਨ?

ਮੰਤਰੀ ਜੀ, ਮੇਰਾ ਦੂਜਾ ਸਵਾਲ ਇਹ ਹੈ ਕਿ ਹੁਣ ਸਕੂਲਾਂ ਵਿੱਚ ਵੀ ਕੋਵਿਡ ਦੇ ਬਹੁਤ ਸਾਰੇ ਕੇਸ ਆਏ ਹਨ। ਕੀ ਸਕੂਲਾਂ ਵਿੱਚ ਵੀ ਇਹ ਸਮਾਨ ਭੇਜਣ ਦਾ ਤੁਸੀਂ ਕੋਈ ਪ੍ਰਬੰਧ ਕਰ ਰਹੇ ਹੋ? ਕਿਰਪਾ ਕਰਕੇ ਦੱਸੋ ਜੀ।

**ਮੰਤਰੀ:** ਮੈਂ ਟੀਨੂ ਜੀ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ਘਰਾਂ ਵਿੱਚ ਜਦੋਂ ਕਿਸੇ ਵਿਅਕਤੀ ਨੂੰ ਇਹ ਪ੍ਰਾਬਲਮ ਆਉਂਦੀ ਹੈ ਤਾਂ ਉਹ ਸਾਨੂੰ ਫੋਨ ਕਰਦਾ ਹੈ। ਸਭ ਤੋਂ ਪਹਿਲਾਂ ਸਾਡੀ ਜੋ ਟੀਮ ਹੈ, ਐਂਬੂਲੈਂਸ ਵਿੱਚ ਟੀਮ ਬਕਾਇਦਾ ਉਸ ਮਰੀਜ਼ ਦਾ ਟੈਸਟ ਕਰਨ ਲਈ ਸੈਂਪਲ ਲੈਣ ਵਾਸਤੇ ਜਾਂਦੀ ਹੈ। ਸੈਂਪਲ ਲੈਣ ਤੋਂ ਬਾਅਦ ਉਸ ਦਾ ਆਰ.ਟੀ.ਪੀ.ਸੀ.ਆਰ. ਰਿਜਲਟ ਆਉਣ ਤੋਂ ਬਾਅਦ ਕਿ ਜੇ ਉਹ ਬੰਦਾ ਪੌਜੇਟਿਵ ਹੈ, ਜੇ ਉਸ ਨੂੰ ਨਾਰਮਲ ਸਿਪਟਮ ਹਨ, ਜੇ ਏਸਿਪਟੋਮੈਟਿਕ ਹੈ ਲੇਕਿਨ ਉਸ ਨੂੰ ਕੋਵਿਡ ਹੈ, ਤਾਂ ਉਸ ਮਰੀਜ਼ ਨੂੰ ਬਕਾਇਦਾ ਉਸ ਦੇ ਘਰ ਵਿੱਚ ਹੀ ਆਈਸੋਲੇਟ ਕਰਦੇ ਹਾਂ, ਕੁਆਰੰਟੀਨ ਕਰਦੇ ਹਾਂ। ਉਸ ਦੇ ਵਾਸਤੇ ਸਾਡਾ ਬੰਦਾ ਖੁਦ ਜਾ ਕੇ ਦਵਾਈ ਪ੍ਰੋਵਾਈਡ ਕਰਦਾ ਹੈ, ਉਸ ਮਰੀਜ਼ ਨਾਲ ਦਿਨ ਦੋ ਦੋ ਵਾਰ ਬਕਾਇਦਾ ਕੋਆਰਡੀਨੇਸ਼ਨ ਕਰਦਾ ਹੈ ਕਿ ਤੁਹਾਨੂੰ ਕੋਈ ਤਕਲੀਫ ਤਾਂ ਨਹੀਂ। ਜੇ ਮਰੀਜ਼ ਜ਼ਿਆਦਾ ਸੀਰੀਅਸ ਹੈ, ਆਕਸੀਜਨ ਦੀ ਲੋੜ ਹੈ ਤਾਂ ਅਸੀਂ ਉਸ ਨੂੰ ਫਿਰ ਲੈਵਲ-2 ਫੈਸਿਲਿਟੀ ਤੇ ਲੈ ਕੇ ਜਾਂਦੇ ਹਾਂ। ਜੇ ਉਸ ਤੋਂ ਵੀ ਜ਼ਿਆਦਾ ਸੀਰੀਅਸ ਹੁੰਦਾ ਹੈ ਤਾਂ ਲੈਵਲ-3 ਦੀ ਫੈਸਿਲਿਟੀ, ਵੈਂਟੀਲੇਟਰ ਜਾਂ ਦੂਸਰੀਆਂ ਫੈਸਿਲੀਟੀਜ਼ ਤੇ ਲੈ ਕੇ ਜਾਂਦੇ ਹਾਂ। ਜਿਹੜੀ ਤੁਸੀਂ ਕੀਤੀ ਹੈ, ਕਿਸੇ ਬੰਦੇ ਨੂੰ ਕਿੱਟ ਪਹਿਲਾਂ ਨਹੀਂ ਦਿੱਤੀ ਜਾਂਦੀ, ਕਿੱਟ ਉਸ ਦੇ ਟੈਸਟ ਹੋਣ ਤੋਂ ਬਾਅਦ ਦਿੱਤੀ ਜਾਂਦੀ ਹੈ ਕਿ ਉਹ ਪੌਜੇਟਿਵ ਹੈ ਜਾਂ ਨਹੀਂ।

ਜਿਹੜੀ ਸਕੂਲਾਂ ਦੀ ਗੱਲ ਹੈ, ਪਿਛੇ ਜਿਹੇ ਨਵਾਂ ਸ਼ਹਿਰ ਦੇ ਕਾਫ਼ੀ ਬੱਚੇ ਪੌਜੇਟਿਵ ਆਏ ਸੀ, ਲੇਕਿਨ ਉਨ੍ਹਾਂ ਸਾਰੇ ਬੱਚਿਆਂ ਦੀ ਕੰਡੀਸ਼ਨ ਦੇਖ ਕੇ ਕਿ ਕਿਹੋ ਜਿਹੀ ਹੈ, ਉਸ ਹਿਸਾਬ ਨਾਲ ਅਸੀਂ ਮੈਡੀਸਿਨ ਦਿੰਦੇ ਹਾਂ ਪਰ ਪਹਿਲਾਂ ਟੈਸਟ ਕਰਵਾਉਣਾ ਬਹੁਤ ਜ਼ਰੂਰੀ ਹੁੰਦਾ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਮੇਰੀ ਸਪਲੀਮੈਂਟਰੀ ਹੈ ਜੀ। ਸਪੀਕਰ ਸਾਹਿਬ, ਮੇਰਾ ਜੀਅ ਕਰਦਾ ਹੈ ਕਿ ਮੈਂ ਮਾਨਯੋਗ ਮੰਤਰੀ ਜੀ ਦਾ ਤੁਹਾਡੇ ਰਾਹੀਂ ਧੰਨਵਾਦ ਕਰਾਂ ਕਿ ਇਨ੍ਹਾਂ ਨੇ ਇੰਨੇ ਸੋਹਣੇ ਇੰਤਜ਼ਾਮ ਕੀਤੇ ਹਨ। ਘਰੇ ਬੈਠੇ ਵਿਅਕਤੀਆਂ ਨੂੰ ਆਈਸੋਲੇਸ਼ਨ ਵਿੱਚ ਇੰਨਾ ਸਮਾਨ ਦਿੱਤਾ ਜਾਂਦਾ ਹੈ, ਜੇ ਅਸਲ ਵਿੱਚ ਦਿੱਤਾ ਜਾਂਦਾ ਹੈ ਤਾਂ ਮੈਂ ਬਹੁਤ ਧੰਨਵਾਦੀ ਹਾਂ। ਆਪਣੇ ਕਈ ਐਮ.ਐਲ.ਏ. ਸਾਹਿਬਾਨ ਨੂੰ ਵੀ ਕਰੋਨਾ ਹੋਇਆ ਸੀ, ਉਨ੍ਹਾਂ ਨੂੰ ਹੋਮ ਕੁਆਰੰਟਾਈਨ ਕੀਤਾ ਸੀ, ਆਪਾਂ ਉਨ੍ਹਾਂ ਨੂੰ ਪੁੱਛ ਹੀ ਲਈਏ ਕਿ ਉਨ੍ਹਾਂ ਨੂੰ ਘਰੇ

ਬੈਠਿਆਂ ਨੂੰ ਇਹ ਸਾਰਾ ਸਮਾਨ ਮਿਲਿਆ ਸੀ ਜਾਂ ਨਹੀਂ ਮਿਲਿਆ ਸੀ? ਸ਼੍ਰੀ ਬੁੱਧ ਰਾਮ ਜੀ, ਤੁਹਾਨੂੰ ਕਰੋਨਾ ਹੋਇਆ ਸੀ, ਇਸ ਬਾਰੇ ਥੋੜ੍ਹਾ ਜਿਹਾ ਦੱਸਿਓ ਜੀ?

**ਮਾਨਯੋਗ ਸਪੀਕਰ:** ਹਾਂ ਜੀ, ਕੁਲਦੀਪ ਸਿੰਘ ਵੈਦ ਜੀ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ..

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਅਤੇ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ, ਸਰਦਾਰ ਬਲਬੀਰ ਸਿੰਘ ਸਿੱਧੂ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਆਪਸ ਵਿਚ ਬਹਿਸ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਸਿੱਧੂ ਸਾਹਿਬ, ਕੀ ਕਹਿਣਾ ਚਾਹੁੰਦੇ ਹੋ।

**ਮੰਤਰੀ :** ਸਪੀਕਰ ਸਾਹਿਬ, ਹਿੰਦੂਸਤਾਨ ਦੇ ਪ੍ਰਧਾਨ ਮੰਤਰੀ ਜੀ ਨੇ ਸਾਡੇ ਮੁੱਖ ਮੰਤਰੀ ਜੀ ਦੀ ਤਾਰੀਫ ਕੀਤੀ ਹੈ ਕਿ ਇਸ ਮਾਮਲੇ ਵਿਚ ਸਭ ਤੋਂ ਵਧੀਆ ਸਿਸਟਮ ਪੰਜਾਬ ਸਰਕਾਰ ਦਾ ਹੈ।(ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੋਂ ਖੜੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਕੁਲਦੀਪ ਸਿੰਘ ਵੈਦ ਜੀ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ):** ਸਪੀਕਰ ਸਾਹਿਬ, ਮੈਨੂੰ ਕਰੋਨਾ ਹੋਇਆ ਸੀ। 3 ਤਾਰੀਖ ਨੂੰ ਟੈਸਟਿੰਗ ਹੋਈ ਸੀ ਅਤੇ 4 ਤਾਰੀਖ ਨੂੰ ਮੇਰਾ ਟੈਸਟ ਪਾਜ਼ੀਟਿਵ ਆਇਆ ਸੀ ਤਾਂ ਫੌਰਨ ਸਿਹਤ ਮਹਿਕਮੇ ਦੀ ਟੀਮ ਮੈਨੂੰ ਆਕਸੀਮੀਟਰ, ਸਾਰੀਆਂ ਮੈਡੀਸਿਨਜ਼ ਤੇ ਥਰਮਾਮੀਟਰ ਦੇ ਕੇ ਗਈ। ਜਿਸ ਨੂੰ ਵੀ ਕਰੋਨਾ ਹੋਇਆ, ਉਨ੍ਹਾਂ ਸਭ ਨੂੰ ਇਹ ਕਿੱਟਾ ਮਿਲੀਆਂ। There are so many examples I can quote ਕਿ ਜਿਸ ਦਾ ਵੀ ਟੈਸਟ ਪਾਜ਼ੀਟਿਵ ਆਉਂਦਾ ਹੈ Not only to MLAs ਸਾਰਿਆਂ ਨੂੰ ਉਹ ਕਿੱਟਾਂ ਦਿੱਤੀਆਂ ਜਾਂਦੀਆਂ ਹਨ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਆਪਣੀ ਸੀਟ ਤੋਂ ਖੜੇ ਹੋ ਕੇ ਲਗਾਤਾਰ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਪਲੀਜ਼ ਬੈਠੋ।

**ਮੰਤਰੀ :** ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਮੇਰੇ ਭਰਾ ਦੀ ਚੈਸੀ ਵਿੰਗੀ ਹੋਈ ਪਈ ਹੈ, ਇਹ ਟਲਕ ਜਿਹੀ ਮਾਰਦਾ ਹੈ। ਇਹ ਮੇਰੇ ਕੋਲ ਸ਼ਾਮ ਨੂੰ ਆ ਜਾਵੇ, ਮੈਂ ਤੱਕਲੇ ਵਾਂਗ ਸਿੱਧੀ ਕਰਵਾ ਦਿਆਂਗਾ।

ਦੂਜੀ ਗੱਲ, ਤੁਸੀਂ ਪੰਜਾਬ ਦੇ ਇਕੱਲੇ ਇਕੱਲੇ ਘਰ ਵਿਚ ਜਾ ਕੇ ਪੁੱਛ ਸਕਦੇ ਹੋ ਕਿ ਲੋਕਾਂ ਨੇ ਇਸ ਕਿੱਟ ਤੋਂ ਕਿੰਨਾ ਫਾਇਦਾ ਉਠਾਇਆ ਹੈ।

-------

***3009 ਜਵਾਬ ਵੱਲੋਂ ਲੋਕ ਨਿਰਮਾਣ ਮੰਤਰੀ (ਸ਼੍ਰੀ ਵਿਜੈ ਇੰਦਰ ਸਿੰਗਲਾ): ਪੰਜਾਬੀ ਵਿੱਚ**

ਸਪੀਕਰ ਸਾਹਿਬ, ਨੈਸ਼ਨਲ ਹਾਈਵੇ 5, ਜੋ ਕਿ ਮੋਰਿੰਡਾ ਤੋਂ ਲੁਧਿਆਣੇ ਤੱਕ ਨੈਸ਼ਨਲ ਹਾਈਵੇ ਅਥਾਰਟੀ ਵੱਲੋਂ ਨਵਾਂ ਰੋਡ ਬਣਾਇਆ ਗਿਆ ਹੈ, ਜਿਥੇ ਟੋਲ ਪਲਾਜ਼ਾ ਲੱਗਣ ਵਾਸਤੇ ਮਾਨਯੋਗ ਮੈਂਬਰ ਸਾਹਿਬ ਨੇ ਬੱਚਿਆਂ ਦੀ ਸਹੂਲਤ ਵਾਸਤੇ ਗੱਲ ਰੱਖੀ ਹੈ। ਸਰ, ਇਹ ਐਗਰੀਮੈਂਟ ਮਾਰਚ, 2017 ਵਿਚ ਹੋਇਆ ਸੀ। ਜਦੋਂ ਵੀ ਕੋਈ ਰੋਡ ਨਵੀਂ ਬਣਦੀ ਹੈ ਤਾਂ ਟੋਲ ਪਲਾਜ਼ਾ ਲੱਗਣ ਦੇ ਪਹਿਲੇ ਦਿਨ ਹੀ ਕੰਨਸੈਸ਼ਨਲ ਐਗਰੀਮੈਂਟ ਹੋ ਜਾਂਦਾ ਹੈ। As per the project director of National Survey ਉਨ੍ਹਾਂ ਨੇ ਦੱਸਿਆ ਕਿ ਅਸੀਂ ਜਦੋਂ ਲੋਕਾਂ ਨਾਲ ਗੱਲ ਕੀਤੀ ਤਾਂ ਲੋਕਾਂ ਦੀ ਇਹ ਮੰਗ ਸੀ ਕਿ ਇਸ ਇਲਾਕੇ ਦੇ 20 ਕਿਲੋਮੀਟਰ ਦਾਇਰੇ ਦੇ ਲੋਕਾਂ ਨੂੰ ਸਹੂਲਤ ਦੇਣ ਦੀ ਲੋੜ ਹੈ। ਸੋ, 20 ਕਿਲੋਮੀਟਰ ਦਾਇਰੇ ਦੇ ਲੋਕਾਂ ਵਾਸਤੇ 275 ਰੁਪਏ ਪ੍ਰਤੀ ਮਹੀਨਾ ਦਾ ਪਾਸ ਬਣਦਾ ਹੈ। ਉਹ ਲੋਕ ਜਿਨੀ ਮਰਜ਼ੀ ਵਾਰ ਉਥੋਂ ਆ ਜਾ ਸਕਦੇ ਹਨ। ਜਿਥੋਂ ਤੱਕ ਬਾਕੀ ਲੋਕਾਂ ਦੀ ਗੱਲ ਹੈ, ਉਨ੍ਹਾਂ ਵਾਸਤੇ ਵੀ 2230 ਰੁਪਏ ਦਾ ਇਕ ਨਵਾਂ ਪਾਸ ਬਣ ਸਕਦਾ ਹੈ, ਜਿਸ ਵਿਚ ਇਕ ਮਹੀਨੇ ਦੀਆਂ 50 ਸਿੰਗਲ ਐਂਟਰੀਆਂ ਅਲਾਊਡ ਹੋਣਗੀਆਂ। ਸੋ, ਇਹ ਦੋਵਾਂ ਕੈਟਾਗਿਰੀਜ਼ ਨੂੰ ਕਵਰ ਕਰਨ ਵਾਸਤੇ ਕਨਸੈਸ਼ਨਲ ਐਗਰੀਮੈਂਟ ਮਾਰਚ, 2017 ਵਿਚ ਹੋਇਆ ਸੀ ਅਤੇ ਇਸ ਗੱਲ ਦੀ ਤਜਵੀਜ਼ ਐਗਰੀਮੈਂਟ ਵਿਚ ਆਲਰੇਡੀ ਹੈ।

**ਸ਼੍ਰੀ ਕੰਵਰ ਸੰਧੂ:** ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਬਹੁਤ ਵੱਡਾ ਵਿਤਕਰਾ ਹੋ ਰਿਹਾ ਹੈ। ਜਿਹੜੇ ਸਟੇਟ ਹਾਈਵੇਅ ਹਨ, ਉਥੇ 5 ਕਿਲੋਮੀਟਰ ਦਾਇਰੇ ਦੇ ਪਿੰਡਾਂ ਵਾਸਤੇ ਕੋਈ ਟੋਲ ਟੈਕਸ ਨਹੀਂ ਦੇਣਾ ਪੈਂਦਾ ਔਰ ਆਮ ਲੋਕਾਂ ਨੂੰ ਇਸ ਦਾ ਕੋਈ ਇਲਮ ਨਹੀਂ ਹੁੰਦਾ ਕਿ ਇਹ ਸਟੇਟ ਹਾਈਵੇਅ ਹੈ ਜਾਂ ਨੈਸ਼ਨਲ ਹਾਈਵੇਅ ਹੈ। ਸਾਡੇ ਕੁਰਾਲੀ ਕੋਲ ਜਿਹੜਾ ਟੋਲ ਪਲਾਜ਼ਾ ਹੈ, ਉਥੇ 5 ਕਿਲੋਮੀਟਰ ਦਾਇਰੇ ਦੇ ਪਿੰਡਾਂ ਦੇ ਲੋਕਾਂ ਨੂੰ ਕੋਈ ਟੋਲ ਟੈਕਸ ਨਹੀਂ ਦੇਣਾ ਪੈਂਦਾ। ਪਰ ਇਹ ਖਰੜ ਕੋਲ ਬਣਿਆ ਹੈ। ਇੱਥੇ 275 ਰੁਪਏ ਦਾ ਪਾਸ ਬਣਦਾ ਹੈ, ਜਿਸ ਵਿਚ ਲੋਕ ਕੇਵਲ 50 ਵਾਰੀ ਆ ਜਾ ਸਕਦੇ ਹਨ। ਲੋਕਲ ਲੋਕਾਂ ਨੂੰ ਤਾਂ ਕਈ ਵਾਰ ਆਉਣਾ ਜਾਣਾ ਪੈਂਦਾ ਹੈ, ਜ਼ਿੰਮੀਦਾਰਾਂ ਨੂੰ ਆਉਣਾ ਜਾਣਾ ਪੈਂਦਾ ਹੈ। ਸੋ, ਮੇਰੀ ਗੁਜਾਰਿਸ਼ ਹੈ ਕਿ ਕੀ ਇਹ ਨੈਸ਼ਨਲ ਹਾਈਵੇਅ ਨਾਲ ਇਹ ਮਾਮਲਾ ਟੇਕਅੱਪ ਕਰਨਗੇ ਕਿ 5 ਕਿਲੋਮੀਟਰ ਦਾਇਰੇ ਦੇ ਪਿੰਡਾਂ ਨੂੰ ਫਰੀ ਟਰੈਵਲ ਦੀ ਸੁਵਿਧਾ ਦਿੱਤੀ ਜਾਵੇ। ਇਹ ਲੋਕਾਂ ਵਾਸਤੇ ਬਹੁਤ ਵੱਡਾ ਬੋਝ ਹੈ। ਉਸ ਇਲਾਕੇ ਵਿਚ ਯੂਨੀਵਰਸਿਟੀਆਂ ਵੀ ਹਨ।ਉਥੇ ਬੱਚਿਆਂ ਦਾ ਵੀ 275 ਰੁਪਏ ਦਾ ਪਾਸ ਬਣਦਾ ਹੈ। ਉਹ ਵੀ ਬੱਚਿਆਂ ਤੇ ਬਹੁਤ ਵੱਡਾ ਬੋਝ ਹੈ।ਇੱਕ ਪਾਸੇ ਅਸੀਂ

ਹਾਇਰ ਐਜੂਕੇਸ਼ਨ ਨੂੰ ਐਨਕਰੇਜ ਕਰਨਾ ਹੈ। ਸਟੂਡੈਂਟਸ ਨੂੰ 275 ਰੁਪਏ ਦਾ ਪਾਸ ਬਣਾਉਣਾ ਇੱਕ ਕਾਫੀ ਵੱਡਾ ਬਰਡਨ ਹੈ। ਜੇ ਨੈਸ਼ਨਲ ਹਾਈਵੇਅ ਨਹੀਂ ਮੰਨਦੀ ਤਾਂ ਕੀ ਸਟੇਟ ਗੌਰਮਿੰਟ ਇਸ 275 ਰੁਪਏ ਦਾ ਬੋਝ ਲੈਣ ਨੂੰ ਤਿਆਰ ਹੈ ਤਾਂ ਕਿ ਸਟੂਡੈਂਟਸ free travel ਕਰ ਸਕਣ। ਇਹ ਸਟੇਟ ਕੀ 275 ਰੁਪਏ ਉਨ੍ਹਾਂ ਸਟੂਡੈਂਟਸ ਵਾਸਤੇ ਮੁਹਈਆ ਕਰਵਾ ਸਕਦੀ ਹੈ? ਇਹ ਬਹੁਤ ਵੱਡੀ ਇੱਕ ਸਟੇਟ ਗੌਰਮਿੰਟ ਵੱਲੋਂ ਸਟੂਡੈਂਟਸ ਨੂੰ ਫੈਸਿਲਿਟੀ ਹੋਵੇਗੀ।

**ਮੰਤਰੀ:** ਇਹ ਜਿਹੜਾ ਮੈਂਬਰ ਸਾਹਿਬ ਨੇ ਸਵਾਲ ਲਗਾਇਆ ਹੈ, ਇਹ ਸਵਾਲ ਪਹਿਲੇ ਸਵਾਲ ਨਾਲ ਹੀ ਕੁਨੈਕਟਿਡ ਹੈ ਕਿਉਂਕਿ ਪਹਿਲੀ ਗੱਲ ਵਿੱਚ ਵੀ ਸਟੂਡੈਂਟਸ ਦੀ ਗੱਲ ਹੋ ਰਹੀ ਹੈ ਤੇ ਯੂਨੀਵਰਸਿਟੀ ਦੀ ਵੀ ਜਦੋਂ ਆਪਾਂ ਗੱਲ ਕਰਦੇ ਹਾਂ ਤਾਂ ਸਟੂਡੈਂਟਸ ਦੀ ਹੀ ਗੱਲ ਹੁੰਦੀ ਹੈ। ਇਹ ਮਸਲਾ ਭਾਰਤ ਸਰਕਾਰ ਅਤੇ ਨੈਸ਼ਨਲ ਹਾਈਵੇਅ ਅਥਾਰਿਟੀ ਆਫ ਇੰਡੀਆ ਨਾਲ ਸਬੰਧਤ ਹੈ ਅਤੇ ਉਨ੍ਹਾਂ ਦਾ ਵੀ concessionaire ਦੇ ਨਾਲ agreement, ਮੈਂ ਜਿਸ ਤਰ੍ਹਾਂ ਪਹਿਲਾਂ ਕਿਹਾ ਕਿ ਮਾਰਚ, 2017 ਦੇ ਵਿੱਚ ਪਹਿਲਾਂ ਤੋਂ ਹੀ ਹੋ ਚੁੱਕਿਆ ਹੈ, ਉਸ ਤੋਂ ਬਾਅਦ ਹੀ ਸੜਕ ਦਾ ਕੰਮ ਹੁੰਦਾ ਹੈ ਜਾਂ ਸੜਕ ਬਨਣੀ ਸ਼ੁਰੂ ਹੁੰਦੀ ਹੈ। ਮੈਂ ਇਸ ਕਰਕੇ ਮਾਨਯੋਗ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਸੀਂ ਇਹ ਮੈਟਰ ਨੈਸ਼ਨਲ ਹਾਈਵੇਅ ਅਥਾਰਿਟੀ ਨਾਲ ਦੁਬਾਰਾ take-up ਕਰ ਲੈਂਦੇ ਹਾਂ। ਜੇ ਕੋਈ ਉਸ ਵਿੱਚ ਐਸੀ ਕੋਈ ਪ੍ਰੋਵੀਜ਼ਨ ਹੋਵੇਗੀ ਤਾਂ ਉਹ concessionaire ਨਾਲ ਗੱਲ ਕਰਕੇ ਇਸ agreement ਨੂੰ redesign ਕਰ ਸਕਦੇ ਹਨ। We will take it up.

**ਸ਼੍ਰੀ ਕੰਵਰ ਸੰਧੂ:**ਸਪੀਕਰ ਸਾਹਿਬ, ਸਟੂਡੈਂਟਸ ਦਾ ਜਿਹੜਾ 275 ਰੁਪਏ ਦਾ ਬੋਝ ਹੈ, ਕੀ ਸਟੇਟ ਗੌਰਮਿੰਟ ਇਸ ਬੋਝ ਨੂੰ ਆਪਣੇ ਉਪਰ ਲੈਣ ਨੂੰ ਤਿਆਰ ਹੈ?ਕੀ ਇਹ ਇਸ ਗੱਲ ਨੂੰ consider ਕਰਨਗੇ? ਸਿੰਗਲਾ ਸਾਹਿਬ, ਇਹ ਇੱਕ ਬਹੁਤ ਵੱਡੀ ਫੈਸਿਲਿਟੀ ਸਟੂਡੈਂਟਸ ਵਾਸਤੇ ਹੋ ਜਾਵੇਗੀ।

**ਮਾਨਯੋਗ ਸਪੀਕਰ:** ਮੰਤਰੀ ਜੀ, ਕੀ ਸਟੂਡੈਂਟਸ ਦਾ ਬੋਝ ਆਪਣੇ ਤੇ ਲੈਣ ਵਾਸਤੇ ਤੁਸੀਂ ਵਿਚਾਰ ਕਰੋਗੇ?

**ਮੰਤਰੀ:** ਸਪੀਕਰ ਸਾਹਿਬ, ਪਹਿਲਾਂ ਹੀ ਮੈਂ ਕਿਹਾ ਹੈ ਕਿ ਜਿਹੜਾ agreement ਹੈ that is between the Government of India and the concessionaire ਹੈ। ਉਸ ਦੇ ਵਿੱਚ ਕੀ ਪਹਿਲਾਂ 5 ਕਿਲੋਮੀਟਰ ਫਰੀ ਦੇਣ ਦੀ ਪ੍ਰੋਵੀਜ਼ਨ ਹੈ ਤਾਂ ਉਸ ਦੇ ਨਾਲ ਹੀ ਮਸਲਾ ਹੱਲ ਹੋ ਜਾਵੇਗਾ। ਜੇ ਸਟੇਟ ਗੌਰਮਿੰਟ ਦੀ ਗੱਲ ਆਵੇਗੀ then we will also discuss with our Government.

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ, ਲੁਧਿਆਣੇ ਦੇ ਨਾਲ ਮੰਡੀ ਅਹਿਮਦਗੜ੍ਹ ਹੈ, ਉਥੇ ਟੋਲ ਪਲਾਜ਼ਾ ਲੱਗਿਆ, 5 ਕਿਲੋਮੀਟਰ ਦੇ

ਘੇਰੇ ਦੇ ਵਿੱਚ ਆਉਂਦਾ ਹੈ। ਮੰਡੀ ਵਾਲੇ ਵਸਨੀਕ ਬੜੇ ਪਰੇਸ਼ਾਨ ਹੈ। ਉਸ ਲਈ ਪਾਸ ਇਸ ਫਰੀ ਕੈਟਾਗਰੀ ਦੇ ਵਿੱਚ ਨਹੀਂ ਰੱਖਿਆ ਜਾ ਰਿਹਾ ਹੈ। ਕੋਈ ਇਸ ਤਰ੍ਹਾਂ ਦਾ ਹੁਕਮ ਕਰ ਦਿਓ, ਜਿਸ ਦੇ ਨਾਲ ਮੰਡੀ ਅਹਿਮਦਗੜ੍ਹ ਦੇ ਲੋਕਾਂ ਨੂੰ ਮੁਸੀਬਤ ਤੋਂ ਨਿਜਾਤ ਮਿਲ ਜਾਵੇ ਕਿਉਂਕਿ ਉਹ ਟੋਲ ਪਲਾਜ਼ਾ ਤੁਸੀਂ ਤਾਂ ਦੇਖਿਆ ਹੋਣਾ, ਮੰਤਰੀ ਸਾਹਿਬ ਤੁਹਾਡਾ ਤਾਂ ਉਹ ਰੂਟ ਹੈ, ਮੰਡੀ ਦੇ ਬਿਲਕੁਲ ਨਜ਼ਦੀਕ ਹੈ।

**ਮਾਨਯੋਗ ਸਪੀਕਰ:** ਮੰਤਰੀ ਜੀ, ਮੰਡੀ ਅਹਿਮਦਗੜ੍ਹ ਦੇ ਵੀ ਗੌਰ ਕਰ ਲਿਓ ਜੀ।

**ਮੰਤਰੀ:** ਸਰ, ਇਹ ਜਿਹੜੀਆਂ different roads ਹਨ, ਇੱਥੇ different agreements ਹਨ, different interval of time ਹੋਏ ਹਨ ਅਤੇ different ਤਰੀਕੇ ਨਾਲ ਹੋਏ ਹਨ। ਸੋ ਮੈਂ ਇਸ ਤੇ ਬਿਨਾਂ ਐਗਰੀਮੈਂਟ ਨੂੰ ਦੇਖੇ comment ਨਹੀਂ ਕਰ ਸਕਦਾ। ਲੇਕਿਨ ਜਿਹੜੇ ਵੀ ਟੋਲ ਪਲਾਜ਼ਾ ਦੇ ਵਿੱਚ ਨੇੜਲੀ ਆਬਾਦੀ ਨੂੰ ਕੋਈ ਸਹੂਲਤ ਨਹੀਂ ਮਿਲੀ ਹੋਈ ਤਾਂ ਉਸ ਨੂੰ ਕਿਸ ਤਰ੍ਹਾਂ ਸਹੂਲਤ ਮਿਲ ਸਕਦੀ ਹੈ, ਇਸ ਦੇ ਬਾਰੇ we can consider.

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ:**ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਪੁਛਣਾ ਚਾਹੁੰਦਾ ਹਾਂ ਕਿ ਮੇਰੇ ਪਿੰਡ ਦੇ ਨਾਲ ਮੁੱਲਾਂਪੁਰ ਤੋਂ ਲੈ ਕੇ ਇੱਕ ਰਾਏਕੋਟ ਦੇ ਉੱਤੇ ਇੱਕ ਟੋਲ ਬੈਰੀਅਰ ਲੱਗਿਆ ਹੋਇਆ ਹੈ। ਸਾਰੀ ਟਰੈਫਿਕ ਮੇਰੇ ਪਿੰਡ ਵਿੱਚੋਂ ਦੀ ਹੀ ਲੰਘਦੀ ਹੈ, ਇਸ ਤਰ੍ਹਾਂ ਸਾਡੀ ਜਿਹੜੀ ਲਿੰਕ ਰੋਡ ਹੈ, ਉਹ ਸਾਰੀ ਟੁੱਟੀ ਰਹਿੰਦੀ ਹੈ। ਜਦੋਂ ਕੋਈ ਮੈਨੂੰ ਆ ਕੇ ਕਹਿੰਦਾ ਕਿ ਐਮ.ਐਲ.ਏ ਸਾਹਿਬ ਸੜ੍ਹਕ ਸਾਰੀ ਟੁੱਟੀ ਪਈ ਹੈ ਤਾਂ ਮੈਂ ਤਾਂ ਇਹ ਕਹਿ ਕੇ ਖਹਿੜਾ ਛੁਡਾ ਲੈਂਦਾ ਹਾਂ ਕਿ ਸਾਡੀ ਸਰਕਾਰ ਨਹੀਂ ਹੈ। ਕੀ ਮੰਤਰੀ ਸਾਹਿਬ ਜਾਂ ਸਰਕਾਰ ਇਹੋ ਜਿਹੀ ਕੋਈ ਪ੍ਰੋਵੀਜ਼ਨ ਦੇ ਸਕਦੀ ਹੈ ਜਿਸ ਦੇ ਨਾਲ ਅਸੀਂ ਕੋਈ ਆਪਣਾ ਪਿੰਡ ਵਾਲਾ ਹੀ ਬੰਦਾ ਨਾਕਾ ਲਗਾਉਣ ਨੂੰ ਰੱਖ ਲਈਏ?

**ਮਾਨਯੋਗ ਸਪੀਕਰ:** ਇਸ ਦਾ ਸੈਪਰੇਟ ਸਵਾਲ ਬਣਦਾ ਹੈ।

--------

**ਹਲਕਾ ਸ਼ੁਤਰਾਣਾ ਵਿੱਚ ਪੈਂਦੇ ਰਜਬਾਹਿਆਂ ਨੂੰ ਅਪਗ੍ਰੇਡ/ਨਵੇਂ ਬਣਾਉਣ ਲਈ ਬਜਟ ਦਾ ਪ੍ਰਬੰਧ ਕਰਨਾ**

*3116 **ਸਰਦਾਰ ਨਿਰਮਲ ਸਿੰਘ:** ਕੀ ਜਲ ਸਰੋਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਹਲਕਾ ਸ਼ੁਤਰਾਣਾ ਵਿੱਚ ਪੈਂਦੇ ਰਜਬਾਹਿਆਂ ਨੂੰ ਕਦੋਂ ਅਪਗ੍ਰੇਡ ਕੀਤਾ ਗਿਆ, ਕੀ ਇਨ੍ਹਾਂ ਰਜਬਾਹਿਆਂ ਦੀ ਅਤਿ ਮਾੜੀ ਹਾਲਤ ਨੂੰ ਮੁੱਖ ਰੱਖਦਿਆਂ ਚਾਲੂ ਵਿੱਤੀ ਸਾਲ ਦੌਰਾਨ ਅਪਗ੍ਰੇਡ ਕਰਨ ਜਾਂ ਨਵੇਂ ਬਣਾਉਣ ਲਈ ਸਰਕਾਰ ਇਸ ਵਿੱਤੀ ਵਰ੍ਹੇ ਦੇ ਬਜਟ ਵਿੱਚ ਉਪਬੰਧ ਕਰੇਗੀ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ:** ਨਹੀਂ ਜੀ, ਹਲਕਾ ਸ਼ੁਤਰਾਣਾ ਵਿੱਚ ਪੈਂਦੇ ਰਜਬਾਹਿਆਂ ਨੂੰ ਚਾਲੂ ਵਿੱਤੀ ਸਾਲ 2020-21 ਦੌਰਾਨ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ। ਸਾਲ 2021-22 ਦੌਰਾਨ ਹਲਕਾ ਸ਼ੁਤਰਾਣਾ ਵਿੱਚ ਪੈਂਦੀ ਚੋਆ ਲਿੰਕ-2 ਦੇ ਸਿਸਟਮ ਦਾ ਪ੍ਰੋਜੈਕਟ ਵਿਚਾਰ ਅਧੀਨ ਹੈ।

**ਸਰਦਾਰ ਨਿਰਮਲ ਸਿੰਘ:** ਸਵਾਲ ਘੜਿਆ-ਘੜਾਇਆ ਉਹੀ ਮਿਲਦਾ ਹੈ। ਅੱਜ ਕਿਸਾਨ ਦੀ ਬਦਤਰ ਹਾਲਤ ਹੈ। ਜੇ ਕਿਸਾਨ ਨੂੰ ਪਾਣੀ ਹੀ ਨਹੀਂ ਮਿਲੇਗਾ ਤਾਂ ਕਿਸਾਨ ਕਿਵੇਂ ਬਚੇਗਾ। ਕੀ ਮੰਤਰੀ ਜੀ ਇਹ ਦੱਸਣਗੇ ਕਿ ਇਹ ਕਦੋਂ ਬਣੇਗਾ ਤੇ ਕਦੋਂ ਚਾਲੂ ਹੋਵੇਗਾ?

**ਮੰਤਰੀ:** ਇਸ ਦੇ ਬਾਰੇ ਬਜਟ ਮੰਗਿਆ ਹੈ। ਜੇ ਐਫ.ਐਮ ਸਾਹਿਬ ਬਜਟ ਵਿੱਚ ਪ੍ਰੋਵੀਜ਼ਨ ਰੱਖਣਗੇ ਤਾਂ ਜ਼ਰੂਰ ਅਪਗ੍ਰੇਡ ਕਰ ਦਿਆਂਗੇ।

-------

## WRITTEN ANSWER TO STARRED QUESTIONS LAID ON THE TABLE OF THE HOUSE UNDER RULE 38

**ਮਾਨਯੋਗ ਸਪੀਕਰ**: ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਦੇ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਚ ਸੰਚਾਲਨ ਨਿਯਮਾਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ। ਜ਼ੀਰੋ ਆਵਰ।

---------

## MATTERS RAISED DURING ZERO HOUR

**ਮਾਨਯੋਗ ਸਪੀਕਰ :** ਸਰਦਾਰ ਹਰਪਾਲ ਸਿੰਘ ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਬੜੇ ਲੰਬੇ ਸਮੇਂ ਤੋਂ ਗੱਲ ਚੱਲ ਰਹੀ ਹੈ ਕਿ ਪੰਜਾਬ ਵਿੱਚ ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਘਪਲਾ ਹੋ ਰਿਹਾ ਹੈ। ਇਹ 2017 ਵਿੱਚ ਵੀ ਚੱਲੀ। 2017 ਦੀਆਂ ਵਿਧਾਨ ਸਭਾ ਇਲੈਕਸ਼ਨ ਸਮੇਂ ਵੀ ਚੱਲੀ। ਮਾਨਯੋਗ ਮੁੱਖ ਮੰਤਰੀ ਸਾਹਿਬ ਨੇ, ਪੀ.ਪੀ.ਸੀ.ਸੀ. ਦੇ ਪ੍ਰੈਜ਼ੀਡੈਂਟ ਜਾਖੜ ਸਾਹਿਬ ਨੇ ਇਹ ਕਿਹਾ ਕਿ 1200 ਕਰੋੜ ਰੁਪਏ ਦਾ ਘਪਲਾ ਪੁਰਾਣੀ ਸਰਕਾਰ ਨੇ, ਅਕਾਲੀ ਦਲ ਅਤੇ ਬੀ.ਜੇ.ਪੀ. ਦੀ ਸਰਕਾਰ ਨੇ ਕੀਤਾ। ਉਸ ਤੋਂ ਬਾਅਦ ਉਸ ਘਪਲੇ ਦੀ ਜਾਂਚ ਕਰਵਾਉਣ ਲਈ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਸ ਸਦਨ ਵਿੱਚ ਆ ਕੇ ਇਸ ਟੇਬਲ ਤੇ ਅਨਾਊਂਸ ਕੀਤਾ ਕਿ ਇਸ ਘਪਲੇ ਦੀ ਜਾਂਚ ਕਰਵਾਈ ਜਾਵੇਗੀ। ਕਿਹਾ ਕਿ ਅਸੀਂ ਇਸ ਘਪਲੇ ਦੀ ਜਾਂਚ

ਕਰਵਾਵਾਂਗੇ। ਪਰ ਅੱਜ ਚਾਰ ਸਾਲ ਤੋਂ ਜ਼ਿਆਦਾ ਸਮਾਂ ਬੀਤ ਗਿਆ ਹੈ। ਮੈਂ ਇਹ ਗੱਲ ਇਸ ਲਈ ਕਰ ਰਿਹਾ ਹਾਂ ਕਿਉਂਕਿ ਮੈਂ ਇੱਕ ਆਰ.ਟੀ.ਆਈ. ਅਪਲਾਈ ਕੀਤੀ ਸੀ, ਪਿੱਛੇ ਜਿਹੇ ਮੈਨੂੰ ਉਸ ਦਾ ਜਵਾਬ ਮਿਲਿਆ ਹੈ। ਸੈਂਟਰ ਸਰਕਾਰ ਦੀ Ministry of Social Justice and Empowerment ਨੇ ਜਵਾਬ ਦਿੱਤਾ ਹੈ ਕਿ ਪੰਜਾਬ ਸਰਕਾਰ ਲਗਾਤਾਰ ਇਹ ਸਕੀਮ ਕਲੇਮ ਕਰ ਰਹੀ ਹੈ। ਕੈਪਟਨ ਸਾਹਿਬ ਨੇ ਪਿੱਛੇ ਜਿਹੇ ਕਾਫੀ ਪ੍ਰੈਸ ਕਾਨਫਰੰਸਾਂ ਵੀ ਕੀਤੀਆਂ ਅਤੇ ਕਿਹਾ ਕਿ ਸੈਂਟਰ ਸਰਕਾਰ ਨੇ ਇਹ ਸਕੀਮ ਬੰਦ ਕਰ ਦਿੱਤੀ ਹੈ। ਸੈਂਟਰ ਸਰਕਾਰ ਨੇ ਕਿਹਾ ਹੈ ਕਿ ਇਹ ਸਕੀਮ ਕੋਈ ਬੰਦ ਨਹੀਂ ਹੋਈ। ਇਹ ਸਕੀਮ ਚੱਲਦੀ ਹੈ। ਇਹ ਜਿਹੜਾ ਲਾਸਟ ਸਾਲ ਚੱਲ ਰਿਹਾ ਹੈ, 2020 ਤੋਂ ਲੈ ਕੇ 2021 ਤੱਕ, ਇਸ ਵਿੱਚ 102 ਕਰੋੜ 74 ਲੱਖ ਰੁਪਿਆ ਸੈਂਟਰ ਸਰਕਾਰ ਨੇ ਭੇਜਿਆ ਹੈ। ਕੱਲ੍ਹ ਐਫ.ਐਮ. ਸਾਹਿਬ ਕਲੇਮ ਕਰ ਰਹੇ ਸਨ ਕਿ ਮੈਂ 200 ਕਰੋੜ ਰੁਪਿਆ ਰਿਲੀਜ਼ ਕੀਤਾ ਹੈ। ਕੱਲ੍ਹ ਜਿਹੜੀ ਮੈਨੂੰ ਆਰ.ਟੀ.ਆਈ. ਮਿਲੀ ਹੈ, ਉਸ ਅਨੁਸਾਰ ਸੈਂਟਰ ਸਰਕਾਰ ਨੇ 102 ਕਰੋੜ 74 ਲੱਖ ਰੁਪਿਆ ਜਾਰੀ ਕੀਤਾ ਹੈ, ਪਰ ਐਫ.ਐਮ. ਸਾਹਿਬ ਕਲੇਮ ਕਰਦੇ ਹਨ ਕਿ 200 ਕਰੋੜ ਰੁਪਿਆ ਜਾਰੀ ਕੀਤਾ ਹੈ। ਇੱਕ ਵੱਡੀ ਗੱਲ ਜਿਹੜੀ ਸਾਹਮਣੇ ਆਈ ਹੈ ਕਿ ਜਿਹੜੇ ਵਰਤੋਂ ਸਰਟੀਫਿਕੇਟ ਹਨ, ਯੂਟੀਲਾਈਜ਼ੇਸ਼ਨ ਸਰਟੀਫਿਕੇਟ ਹਨ, ਸਪੀਕਰ ਸਾਹਿਬ, ਪੰਜਾਬ ਸਰਕਾਰ ਲਗਾਤਾਰ ਸੈਂਟਰ ਸਰਕਾਰ ਨੂੰ ਨਹੀਂ ਭੇਜ ਰਹੀ, ਨਹੀਂ ਭੇਜ ਰਹੀ। ਇਸ ਵਿੱਚ ਵਾਰ ਵਾਰ ਲਿਖਿਆ ਹੈ। ਤਾਂ ਕਰਕੇ ਹੀ ਅੱਜ ਪੰਜਾਬ ਦੇ ਲੱਖਾਂ ਹੀ ਵਿਦਿਆਰਥੀਆਂ, ਗਰੀਬ ਬੱਚਿਆਂ ਦਾ ਭਵਿੱਖ ਸਰਕਾਰ ਨੇ ਖਤਰੇ ਵਿੱਚ ਪਾਇਆ ਹੋਇਆ ਹੈ। ਲੱਖਾਂ ਹੀ ਵਿਦਿਆਰਥੀ ਇਸ ਸਕੀਮ ਤੋਂ ਇਸ ਕਰਕੇ ਵਾਂਝੇ ਹਨ ਕਿ ਸਾਡੀ ਪੰਜਾਬ ਸਰਕਾਰ ਇਸ ਸਕੀਮ ਦਾ, ਸੈਂਟਰ ਦੀ ਸਕੀਮ ਦਾ ਪੈਸਾ ਡਾਈਵਰਟ ਕਰਕੇ, ਪੈਸਾ ਰੋਕ ਕੇ ਹੋਰਨਾਂ ਸਕੀਮਾਂ ਤੇ ਲਗਾਉਂਦੀ ਹੈ। ਅੱਜ ਹਜ਼ਾਰਾਂ ਵਿਦਿਆਰਥੀਆਂ ਦੀਆਂ ਡਿਗਰੀਆਂ ਇਸੇ ਗੱਲ ਕਰਕੇ ਰੁਕੀਆਂ ਹੋਈਆਂ ਹਨ। ਕੱਲ੍ਹ ਵੀ ਐਫ.ਐਮ. ਸਾਹਿਬ ਕਹਿ ਰਹੇ ਸਨ ਕਿ ਅਸੀਂ ਡੀ.ਸੀ., ਐਸ.ਡੀ.ਐਮ. ਨੂੰ ਕਹਿ ਦਿੱਤਾ ਹੈ, ਅਸੀਂ ਅਨਾਊਂਸਮੈਂਟ ਕਰ ਦਿੱਤੀ, ਸਾਡੇ ਸੈਕਟਰੀ ਸਾਹਿਬ ਕਰਨਗੇ, ਕੋਈ ਵੀ ਡਿਗਰੀ ਨਹੀਂ ਰੁਕੇਗੀ। ਪਰ ਮੈਂ ਸਮਝਦਾ ਹਾਂ ਕਿ ਚਾਹੇ ਸਾਡੇ ਐਫ.ਐਮ. ਸਾਹਿਬ ਹਨ, ਚਾਹੇ ਸੋਸ਼ਲ ਇਮਪਾਵਰਮੈਂਟ ਮੰਤਰੀ ਸਾਧੂ ਸਿੰਘ ਧਰਮਸੋਤ ਹਨ, ਚਾਹੇ ਪੰਜਾਬ ਦੇ ਮੁੱਖ ਮੰਤਰੀ ਹਨ, ਇਸ ਸਦਨ ਨੂੰ ਲਗਾਤਾਰ ** ਕਰ ਰਹੇ ਹਨ। ਇੱਥੇ ਆ ਕੇ ਲਗਾਤਾਰ ** ਬੋਲਦੇ ਹਨ। ਇਹ ਜਿਹੜੀ ਆਰ.ਟੀ.ਆਈ. ਹੈ, ਇਹ ਸੱਚ ਦਾ ਖੁਲਾਸਾ ਕਰਦੀ ਹੈ ਕਿ ਪੰਜਾਬ ਸਰਕਾਰ ਲਗਾਤਾਰ ਵਰਤੋਂ ਸਰਟੀਫਿਕੇਟ ਸੈਂਟਰ ਸਰਕਾਰ ਨੂੰ ਨਹੀਂ ਭੇਜ ਰਹੀ, ਨਹੀਂ ਭੇਜ ਰਹੀ। ਮੈਂ ਸਮਝਦਾ ਹਾਂ ਕਿ ਇਸ ਕਰਕੇ ਹੀ ਲੱਖਾਂ ਵਿਦਿਆਰਥੀਆਂ ਦਾ ਭਵਿੱਖ ਖਤਰੇ ਵਿੱਚ ਹੈ।

ਦੂਜੀ ਗੱਲ ਮੈਂ ਤੁਹਾਡੇ ਹਲਕੇ ਦੀ ਕਰਨੀ ਚਾਹੁੰਦਾ ਹਾਂ। ਸਪੀਕਰ ਸਾਹਿਬ, ਤੁਹਾਡੇ ਹਲਕੇ ਦਾ ਪਿੰਡ ਹੈ, ਮਾਣਕਪੁਰ। ਸਰ, ਉਸ ਵਿੱਚ 931 ਖੈਰ ਦੇ ਦਰਖਤ ਵੇਚੇ ਗਏ ਹਨ। ਇਸ ਦਾ ਟੈਂਡਰ ਹੋਇਆ ਹੈ। ਜਦੋਂ ਕਿ ਉਨ੍ਹਾਂ ਦੀ ਬਾਜ਼ਾਰ ਦੀ ਕੀਮਤ 2 ਕਰੋੜ ਰੁਪਏ ਦੀ ਹੈ ਲੇਕਿਨ ਤੁਹਾਡੇ ਇਲਾਕੇ ਦੇ ਡੀ.ਐਸ.ਪੀ. ਨੇ ਤੁਹਾਡੇ ਇਲਾਕੇ ਦੇ ਐਸ.ਐਸ.ਪੀ. ਨੇ, ਜਿਹੜੇ ਲੋਕ ਲੈਣਾ ਚਾਹੁੰਦੇ ਸਨ ਉਨ੍ਹਾਂ ਨੂੰ ਰੋਕ ਕੇ, 40 ਲੱਖ ਰੁਪਏ ਵਿੱਚ ਟੈਂਡਰ ਕੀਤਾ ਹੈ। (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਤੁਹਾਡੇ ਹਲਕੇ ਦਾ ਮਸਲਾ ਹੈ, ਇਸ ਲਈ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਾਇਦ ਤੁਹਾਡੇ ਕੋਲ ਸਮਾਂ ਨਾ ਹੋਵੇ। ਤੁਹਾਡੇ ਇਲਾਕੇ ਦੇ ਪੁਲਿਸ ਅਫ਼ਸਰਾਂ ਨੇ ਜਿਹੜੇ ਲੋਕ ਜ਼ਿਆਦਾ ਕੀਮਤ ਤੇ ਆਕਸ਼ਨ ਕਰਨਾ ਚਾਹੁੰਦੇ ਸਨ, ਉਨ੍ਹਾਂ ਨੂੰ ਰੋਕ ਕੇ ਸਿਰਫ 40 ਲੱਖ ਰੁਪਏ ਵਿੱਚ ਟੈਂਡਰ ਕੀਤਾ ਹੈ। ਜਦੋਂ ਕਿ ਇਸ ਦੀ ਕੀਮਤ 2 ਕਰੋੜ ਹੈ, 931 ਖੈਰ ਦੇ ਦਰਖਤ ਹਨ। ਇਹ ਬਹੁਤ ਵੱਡਾ ਘਪਲਾ ਤੁਹਾਡੇ ਇਲਾਕੇ ਵਿੱਚ ਹੋਇਆ ਹੈ। ਇਸ ਦੀ ਜਾਂਚ ਹੋਣੀ ਚਾਹੀਦੀ ਹੈ।

**ਮਾਨਯੋਗ ਸਪੀਕਰ** : ਇੱਕ ਮਿੰਟ। ਇੱਕ ਮਿੰਟ। ਸੁਣ ਲਉ। ਮੇਰੀ ਗੱਲ ਸੁਣ ਲਉ। ਤੁਸੀਂ ਕਹਿੰਦੇ ਹੋ ਕਿ 40 ਲੱਖ ਰੁਪਏ ਵਿੱਚ ਵਿਕੀ ਹੈ। 2 ਕਰੋੜ ਦੀ ਲੱਕੜ ਹੈ। 2 ਕਰੋੜ ਛੱਡਿਆ। 1 ਕਰੋੜ ਛੱਡਿਆ। 80 ਲੱਖ ਛੱਡਿਆ। 70 ਲੱਖ ਛੱਡਿਆ। ਤੁਸੀਂ ਕਿਸੇ ਬੰਦੇ ਨੂੰ ਭੇਜੋ, 60 ਲੱਖ ਰੁਪਿਆ ਦੇਵੇ। ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਨਿਲਾਮੀ ਨੂੰ ਕੈਂਸਲ ਕਰਕੇ ਦੁਬਾਰਾ ਨਿਲਾਮੀ ਕਰਵਾਈ ਜਾਵੇ। (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)

**ਸਰਦਾਰ ਹਰਪਾਲ ਸਿੰਘ ਚੀਮਾ** : ਧੰਨਵਾਦ ਸਪੀਕਰ ਸਾਹਿਬ

**ਮਾਨਯੋਗ ਸਪੀਕਰ** : ਨੀਲਾਮੀ ਦੁਬਾਰਾ ਹੋਵੇਗੀ। (ਸ਼ੋਰ) ਕੋਈ ਮਾਈ ਦਾ ਲਾਲ 60 ਲੱਖ ਰੁਪਿਆ ਲੈ ਕੇ ਆ ਜਾਵੇ, ਨੀਲਾਮੀ ਦੁਬਾਰਾ ਹੋ ਜਾਵੇਗੀ। (ਵਿਘਨ) ਮੈਂ ਕਿਹਾ ਇੱਕ ਮਿੰਟ ਸੁਣ ਲਵੋ।

**ਸਰਦਾਰ ਹਰਪਾਲ ਸਿੰਘ ਚੀਮਾ** : 55 ਲੱਖ ਰੁਪਏ ਦੀ ਐਪਲੀਕੇਸ਼ਨ ਉਸੇ ਦਿਨ ਦੋ ਘੰਟਿਆਂ ਬਾਅਦ ਡਿਪਟੀ ਕਮਿਸ਼ਨਰ ਰੋਪੜ ਕੋਲ ਪੈਂਡਿੰਗ ਪਈ ਹੈ।

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਇਹ ਗਲਤ ਇਨਫਰਮੇਸ਼ਨ ਹੈ। ਚੀਮਾ ਸਾਹਿਬ, ਇਹ ਗਲਤ ਇਨਫਰਮੇਸ਼ਨ ਹੈ। ਚੀਮਾ ਸਾਹਿਬ, ਮੈਂ ਤੁਹਾਨੂੰ ਕਹਿ ਰਿਹਾ ਹਾਂ, ਮੈਂ ਤੁਹਾਨੂੰ ਕਹਿ ਰਿਹਾ ਹਾਂ ਕਿ ਕੋਈ ਮਾਈ ਦਾ ਲਾਲ 60 ਲੱਖ ਰੁਪਏ ਲੈ ਕੇ ਚਲਾ ਜਾਵੇ ਤਾਂ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਨਿਲਾਮੀ ਦੁਬਾਰਾ ਕਰਵਾਈ ਜਾਵੇ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਜਦੋਂ 55 ਲੱਖ ਰੁਪਏ ਵਾਲੀ ਐਪਲੀਕੇਸ਼ਨ ਆਲਰੈਡੀ ਆ ਗਈ ਹੈ।

**ਮਾਨਯੋਗ ਸਪੀਕਰ:** ਤੁਸੀਂ ਦੋ ਕਰੋੜ ਰੁਪਏ ਕਹਿ ਰਹੇ ਹੋ। ਤੁਸੀਂ ਦੋ ਕਰੋੜ ਰੁਪਏ ਦੀ ਲੱਕੜ ਕਹਿ ਰਹੇ ਹੋ, ਜ਼ਿੰਮੇਵਾਰੀ ਨਾਲ ਗੱਲ ਕਰੀਏ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਤੁਹਾਡੀ option ਹੈ।

**ਮਾਨਯੋਗ ਸਪੀਕਰ:** ਤੁਸੀਂ ਦੋ ਕਰੋੜ ਦੀ ਕਹਿ ਰਹੇ ਹੋ। ਮੈਂ 60 ਲੱਖ ਰੁਪਏ ਕਹਿ ਰਿਹਾ ਹਾਂ ਕਿ 60 ਲੱਖ ਰੁਪਏ ਦਿਓ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਤੁਹਾਡੀ option ਹੈ ਜੀ, ਅਸੀਂ ਕਹਿ ਰਹੇ ਹਾਂ ਕਿ ਲੋਕਾਂ ਨੇ ਆਲਰੈਡੀ ਐਪਲੀਕੇਸ਼ਨ ਦਿੱਤੀ ਹੋਈ ਹੈ। ਸੋ, ਇਹ ਦੁਬਾਰਾ ਕਰਵਾ ਲਓ।

**ਮਾਨਯੋਗ ਸਪੀਕਰ:** ਇਸ ਤਰ੍ਹਾਂ ਨਾ ਕਰੋ। ਇਸ ਤਰ੍ਹਾਂ ਨਾ ਕਰੋ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ। ਮੇਰੀ ਬੇਨਤੀ ਇਹ ਹੈ ਤੇ ਮੈਂ ਇਸ ਕਰਕੇ ਖੜ੍ਹਾ ਹੋਇਆ ਹਾਂ ਜੀ ਕਿ ਅੱਜ ਵੀ ਕੁਝ ਅਖਬਾਰਾਂ ਵਿੱਚ ਖਬਰ ਲੱਗੀ ਹੈ ਤੇ ਕੱਲ੍ਹ ਵੀ ਇੱਥੇ ਮੁੱਦਾ ਚੁੱਕਿਆ ਗਿਆ ਸੀ। ਦੋ ਕੰਮ ਬੜੇ ਖਤਰਨਾਕ ਹੋ ਰਹੇ ਹਨ। ਮੁਲਾਜ਼ਮਾਂ ਨੂੰ ਉਨ੍ਹਾਂ ਦੀਆਂ ਤਨਖਾਹਾਂ, ਮੁਲਾਜ਼ਮਾਂ ਦੇ ਭੱਤੇ ਤੇ ਉਨ੍ਹਾਂ ਦਾ ਟੀ.ਏ/ਡੀ.ਏ. ਨਹੀਂ ਮਿਲ ਰਿਹਾ ਔਰ ਕਰੋਨਾ ਕਾਲ ਵਿੱਚ ਆਪਾਂ ਨੂੰ ਪਤਾ ਹੈ ਕਿ ਮੁਲਾਜ਼ਮਾਂ ਨੂੰ ਤੇ ਹਰ ਵਰਗ ਨੂੰ ਕਿੰਨੀਆਂ ਮੁਸ਼ਕਲਾਤਾਂ ਦਾ ਸਾਹਮਣਾ ਕਰਨਾ ਪਿਆ ਹੈ। ਸਕੂਲਾਂ ਦੀਆਂ ਫੀਸਾਂ ਨਹੀਂ ਘਟੀਆਂ, ਇੱਕ ਵੀ ਬੱਚਾ ਸਕੂਲ ਨਹੀਂ ਗਿਆ ਪਰ ਪ੍ਰਾਈਵੇਟ ਸਕੂਲਾਂ ਨੇ ਵੀ ਦਬ ਕੇ ਫੀਸਾਂ ਲਈਆਂ। ਪੰਜਾਬ ਯੂਨੀਵਰਸਿਟੀ ਦੇ ਇੱਕ ਗੁਰਪ੍ਰੀਤ ਸਿੰਘ ਨਾਮਕ ਮਾਲੀ ਨੇ ਖੁਦਕੁਸ਼ੀ ਕਰ ਲਈ ਕਿਉਂਕਿ ਉਸ ਨੂੰ ਤਨਖਾਹਾਂ ਨਹੀਂ ਮਿਲੀਆਂ। ਸਪੀਕਰ ਸਾਹਿਬ, ਇੱਕ ਪਾਸੇ ਇਹ ਹਾਲਾਤ ਹਨ ਤੇ ਦੂਜੇ ਪਾਸੇ ਇਹ ਖਬਰ ਵੇਖੋ ਕਿ ਕੀ ਲੱਗ ਰਹੀ ਹੈ। Punjab shamelessly backing Ansari UP Government in Apex Court. ਅੱਗੇ ਪੜ੍ਹਨ ਵਾਲੀ ਗੱਲ ਹੈ। ਜਿਹੜਾ ਵਕੀਲ ਕੀਤਾ ਹੈ Dushyant Dave ਹੈ, ਮੈਨੂੰ ਲਗਦਾ ਹੈ ਕਿ ਉਸ ਨੂੰ ਕੋਈ ਛੋਟੀ ਵਕੀਲ ਨਹੀਂ ਕਰ ਸਕਦਾ, ਉਹ ਦੇਸ਼ ਦਾ ਟਾਪ ਦਾ ਵਕੀਲ ਹੈ। ਉਹ ਵਕੀਲ ਸਾਹਿਬ ਅੰਦਰ ਕੀ ਬਹਿਸ ਕਰ ਰਹੇ ਹਨ– Mukul Rohtagi ਪੇਸ਼ ਹੋ ਰਿਹਾ ਹੈ ਅੰਸਾਰੀ ਵੱਲੋਂ। Mukul Rohtagi who appeared for Ansari shared a

light moment by saying, " I am just a small fly. Two states are fighting over me."

Solicitor General Tushar Mehta replied, " You are such a powerful fly that one state is shamelessly coming to your support. "Rohtagi wittingly added, if that is so, why don't you make me the Chief Minister, "at which Mehta quipped, "Possibly, that's what the State is trying to do. ਸਪੀਕਰ ਸਾਹਿਬ, 10 ਕੇਸ ਤੋਂ ਵੀ ਵੱਧ ਡਕੈਤੀ ਦੇ, ਫਿਰੌਤੀ ਦੇ, ਮਰਡਰ ਦੇ, ਐਕਸਟੋਰਸ਼ਨ ਦੇ ਅੰਸਾਰੀ ਤੇ ਦਰਜ ਹਨ। ਔਰ ਤੁਸੀਂ ਹੈਰਾਨ ਹੋਵੋਗੇ ਕਿ ਇੱਥੇ ਇੱਕ ਹੋਮਲੈਂਡ ਵਾਲੇ ਹਨ, ਮੈਂ ਸੀ.ਬੀ.ਆਈ. ਦੀ ਇਨਕੁਆਰੀ ਦੀ ਮੰਗ ਕਰਦਾ ਹਾਂ ਕਿਉਂਕਿ ਹੋਮਲੈਂਡ ਵਾਲੇ ਤੋਂ ਦਰਖਾਸਤ ਪੰਜਾਬ ਪੁਲੀਸ ਦੇ ਆਲਾ ਅਫਸਰ ਨੇ ਲਈ ਔਰ ਦਰਖਾਸਤ ਲੈ ਕੇ ਅੰਸਾਰੀ ਨੂੰ ਇੱਥੇ ਲੈ ਕੇ ਆਏ। ਪਹਿਲਾਂ ਗੈਂਗਸਟਰ ਯੂ.ਪੀ. ਨੂੰ ਭੱਜਦੇ ਸੀ ਤੇ ਅੱਜ ਇੱਥੇ ਇਸ ਸਟੇਟ ਵਿੱਚ ਉਨ੍ਹਾਂ ਨੂੰ ਗੈਸਟ ਵਾਂਗੂ ਰੱਖਿਆ ਜਾ ਰਿਹਾ ਹੈ। ਕਦੇ ਭਗਵਾਨਪੁਰੀਏ ਦਾ ਜਨਮਦਿਨ ਹੈ, ਕਦੇ ਉਹ ਕੈਂਠਾ ਪਾ ਕੇ ਲੋਕਾਂ ਨੂੰ ਧਮਕਾਵੇ ਔਰ ਅੰਸਾਰੀ ਦਾ ਕੇਸ ਤਾਂ ਮਜ਼ਾਕ ਬਣ ਗਿਆ। ਇੱਕ ਉਮੰਗ ਜਿੰਦਲ ਨੇ ਆਪਣੀ ਐਫ.ਆਈ.ਆਰ. ਵਿੱਚ ਕੀ ਕਿਹਾ ਹੈ- ਕਹਿੰਦਾ ਜੀ ਮੈਨੂੰ ਯੂ.ਪੀ. ਤੋਂ ਫੋਨ ਆਇਆ ਇੱਕ ਅੰਸਾਰੀ ਨੇ ਮੈਨੂੰ ਧਮਕਾ ਦਿੱਤਾ ਹੈ, ਪੂਰਾ ਨਾਂ ਤੱਕ ਨਹੀਂ ਲਿਆ, ਤੇ ਪੰਜਾਬ ਪੁਲੀਸ ਦੇਖੋ ਇੰਨੀ ਕਾਬਲ ਹੋ ਗਈ ਕਿ ਬੰਦਾ ਲੱਭ ਲਿਆ ਤੇ ਉਹ ਕੌਣ ਸੀ, ਮੁਖਤਿਆਰ ਅੰਸਾਰੀ। ਕਮਾਲ ਦੀ ਗੱਲ ਹੋ ਗਈ, ਪਰਚਾ ਦਰਜ ਹੋ ਗਿਆ। ਨਾ ਅੰਸਾਰੀ ਬੇਲ ਮੰਗੇ ਤੇ ਨਾ ਹੀ ਪੰਜਾਬ ਸਰਕਾਰ ਦੇ ਡੀ.ਜੀ.ਪੀ. ਉਸ ਦੀ ਚਾਰਜਸ਼ੀਟ ਫਾਈਲ ਕਰਨ। ਜੇ ਤਿੰਨ ਮਹੀਨੇ ਵਿੱਚ ਚਾਰਜਸ਼ੀਟ ਫਾਈਲ ਨਹੀਂ ਹੁੰਦੀ ਤਾਂ ਬੇਲ ਆਟੋਮੈਟਿਕ ਹੋ ਜਾਂਦੀ ਹੈ ਪਰ ਪਤਾ ਨਹੀਂ ਕਿਹੜਾ ** ਚੱਲ ਰਿਹਾ ਹੈ ਕਿ ਉਹ ਬੇਲ ਨਾ ਮੰਗੇ। ਜਿਹੜੀ ਗੱਲ ਮੈਂ ਕਹਿ ਰਿਹਾ ਹਾਂ ਕਿ ਅੱਜ ਪੰਜਾਬ ਦੇ ਲਾਅ ਐਂਡ ਆਰਡਰ ਦਾ ਕੀ ਹਾਲ ਹੋ ਰਿਹਾ ਹੈ।

**ਮਾਨਯੋਗ ਸਪੀਕਰ:** ਚੱਲੋ ਆ ਗਈ ਤੁਹਾਡੀ ਗੱਲ, ਆ ਗਈ, ਆ ਗਈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ** ਮੁਲਾਜ਼ਮਾਂ ਦੇ ਭੱਤੇ ਨਹੀਂ ਦਿੱਤੇ ਜਾ ਰਹੇ ਔਰ ਇਹ ਯੂਨੀਵਰਸਿਟੀ ਵਿੱਚ ਖੁਦਕੁਸ਼ੀ ਹੋ ਰਹੀਆਂ ਹਨ, ਯੂਨੀਵਰਸਿਟੀ ਵਿੱਚ ਤਨਖਾਹਾਂ ਨਹੀਂ ਦਿੱਤੀਆਂ ਜਾ ਰਹੀਆਂ।

**ਮਾਨਯੋਗ ਸਪੀਕਰ:** ਚਲੋ ਬੈਠੋ, ਬੈਠੋ, ਬੈਠੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਐਸ.ਸੀ. ਸਕਾਲਰਸ਼ਿਪ ਨਹੀਂ ਦਿੱਤੀ ਜਾ ਰਹੀ। ਇਹ ਹਾਲਾਤ ਅੱਜ ਪੰਜਾਬ ਦੇ ਹੋ ਗਏ ਹਨ।

**ਮਾਨਯੋਗ ਸਪੀਕਰ:** ਬੈਠੋ। ਸਰਦਾਰ ਸੁਖਪਾਲ ਸਿੰਘ ਖਹਿਰਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੰਜਾਬ ਸਰਕਾਰ ਨੂੰ, ਵੈਸੇ ਤਾਂ ਮੁੱਖ ਮੰਤਰੀ ਸਾਹਿਬ ਕੋਲ ਪ੍ਰਸੋਨਲ ਡਿਪਾਰਟਮੈਂਟ ਹੈ ਪਰ ਬ੍ਰਹਮ ਜੀ ਬੈਠੇ ਹਨ ਤੇ ਹੋਰ ਮਨਿਸਟਰ ਸਾਹਿਬ ਵੀ ਬੈਠੇ ਹਨ। ਇਕਨਾਮੀਕਲੀ ਵੀਕਰ ਸੈਕਸ਼ਨ ਦੇ ਬੱਚੇ ਰਿਕਰੂਟਮੈਂਟ ਵਿੱਚ ਉਮਰ ਦੀ ਰਿਲੈਕਸੇਸ਼ਨ ਮੰਗਦੇ ਹਨ। 37 ਸਾਲ ਤੋਂ 5 ਸਾਲ ਦੀ ਰਿਲੈਕਸੇਸ਼ਨ ਮੰਗਦੇ ਹਨ, ਜਿਹੜਾ ਆਲਰੇਡੀ ਹਰਿਆਣਾ, ਰਾਜਸਥਾਨ, ਹਿਮਾਚਲ ਪ੍ਰਦੇਸ਼, ਆਪਣੇ neighbouring states ਵਿੱਚ ਇਕਨਾਮੀਕਲੀ ਵੀਕਰ ਸੈਕਸ਼ਨ ਬੱਚਿਆਂ ਨੂੰ ਗੌਰਮਿੰਟ ਜਾਬਜ਼ ਵਿੱਚ ਅਪਲਾਈ ਕਰਨ ਵਾਸਤੇ ਦੂਜੀਆਂ ਸਟੇਟਾਂ ਨੇ ਉਮਰ ਵਧਾਈ ਹੋਈ ਹੈ। ਇਹ ਬੜੇ ਗਰੀਬ ਘਰਾਂ ਦੇ ਬੱਚੇ ਹਨ। ਉਹ ਮੈਨੂੰ ਵਿਸ਼ੇਸ਼ ਤੌਰ ਤੇ ਕਈ ਪਾਸਿਓਂ ਉਨ੍ਹਾਂ ਦੀ ਇਹ ਫਰਿਆਦ ਆਈ ਸੀ। ਚੀਫ ਸੈਕਟਰੀ ਸਾਹਿਬ ਵੀ ਸ਼ਾਇਦ ਮੈਂ ਦੇਖਿਆ ਹੈ, ਹੁਣ ਇੱਥੇ ਨਹੀਂ ਹਨ। I will be very grateful if you allow relaxation of age to the Economically Weaker Sections Children or people to afford Government Jobs. ਇਹ ਮੇਰੀ ਬੇਨਤੀ ਸੀ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ।

(ਇਸ ਸਮੇਂ ਕਾਫੀ ਮੈਂਬਰਜ਼ ਜ਼ੀਰੋ ਆਵਰ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ, ਹਰਮਿੰਦਰ ਸਿੰਘ ਜੀ। ਤੁਹਾਡੇ ਮੈਂਬਰ ਬੋਲ ਲਏ ਜੀ, ਹੁਣ ਸਾਰਿਆਂ ਨੇ ਤਾਂ ਬੋਲਣਾ ਨਹੀਂ ਹੁੰਦਾ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਕੱਲ੍ਹ ਰਿਕੁਐਸਟ ਕੀਤੀ ਹੈ। ਬੈਠੋ ਪਲੀਜ਼ ਬੈਠੋ। ਸਾਰਿਆਂ ਨੇ ਨਹੀਂ ਜੀ, ਜ਼ੀਰੋ ਆਵਰ ਵਿੱਚ ਸਾਰਿਆਂ ਨੇ ਨਹੀਂ ਬੋਲਣਾ ਹੁੰਦਾ, ਬਾਕੀ ਬਿਜ਼ਨਸ ਵੀ ਕਰਨਾ ਹੈ। ਬੈਠੋ, ਬੈਠੋ, ਬੈਠੋ। ਸਾਰੇ ਹਾਊਸ ਨੇ ਜ਼ੀਰੋ ਆਵਰ ਵਿੱਚ ਨਹੀਂ ਬੋਲਣਾ ਹੁੰਦਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿੱਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਜੀ।

**ਮਾਨਯੋਗ ਸਪੀਕਰ:** ਇਹ ਆਪਣੀ ਪਾਰਟੀ ਵਿੱਚ ਫੈਸਲਾ ਕਰਿਆ ਕਰੋ, ਤੁਹਾਡਾ ਕੱਲ੍ਹ ਦਾ ਫੈਸਲਾ ਹੋਇਆ ਹੈ। (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਸ਼ਰਨਜੀਤ ਢਿੱਲੋਂ ਸਾਹਿਬ ਬੈਠੇ ਹਨ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਉਹ 5 ਤਾਰੀਖ ਲਈ ਫੈਸਲਾ ਹੋਇਆ ਹੈ ਜੀ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਨਹੀਂ ਜੀ, 2-2 ਬੰਦੇ ਹੀ ਬੋਲਣਗੇ। ਬੈਠੋ, ਬੈਠੋ (ਵਿਘਨ..ਸ਼ੋਰ)। ਹਾਂ ਜੀ, ਹਰਮਿੰਦਰ ਸਿੰਘ ਗਿੱਲ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਕੱਲ੍ਹ ਗਵਰਨਰ ਐਡਰੈਸ ਤੇ ਮੈਂ ਬੋਲ ਰਿਹਾ ਸੀ ਤੇ ਕੁਝ ਇਤਿਹਾਸ ਦੀਆਂ ਗੱਲਾਂ, ਕੁਝ ਨਵੀਆਂ-ਪੁਰਾਣੀਆਂ ਕਰਨੀਆਂ ਪਈਆਂ।

**ਮਾਨਯੋਗ ਸਪੀਕਰ:** ਹੁਣ ਅੱਜ ਦੀ ਗੱਲ ਕਰ ਲਓ, ਕੱਲ੍ਹ ਦੀ ਛੱਡ ਦਓ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਰ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਜੀ। ਮੈਂ ਆਪਣੀ ਜ਼ਿੰਦਗੀ ਵਿੱਚ ਇਸ ਪੱਖ ਵਿੱਚ ਰਹਿੰਦਿਆਂ 7 ਸਾਲ ਜੇਲ੍ਹ ਕੱਟੀ ਹੈ ਔਰ ਮੈਂ ਇਤਿਹਾਸ ਦੀਆਂ ਗੱਲਾਂ ਕਰਦਾ ਹਾਂ। ਮੈਂ ਕਿਸੇ ਤੇ ਜ਼ਾਤੀ ਤੌਰ ਤੇ ਅਟੈਕ ਨਹੀਂ ਕੀਤਾ ਪਰ ਦੁੱਖ ਦੀ ਗੱਲ ਹੈ ਕਿ ਸਰਦਾਰ ਬਿਕਰਮ ਸਿੰਘ ਮਜੀਠੀਆ ਨੇ ਮੈਨੂੰ ** ਕਿਹਾ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ 7 ਸਾਲ ਪੰਥ ਵਾਸਤੇ ਜੇਲ੍ਹ ਕੱਟਣ ਵਾਸਤੇ ਨੂੰ ** ਕਿਹਾ ਜਾਂਦਾ ਹੈ, ਮੈਨੂੰ ਇਹ ਦੱਸਿਆ ਜਾਵੇ ਕਿ ਮੇਰੇ ਤੇ ਕਿਉਂ ਇਲਜ਼ਾਮ ਲਗਾਏ ਗਏ?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਮੇਰੀ ਗੱਲ ਆ ਲੈਣ ਦਓ, ਮੇਰਾ ਨਾਮ ਲਿਆ ਗਿਆ ਹੈ। ਮੇਰਾ ਨਾਮ ਲਿਆ ਹੈ ਜੀ, ਇੱਕ ਮਿੰਟ ਜੀ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ:** ਉਨ੍ਹਾਂ ਨੂੰ ਗੱਲ ਪੂਰੀ ਕਰ ਲੈਣ ਦਈਏ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਰ, ਮੇਰੀ ਬੇਨਤੀ ਇਹ ਹੈ ਕਿ ਮੈਂ ਇਹ ਗੱਲ ਦੱਸੀ ਸੀ ਕਿ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਵਿਚ ਉਸ ਵੇਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ** ਸੀ ਔਰ ਉਨ੍ਹਾਂ ਨੂੰ ਅੰਗਰੇਜ਼ਾਂ ਨੇ ਨਾਮਜ਼ਦ ਕੀਤਾ ਸੀ ਔਰ ਅੰਗਰੇਜ਼ਾਂ ਨੇ ਜਦੋਂ ਨਾਮਜ਼ਦ ਕੀਤਾ, ਮੈਂ ਉਨ੍ਹਾਂ ਦਾ ਰੈਫਰੈਂਸ ਦਿੱਤਾ ਔਰ ਮੈਨੂੰ ** ਇਨ੍ਹਾਂ ਨੇ ਕਿਹੜੀ ਗੱਲ ਤੋਂ ਕਿਹਾ ਜਿਹੜੇ ਜੋਧਪੁਰ ਜੇਲ੍ਹ ਵਿਚ ਰਹਿਣ ਵਾਲੇ 5-5 ਸਾਲ ਜਿਨ੍ਹਾਂ ਵਾਸਤੇ ** ਇਹ ਕਹਿੰਦੇ ਰਹੇ ਹਨ ਕਿ ਜਾ ਕੇ ਬੈਰਕਾਂ ਛੱਡ ਕੇ ਆ ਜਾਓ। ਇਨ੍ਹਾਂ ਨੂੰ ਇਹ ** ਕਹਿੰਦੇ ਹਨ, ਇਨ੍ਹਾਂ ਨੂੰ ਪੁੱਛੋ ਕਿ ਜਦੋਂ ਪੰਜਾਬ ਦੇ ਮਾੜੇ ਹਾਲਾਤ ਸੀ, ਉਦੋਂ ਕਿੱਥੇ ਸੀ? (ਵਿਘਨ..ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਕੱਲ੍ਹ ਦੀਆਂ ਗੱਲਾਂ ਕੱਲ੍ਹ ਹੋ ਗਈਆਂ ਹਨ। (ਵਿਘਨ..ਸ਼ੋਰ) ਕੱਲ੍ਹ ਦੀਆਂ ਗੱਲਾਂ ਕੱਲ੍ਹ ਹੋ ਗਈਆਂ ਹਨ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਫਿਰ ਇਨ੍ਹਾਂ ਨੇ ਬਾਅਦ ਵਿਚ ਆ ਕੇ ਬਦਨਾਮ ਕੀਤਾ ਹੈ।

**ਮਾਨਯੋਗ ਸਪੀਕਰ:** ਕੱਲ੍ਹ ਦੀਆਂ ਗੱਲਾਂ ਕੱਲ੍ਹ ਹੋ ਗਈਆਂ ਹਨ। ਕੱਲ੍ਹ ਦੀਆਂ ਗੱਲਾਂ ਕੱਲ੍ਹ ਹੋ ਗਈਆਂ ਹਨ। ਆਹ ** ਸ਼ਬਦ ਐਕਸਪੰਜ ਕਰ ਦਓ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਰ, ਮੈਂ ਜਵਾਬ ਦੇਣਾ ਚਾਹੁੰਦਾ ਹਾਂ। ਇਹ ਆਪਣੇ ਲਫਜ਼ਾਂ ਨੂੰ ਵਾਪਸ ਲੈਣ, ਮੁਆਫੀ ਮੰਗਣ, ਮੈਂ ਇਨ੍ਹਾਂ ਤੇ ਮਾਣਹਾਨੀ ਦਾ ਪਰਚਾ ਦਰਜ ਕਰਾਂਗਾ।

**ਮਾਨਯੋਗ ਸਪੀਕਰ:** ਕੱਲ੍ਹ ਦੀ ਗੱਲ ਕੱਲ੍ਹ ਹੋ ਗਈ, ਕੱਲ੍ਹ ਦੀ ਗੱਲ ਕੱਲ੍ਹ ਹੋ ਗਈ। ਹਾਂ ਜੀ, ਬੋਲੋ ਮਜੀਠੀਆ ਜੀ। ਕੀ ਕਹਿੰਦੇ ਹੋ ਮਜੀਠੀਆ ਜੀ? (ਵਿਘਨ..ਸ਼ੋਰ) ਮਜੀਠੀਆ ਸਾਹਿਬ, ਮਜੀਠੀਆ ਸਾਹਿਬ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਦੇਖੋ ਪਹਿਲੀ ਗੱਲ ਤਾਂ ਗਵਰਨਰ ਐਡਰੈਸ ਤੇ ਡਿਸਕਸ਼ਨ, ਸਰਕਾਰ ਦੇ ਹਾਲਾਤ ਵੇਖ ਲਓ ਕਿੰਨੇ ਖੋਖਲੇ ਹਨ, 4 ਸਾਲਾਂ ਦੀ ਗੱਲ ਨਹੀਂ ਕਰਦੇ। ਜਦੋਂ ਇਹ ਜਨਮੇ ਵੀ ਨਹੀਂ ਸੀ, ਇਹ ਇਤਿਹਾਸ ਆਪਣੇ ਵੱਲੋਂ ਲਿਖਣਾ ਚਾਹੁੰਦੇ ਹਨ, ਚਲੋ ਛੱਡੋ। ਮੈਂ ** ਕਿਉਂ ਕਿਹਾ? ਮੈਂ ਅੱਜ ਸਵਾਲ ਪੁੱਛਦਾ ਹਾਂ। ****

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਜਿਸ ਕਾਰਨ ਸਦਨ ਵਿਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ**: ਬੈਠੋ, ਗੁਰਪ੍ਰਤਾਪ ਸਿੰਘ ਵਡਾਲਾ ਜੀ। ਵਡਾਲਾ ਜੀ, ਵਡਾਲਾ ਜੀ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ**: ਕਾਕਾ ਜੀ, ਬਹਿ ਜਾਓ। ਮੈਨੂੰ ਬੋਲ ਲੈਣ ਦਓ, ਤੁਸੀਂ ਬਾਅਦ ਵਿਚ ਬੋਲ ਲਿਓ, ਬਹਿ ਜਾਓ।

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ, ਬੈਠੋ। ਵਡਾਲਾ ਜੀ ਨੂੰ ਬੋਲ ਲੈਣ ਦਓ।

**ਖ਼ਸਰਦਾਰ ਬਿਕਰਮ ਸਿੰਘ ਮਜੀਠੀਆ:** **

**ਸਰਦਾਰ ਹਰਮਿੰਦਰ ਸਿੰਘ ਗਿੱਲ:** **(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਹਰਮਿੰਦਰ ਸਿੰਘ ਗਿੱਲ ਆਪਸ ਵਿੱਚ ਬਹਿਸ ਕਰ ਰਹੇ ਸਨ, ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਜੋ ਕੁਝ ਵੀ ਚੇਅਰ ਦੀ ਇਜਾਜ਼ਤ ਤੋਂ ਬਿਨਾਂ ਕਿਹਾ ਜਾਂਦਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਹਰਮਿੰਦਰ ਸਿੰਘ ਗਿੱਲ ਆਪਸ ਵਿੱਚ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿੱਚ ਬਹੁਤ ਸ਼ੋਰ ਸੀ।)

**ਮਾਨਯੋਗ ਸਪੀਕਰ:** ਬਿਕਰਮ ਸਿੰਘ ਮਜੀਠੀਆ ਜੀ, ਬੈਠੋ ਜਾਓ। ਵਡਾਲਾ ਜੀ ਨੂੰ ਬੋਲ ਲੈਣ ਦਿਓ। ਸਰਦਾਰ ਹਰਮਿੰਦਰ ਸਿੰਘ ਗਿੱਲ ਜੀ, ਬੈਠੋ ਜਾਓ। ਪਲੀਜ਼ ਪਰਸਨਲ ਨਾ ਬਣਾਓ। ਪਲੀਜ਼ ਪਰਸਨਲ ਨਾ ਬਣਾਓ। ਪਲੀਜ਼ ਪਰਸਨਲ ਨਾ ਬਣਾਓ। ਟੀਨੂ ਜੀ, ਤੁਸੀਂ ਵੀ ਬੈਠ ਜਾਓ, ਵਡਾਲਾ ਜੀ ਨੂੰ ਬੋਲ ਲੈਣ ਦਿਓ। (ਵਿਘਨ)(ਸ਼ੋਰ)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, thank you for letting me. ਸਪੀਕਰ ਸਾਹਿਬ, ਦੋ ਇੰਪਾਰਟੈਂਟ ਮਸਲੇ ਹਨ। ਇੱਕ ਨੀਲੇ ਕਾਰਡਾਂ ਦਾ ਇਸ਼ੂ ਹੈ। ਜਿਹੜਾ ਫੂਡ ਸਕਿਓਰਿਟੀ ਐਕਟ ਦੇ ਥੱਲੇ ਸਾਰੇ ਪੰਜਾਬ ਵਿੱਚ ਨੀਲੇ ਕਾਰਡ ਬਣੇ ਹਨ, ਹੁਣ ਆਪਾਂ ਸਮਾਰਟ ਕਾਰਡ ਬਣਾ ਦਿੱਤੇ। ਚਲੋ, ਬਹੁਤ ਚੰਗਾ ਕੀਤਾ। ਲੇਕਿਨ ਜਿਹੜੀਆਂ ਫੂਡ ਸਕਿਓਰਿਟੀ ਐਕਟ ਦੀਆਂ ਗਾਈਡਲਾਈਨਜ਼ ਹਨ, ਕੀ ਉਸ ਵਿੱਚ ਆਪਣੀ ਸਰਕਾਰ ਦੇ ਮੁਲਾਜ਼ਮਾਂ ਵੱਲੋਂ ਉਨ੍ਹਾਂ ਗਾਈਡਲਾਈਨਜ਼ ਨੂੰ ਫਾਲੋਅ ਕੀਤਾ ਗਿਆ ਹੈ, ਕਿਉਂਕਿ ਬਹੁਤ ਸਾਰੇ ਗਰੀਬ ਲੋਕਾਂ ਦੇ ਕਾਰਡ ਕੱਟੇ ਗਏ ਹਨ। ਕੋਵਿਡ-19 ਦੇ ਦੌਰਾਨ ਜਿਹੜੀਆਂ ਵਿਚਾਰੀਆਂ ਵਿਧਵਾਵਾਂ ਹਨ, ਉਨ੍ਹਾਂ ਨੂੰ ਰਾਸ਼ਨ ਨਹੀਂ ਮਿਲਿਆ ਅਤੇ ਜਿਹੜਾ ਪ੍ਰਾਈਮ ਮਨਿਸਟਰ ਨੇ ਰਾਸ਼ਨ ਭੇਜਿਆ ਸੀ, ਉਹ ਵੀ ਅਵੇਲ ਨਹੀਂ ਕਰ ਸਕੇ। ਮਨਿਸਟਰ ਸਾਹਿਬਾਨ ਬੈਠੇ ਹਨ। ਸਪੀਕਰ ਸਾਹਿਬ, ਜਿਹੜੇ ਆਪਾਂ ਨਵੇਂ ਸਮਾਰਟ ਕਾਰਡ ਬਣਾਉਣ ਜਾ ਰਹੇ ਹਾਂ, ਦੇਖੋ ਇਸ ਵਿੱਚ ਕਿੰਨਾ ਵਿਤਕਰਾ ਹੈ, ਕਿੰਨੀ ਪਾਰਸ਼ੈਲਿਟੀ ਕੀਤੀ ਗਈ ਹੈ। ਜੇਕਰ ਆਪਾਂ ਗੁਰੂ ਨੂੰ ਮੰਨਦੇ ਹਾਂ ਤਾਂ ਗੁਰੂ ਜੀ ਨੇ ਆਖਿਆ ਹੈ ਕਿ-ਗੁਰੂ ਦੀ ਗੋਲਕ ਤੇ ਗਰੀਬ ਦਾ ਮੂੰਹ, ਸਰਕਾਰ ਦੀ ਗੋਲਕ ਵੀ ਗਰੀਬ ਵਾਸਤੇ ਹੁੰਦੀ ਹੈ। ਲੇਕਿਨ ਇਹ ਗਰੀਬ ਇਕੱਲੇ ਕਾਂਗਰਸ ਦੇ ਹੀ ਨਹੀਂ ਹਨ। ਗਰੀਬ ਸਾਰੀਆਂ ਪਾਰਟੀਆਂ ਦੇ ਹਨ। ਪੰਜਾਬ ਵਿੱਚ ਬਹੁਤ ਸਾਰੇ ਅਜਿਹੇ ਗਰੀਬ ਹਨ, ਜਿਨ੍ਹਾਂ ਦੀਆਂ ਐਪਲੀਕੇਸ਼ਨਜ਼ ਤੇ ਸਟਿੱਕਰ ਨਹੀਂ ਲੱਗੇ ਹਨ ਅਤੇ ਉਨ੍ਹਾਂ ਦੇ ਕਾਰਡ ਨਹੀਂ ਬਣਾਏ ਗਏ। ਮੈਂ ਨਹੀਂ ਕਹਿੰਦਾ ਕਿ ਸਾਡੇ ਹਨ ਪਰ ਤੁਸੀਂ ਆਪਣੇ ਕਾਰਡ ਬਣਵਾ ਲਏ ਹਨ। ਕਿਸੇ ਡੀ.ਸੀ., ਐਸ.ਡੀ.ਐਮ. ਨੂੰ ਕੋਈ ਤਾਂ ਅਧਿਕਾਰ ਦਿਓ, ਜਿਹੜਾ ਗਰੀਬ ਆਪਣੇ ਕਾਰਡ ਬਣਾਉਣਾ ਚਾਹੁੰਦਾ ਹੈ, ਉਹ ਸਿੱਧਾ ਜਾ ਕੇ ਮਿਲੇ। ਸਾਨੂੰ ਬਾਈਪਾਸ ਕਰ ਦਿਓ। ਸਾਡੇ ਕੋਲ ਆਉਣ ਦੀ ਕੋਈ ਲੋੜ ਨਹੀਂ ਹੈ। ਅਸੀਂ ਆਪਣੇ ਵੇਲੇ

ਬਿਲਕੁਲ ਹੋਕਾ ਦਿੱਤਾ ਸੀ ਕਿ ਜਿਹੜਾ ਗਰੀਬ ਹੈ, ਆ ਜਾਓ। ਉਸ ਵਿੱਚ ਕੋਈ ਪਾਰਟੀਬਾਜ਼ੀ ਨਹੀਂ ਸੀ। ਤੁਹਾਨੂੰ ਤਾਂ ਇਹ ਜੁਮਲੀਆਂ ਲੱਗਦੀਆਂ ਹਨ।(ਰੂਲਿੰਗ ਪਾਰਟੀ ਵੱਲ ਇਸ਼ਾਰਾ)। ਸਪੀਕਰ ਸਾਹਿਬ, ਜਿਹੜੇ ਸਟਿੱਕਰ ਵਾਲੇ ਕਾਰਡ ਬਣ ਰਹੇ ਹਨ, ਕੀ ਉਹ ਸਮਾਰਟ ਕਾਰਡ ਹਨ ਜਾਂ ਉਹ ਕਾਂਗਰਸ ਦੇ ਆਪਣੇ ਸਮਾਰਟ ਕਾਰਡ ਹਨ। ਇਹ ਬਹੁਤ ਵੱਡਾ ਵਿਤਕਰਾ ਹੋਇਆ ਹੈ। ਸਪੀਕਰ ਸਾਹਿਬ, ਇਸ ਤੋਂ ਉੱਪਰ ਜਿਨ੍ਹਾਂ ਪਰਿਵਾਰਾਂ ਦੇ ਨਾਂਅ ਕੱਟੇ ਗਏ, ਕੋਈ ਬੇਟੀ ਵਿਆਹ ਕੇ ਗਈ, ਉਸ ਦਾ ਕੱਟ ਦਿੱਤਾ।ਕਿਸੇ ਬਜ਼ੁਰਗ ਦਾ ਕਾਰਡ ਨਹੀਂ ਬਣ ਕੇ ਆਇਆ। ਕਹਿੰਦੇ ਹਨ ਕਿ ਸਟਿੱਕਰ ਲਗਾ ਕੇ ਲਿਆਓ ਤਾਂ ਤੁਹਾਡੀ ਉਸ ਸਮਾਰਟ ਕਾਰਡ ਵਿੱਚ ਐਡੀਸ਼ਨ ਹੋਵੇਗੀ। ਮੈਂ ਕਹਿੰਦਾ ਹਾਂ ਕਿ ਮੰਤਰੀ ਸਾਹਿਬਾਨ ਇਸ ਨੂੰ ਦਰੁਸਤ ਕਰੋ। ਗਰੀਬਾਂ ਨਾਲ ਧੱਕਾ ਨਾ ਕਰੋ, ਨਹੀਂ ਤਾਂ ਤੁਸੀਂ ਇਸ ਗੱਲ ਦਾ ਖਮਿਆਜ਼ਾ ਭੁਗਤੋਗੇ।

**ਮਾਨਯੋਗ ਸਪੀਕਰ:** ਵਡਾਲਾ ਜੀ, ਬੈਠੋ, ਬੈਠੋ, ਬੈਠੋ, ਵਡਾਲਾ ਜੀ, ਬੈਠੋ। ਤੁਸੀਂ ਬੈਠੋ। ਤੁਸੀਂ ਬੈਠੋ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ:** ਸਪੀਕਰ ਸਾਹਿਬ, ਮੈਂ ਇੱਕ ਗੱਲ ਲੋਕਲ ਬਾਡੀਜ਼ ਦੀ ਇਲੈਕਸ਼ਨ ਬਾਰੇ ਕਹਿਣਾ ਚਾਹੁੰਦਾ ਹਾਂ। ਸਾਡੀ ਭੈਣ ਬੀਬੀ ਸਰਵਜੀਤ ਕੌਰ ਮਾਣੂਕੇ ਜੀ ਬੈਠੇ ਹਨ, ਇਸ ਉੱਤੇ ਪਰਚਾ ਹੋ ਗਿਆ ਕਿਉਂਕਿ ਇਨ੍ਹਾਂ ਨੇ ਜ਼ਿਲ੍ਹਾ ਲੁਧਿਆਣਾ-ਫਿਰੋਜ਼ਪੁਰ ਰੋਡ ਉੱਤੇ ਧਰਨਾ ਲਗਾਇਆ। ਮੈਂ ਕਹਿ ਸਕਦਾ ਹਾਂ ਕਿ ਜਿਹੜੀ ਇਹ ਰੂਲਿੰਗ ਪਾਰਟੀ ਬੈਠੀ ਹੈ ਕਿ ਇਹ ਕਹਿੰਦੇ ਹਨ ਕਿ ਅਸੀਂ ਸਾਰੀਆਂ ਮਿਊਂਸਪੈਲਿਟੀਜ਼/ਕਾਰਪੋਰੇਸ਼ਨਜ਼ ਜਿੱਤ ਲਈਆਂ ਹਨ ਪਰ ਜਲੰਧਰ ਸ਼ਹਿਰ ਵਿੱਚੋਂ ਜਗਰਾਉਂ ਵਿੱਚ ਜਾ ਕੇ ਐਨੇ ਨੌਜਵਾਨਾਂ ਨੇ ਵੋਟਾਂ ਪਾਈਆਂ, ਉਹ ਸਾਨੂੰ ਆ ਕੇ ਮਿਲੇ। ਉਹ ਕਹਿੰਦੇ ਹਨ ਕਿ ਅੱਜ ਅਸੀਂ ਜਗਰਾਉਂ ਵੋਟਾਂ ਪਾ ਕੇ ਆਏ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਤੁਹਾਡੀ ਇੱਜ਼ਤ ਐਵੇਂ ਹੀ ਨਹੀਂ ਹੋਈ, ਤੁਸੀਂ ਬਹੁਤ ਬੋਗਸ ਵੋਟਾਂ ਪੁਆ ਕੇ ਜਿੱਤੇ ਹੋ। ਬੀਬੀ ਮਾਣੂਕੇ ਜੀ ਤੇ ਪਰਚਾ ਕੀਤਾ। (ਵਿਘਨ)(ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ, ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਅਤੇ ਸਰਦਾਰ ਮਨਜੀਤ ਸਿੰਘ ਅਤੇ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸ਼੍ਰੀ ਐਨ.ਕੇ. ਸ਼ਰਮਾ ਅਤੇ ਸ਼੍ਰੀ ਪਵਨ ਕੁਮਾਰ ਟੀਨੂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਵਡਾਲਾ ਜੀ, ਤੁਸੀਂ ਬੋਲਣਾ ਬਜਟ ਤੇ ਬੋਲ ਲੈਣਾ, ਗਵਰਨਰ ਐਡਰੈਸ ਤੇ ਬੋਲ ਲੈਣਾ। ਹੁਣ ਬੈਠ ਜਾਓ। ਅਗਲੀ ਆਈਟਮ। ਕਾੱਲ ਅਟੈਂਸ਼ਨ, ਕਾੱਲ ਅਟੈਂਸ਼ਨ, ਨਾਜ਼ਰ ਸਿੰਘ ਮਾਨਸ਼ਾਹੀਆ, ਨਾਜ਼ਰ ਸਿੰਘ ਮਾਨਸ਼ਾਹੀਆ, ਨਾਜ਼ਰ ਸਿੰਘ ਮਾਨਸ਼ਾਹੀਆ (ਵਿਘਨ)(ਸ਼ੋਰ)

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਵਿਧਾਨ ਸਭਾ ਵਿੱਚ ਮਾਨਸਾ ਦੇ ਬੱਸ ਸਟੈਂਡ ਸਬੰਧੀ ਪੱਖ ਰੱਖਣ ਦਾ ਮੌਕਾ ਦਿੱਤਾ ਹੈ ਪਰ ਉਸ ਤੋਂ ਪਹਿਲਾਂ ਮੈਂ ਜ਼ੀਰੋ ਆਵਰ ਦਾ ਇੱਕ ਮਿੰਟ ਲਵਾਂਗਾ ਕਿ ਮੇਰੇ ਹਲਕੇ ਦੇ ਸਰਪੰਚਾਂ ਨੇ ਮੇਰੇ ਧਿਆਨ ਵਿੱਚ ਲਿਆਂਦਾ ਹੈ (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ, ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਅਤੇ ਸਰਦਾਰ ਮਨਜੀਤ ਸਿੰਘ ਅਤੇ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਬਿਕਰਮ ਸਿੰਘ ਮਜੀਠੀਆ, ਸ਼੍ਰੀ ਐਨ.ਕੇ. ਸ਼ਰਮਾ ਅਤੇ ਸ਼੍ਰੀ ਪਵਨ ਕੁਮਾਰ ਟੀਨੂ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਨਾਜ਼ਰ ਸਿੰਘ ਮਾਨਸ਼ਾਹੀਆ ਜੀ, ਤੁਸੀਂ ਆਪਣੀ ਕਾੱਲ ਅਟੈਂਸ਼ਨ ਪੜ੍ਹੋ । ਤੁਹਾਡੀ ਕਾੱਲ ਅਟੈਂਸ਼ਨ ਹੈ ਜੀ। ਕਾੱਲ ਅਟੈਂਸ਼ਨ ਹੈ। (ਵਿਘਨ)(ਸ਼ੋਰ)

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਸਪੀਕਰ ਸਾਹਿਬ, ਮੈਂ ਇਸ ਵਿੱਚ ਜ਼ੀਰੋ ਆਵਰ ਦਾ ਇੱਕ ਮਿੰਟ ਲੈਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ:** ਨਹੀਂ, ਨਹੀਂ। ਨਾਜ਼ਰ ਸਿੰਘ ਜੀ, ਤੁਸੀਂ ਆਪਣੀ ਕਾੱਲ ਅਟੈਂਸ਼ਨ ਪੜ੍ਹੋ।(ਵਿਘਨ)(ਸ਼ੋਰ) ਤੁਸੀਂ ਕਾੱਲ ਅਟੈਂਸ਼ਨ ਪੜ੍ਹੋ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜ਼ੀਰੋ ਆਵਰ ਵਿੱਚ ਸਾਡਾ ਇੱਕ ਬੰਦਾ ਬੋਲਿਆ ਹੈ।

**ਮਾਨਯੋਗ ਸਪੀਕਰ:** ਤੁਸੀਂ ਬਲਾ ਲਓ, ਜਿਸ ਨੂੰ ਵੀ ਬੁਲਾਉਣਾ ਹੈ। ਬੁਲਾ ਲਓ।(ਵਿਘਨ)(ਸ਼ੋਰ) ਹਾਂ ਜੀ, ਸਰਦਾਰ ਮਨਜੀਤ ਸਿੰਘ ਬਿਲਾਸਪੁਰ ਜੀ। ਬੋਲੋ।

**ਸਰਦਾਰ ਮਨਜੀਤ ਸਿੰਘ:** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਬੋਲਣ ਲਈ ਟਾਈਮ ਦਿੱਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਸਿੱਖਿਆ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇੱਕ ਬੇਰੁਜ਼ਗਾਰ ਸਾਂਝਾ ਮੋਰਚਾ ਬਣਿਆ ਹੋਇਆ ਹੈ। ਜਿਸ ਵਿੱਚ ਡੀ.ਪੀ. ਯੂਨੀਅਨ, ਪੀ.ਟੀ. ਯੂਨੀਅਨ, ਆਰਟ ਐਂਡ ਕਰਾਫਟ, ਮਲਟੀਪਰਪਜ਼ ਹੈਲਥ ਵਰਕਰਜ਼, ਯੂਨੀਅਨ ਅਤੇ ਬੀ.ਐੱਡ ਦੇ ਟੈੱਟ ਪਾਸ ਸ਼ਾਮਿਲ ਹਨ। ਸਪੀਕਰ ਸਾਹਿਬ ਇਹ ਤਕਰੀਬਨ 62-63 ਦਿਨ ਤੋਂ 31 ਦਸੰਬਰ ਤੋਂ ਮੰਤਰੀ ਜੀ ਦੇ ਘਰ ਅੱਗੇ ਬੈਠੇ ਹਨ। ਉਨ੍ਹਾਂ ਦੀਆ ਕੁਝ ਜਾਇਜ਼ ਮੰਗਾਂ ਹਨ। ਕਿਰਪਾ ਕਰਕੇ ਉਹ ਮੰਗਾਂ ਮੰਨੀਆਂ ਜਾਣ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਨਾਜਰ ਸਿੰਘ ਮਾਨਸ਼ਾਹੀਆ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਥੈਂਕ ਯੂ। ਸਪੀਕਰ ਸਾਹਿਬ, ਮੈਂ ਇੱਕ ਮਸਲੇ ਤੇ ਇੱਕ ਮਿੰਟ ਲਈ ਗੱਲ ਕਰਨੀ ਹੈ।

**ਮਾਨਯੋਗ ਸਪੀਕਰ:** ਨਹੀਂ, ਨਹੀਂ, ਨਹੀਂ। ਤੁਸੀਂ ਕਾਲ ਅਟੈਂਸ਼ਨ ਪੜ੍ਹੋ। ਮੈਂ ਫਿਰ ਅੱਗੇ ਚੱਲ ਪਵਾਂਗਾ। ਤੁਸੀਂ ਕਾਲ ਅਟੈਂਸ਼ਨ ਪੜ੍ਹੋ। ਕਾਲ ਅਟੈਂਸ਼ਨ ਪੜੋ। (ਵਿਘਨ)(ਸ਼ੋਰ)

---

## CALL ATTENTION NOTICES UNDER RULE 66

(ਕ੍ਰਮ ਨੰ: 18 )

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:-** ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਕਿਸੇ ਜ਼ਿਲ੍ਹੇ ਦੀ ਪ੍ਰਫੁੱਲਤਾ ਦਾ ਪਤਾ ਜ਼ਿਲ੍ਹੇ ਦੇ ਵਿਕਾਸ ਕਾਰਜਾਂ ਅਤੇ ਪਬਲਿਕ ਥਾਵਾਂ ਤੋਂ ਲਗਦਾ ਹੈ। ਮਾਨਸਾ ਜ਼ਿਲ੍ਹੇ ਵਿੱਚ ਸੈਂਟਰਲ ਪਾਰਕ ਅਤੇ ਖੋਖਰ ਗਊਸ਼ਾਲਾ ਆਦਿ ਦੇਖਣਯੋਗ ਥਾਵਾਂ ਹਨ ਪਰੰਤੂ ਮਾਨਸਾ ਦੇ ਬੱਸ ਸਟੈਂਡ ਦੀ ਹਾਲਤ ਤਰਸਯੋਗ ਹੈ। ਮਾਨਸਾ ਬੱਸ ਸਟੈਂਡ ਜੋ ਕਿ ਸ਼ਹਿਰ ਦੇ ਵਿਚਕਾਰ ਹੈ, ਲਿੰਕ ਰੋਡ ਨਾਲ ਜੁੜਦਾ ਹੈ ਅਤੇ ਦਿਨੋ-ਦਿਨ ਦੁਰਘਟਨਾਵਾਂ ਦਾ ਕਾਰਨ ਬਣਦਾ ਜਾ ਰਿਹਾ ਹੈ। ਬੱਸ ਸਟੈਂਡ ਵਿੱਚ ਪਾਣੀ ਅਤੇ ਪਖਾਨਿਆਂ ਦੀ ਸਹੂਲਤ ਵੀ ਚੰਗੀ ਨਹੀਂ ਹੈ। ਜਗ੍ਹਾ ਦੀ ਕਮੀ ਹੋਣ ਕਾਰਨ ਬੱਸ ਸਟੈਂਡ ਵਿੱਚ ਜ਼ਰੂਰੀ ਸਾਰੀਆਂ ਸਹੂਲਤਾ ਨਹੀਂ ਹਨ। ਪਿਛਲੇ ਸਾਲ 2019-20 ਦੇ ਬਜਟ ਵਿੱਚ ਮਾਨਸਾ ਜ਼ਿਲ੍ਹੇ ਵਿੱਚ ਆਧੁਨਿਕ ਬੱਸ ਸਟੈਂਡ ਬਣਾਉਣ ਦੀ ਗੱਲ ਆਖੀ ਗਈ ਸੀ, ਪ੍ਰੰਤੂ ਪ੍ਰਸ਼ਾਸ਼ਨ ਵੱਲੋਂ ਸਹੀ ਜਗ੍ਹਾ ਦੀ ਚੋਣ ਨਾ ਕਰਨ ਕਾਰਨ ਇਹ ਕੰਮ ਅਧੂਰਾ ਰਹਿ ਗਿਆ। ਇਸ ਲਈ ਸਰਕਾਰ ਨੂੰ ਮਾਨਸਾ ਜ਼ਿਲ੍ਹੇ ਵਿੱਚ ਇੱਕ ਆਧੁਨਿਕ ਬੱਸ ਸਟੈਂਡ ਬਣਾਉਣ ਲਈ ਜ਼ਰੂਰੀ ਕਦਮ ਜਲਦ ਤੋ ਜਲਦ ਉਠਾਉਣੇ ਚਾਹੀਦੇ ਹਨ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ-ਨਜ਼ਰ ਸਬੰਧਤ ਮੰਤਰੀ ਜੀ ਸਦਨ ਵਿੱਚ ਬਿਆਨ ਦੇਣ ਦੀ ਖੇਚਲ ਕਰਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਛੇਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਕੀਤੇ ਜਾਣ ਦੀ ਮੰਗ, ਡੀ.ਏ. ਦੀਆਂ ਬਕਾਇਆ ਕਿਸ਼ਤਾਂ ਜਾਰੀ ਕੀਤੇ ਜਾਣ ਦੀ ਮੰਗ, ਕੇਂਦਰੀ ਤਨਖਾਹ ਕਮਿਸ਼ਨ ਪੰਜਾਬ ਦੇ ਮੁਲਾਜ਼ਮਾਂ ਤੇ ਲਾਗੂ ਨਾ ਕੀਤੇ ਜਾਣ ਦੀ ਮੰਗ ਅਤੇ ਕੱਚੇ ਮੁਲਾਜ਼ਮ ਪੱਕੇ

ਕਰਨ ਦੀ ਮੰਗ ਸਬੰਧੀ ਵੈੱਲ ਆਫ ਦੀ ਹਾਊਸ ਵਿੱਚ ਆ ਕੇ **** ਨਾਅਰੇ ਲਗਾ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਸੀ)

**ਟ੍ਰਾਂਸਪੋਰਟ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** 1. ਮਾਨਸਾ ਦੇ ਬੱਸ ਸਟੈਂਡ ਦਾ ਪ੍ਰਬੰਧਕੀ ਕੰਟਰੋਲ ਨਗਰ ਕੌਂਸਲ, ਮਾਨਸਾ ਕੋਲ ਹੈ। ਇਸ ਬੱਸ ਸਟੈਂਡ ਦੀ ਉਸਾਰੀ ਲਗਭਗ 12 ਕਨਾਲ ਰਕਬੇ ਵਿੱਚ ਕੀਤੀ ਹੋਈ ਹੈ।

2. ਬੱਸ ਅੱਗੇ ਵਿੱਚ ਯਾਤਰੀਆਂ ਦੀ ਸਹੂਲਤ ਲਈ 9 ਬੱਸ ਕਾਊਂਟਰ, ਇਸਤਰੀਆਂ, ਮਰਦਾਂ ਅਤੇ ਅਪੰਗ ਵਿਅਕਤੀਆਂ ਲਈ ਪਖਾਨੇ ਬਣੇ ਹੋਏ ਹਨ। ਇਸ ਤੋਂ ਇਲਾਵਾ 15 ਦੁਕਾਨਾਂ ਵੀ ਬਣੀਆਂ ਹੋਈਆਂ ਹਨ। ਬੱਸ ਸਟੈਂਡ ਵਿੱਚ ਰੋਜ਼ਾਨਾ ਲਗਭਗ 600 ਬੱਸਾਂ ਆਉਂਦੀਆਂ ਜਾਂਦੀਆਂ ਹਨ। ਬੱਸ ਸਟੈਂਡ ਦਾ ਰੱਖ ਰਖਾਓ ਨਗਰ ਕੌਂਸਲ ਮਾਨਸਾ ਵੱਲੋਂ ਕੀਤਾ ਜਾ ਰਿਹਾ ਹੈ। ਸਮੇਂ ਸਮੇਂ ਸਿਰ ਪੀਣ ਵਾਲੇ ਪਾਣੀ ਅਤੇ ਪਖਾਨਿਆਂ ਦੀ ਸਹੂਲਤ ਦੀ ਦੇਖ-ਰੇਖ ਅਤੇ ਮੁਰੰਮਤ ਵੀ ਨਗਰ ਕੌਂਸਲ, ਮਾਨਸਾ ਵੱਲੋਂ ਕੀਤੀ ਜਾਂਦੀ ਹੈ।

3. ਪੰਜਾਬ ਸਰਕਾਰ ਮਾਨਸਾ ਵਿਖੇ ਨਵਾਂ ਬੱਸ ਸਟੈਂਡ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬੋਰਡ (PIDB) ਰਾਹੀਂ PPP ਆਧਾਰ ਤੇ ਬਣਾਉਣ ਦਾ ਵਿਚਾਰ ਰੱਖਦੀ ਹੈ। ਇਸ ਮੰਤਵ ਲਈ ਡਿਪਟੀ ਕਮਿਸ਼ਲਰ, ਮਾਨਸਾ ਵੱਲੋਂ ਬਰਨਾਲਾ, ਸਰਦੂਲਗੜ੍ਹ ਰੋਡ ਤੇ ਕੁਝ ਥਾਵਾਂ ਦੀ ਚੋਣ ਕੀਤੀ ਗਈ ਸੀ।

4. ਡਿਪਟੀ ਕਮਿਸ਼ਨਰ ਮਾਨਸਾ ਦੀ ਇਸ ਤਜਵੀਜ਼ ਤੇ ਵਿਚਾਰ ਕਰਨ ਲਈ ਪ੍ਰਮੁੱਖ ਸਕੱਤਰ ਟਰਾਂਸਪੋਰਟ ਦੇ ਪੱਧਰ ਤੇ ਬਣੀ ਕਮੇਟੀ ਵੱਲੋਂ ਨਵੰਬਰ 2020 ਦੌਰਾਨ ਇਨ੍ਹਾਂ ਥਾਵਾਂ ਦਾ ਨਿਰੀਖਣ ਵੀ ਕੀਤਾ ਗਿਆ ਸੀ। ਸਾਰੀਆਂ ਥਾਵਾਂ ਮਾਨਸਾ ਦੇ ਰਿਹਾਇਸ਼ੀ ਖੇਤਰ ਤੋਂ ਦੂਰ ਹੋਣ ਕਾਰਨ ਕਮੇਟੀ ਨੇ ਬੱਸ ਸਟੈਂਡ ਬਣਾਉਣ ਲਈ ਕਿਸੇ ਵੀ ਥਾਂ ਦੀ ਸਿਫਾਰਿਸ਼ ਨਹੀਂ ਕੀਤੀ। ਸਥਾਨਕ ਸਰਕਾਰਾਂ ਵਿਭਾਗ ਨਾਲ ਢੁੱਕਵੀਂ ਥਾਂ ਦੀ ਚੋਣ ਕਰਨ ਲਈ ਤ੍ਰਾਲਮੇਲ ਕੀਤਾ ਜਾ ਰਿਹਾ ਹੈ। ਸਹੀ ਥਾਂ ਦੀ ਪ੍ਰਾਪਤੀ ਹੋਣ ਤੇ ਹੀ ਨਵੇਂ ਬੱਸ ਅੱਡੇ ਦੀ ਉਸਾਰੀ ਸਬੰਧੀ ਕਾਰਵਾਈ ਆਰੰਭੀ ਜਾ ਸਕਦੀ ਹੈ।

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ। ਤੁਸੀਂ ਬੋਲਣਾ ਹੈ। ਅੱਜ ਤੁਸੀਂ ਬੋਲਣਾ ਹੈ। ਮਜੀਠੀਆ ਸਾਹਿਬ ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ। ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ। (ਵਿਘਨ)(ਸ਼ੋਰ) ਤੁਸੀਂ ਬੋਲ ਲਿਓ। ਤੁਸੀਂ ਬੋਲ ਲਿਓ। ਤੁਸੀਂ ਗਵਰਨਰ ਐਡਰੈਸ ਤੇ ਬੋਲਣਾ ਹੈ ਜਿੰਨਾ ਮਰਜ਼ੀ ਬੋਲ ਲਿਓ। ਤੁਸੀਂ ਬਜਟ ਤੇ ਬੋਲਣਾ ਹੈ ਬੋਲ ਲਿਓ।

**ਸਰਦਾਰ ਨਾਜਰ ਸਿੰਘ ਮਾਨਸ਼ਾਹੀਆ:** ਮੈਂ ਮਾਨਯੋਗ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਥਾਵਾਂ ਉੱਥੇ ਸਿਲੈਕਟ ਕੀਤੀਆਂ ਗਈਆਂ ਸੀ ਬੇਸ਼ੱਕ ਸ਼ਹਿਰ ਤੋਂ ਦੂਰ ਸੀ ਪਰ ਉੱਥੇ ਬਹੁਤ ਹੀ ਢੁੱਕਵੀਂ ਜਗ੍ਹਾ ਅਰਬਿੰਦ ਨਗਰ ਜਿਹੜਾ ਕਿ ਪੁਰਾਣੀ ਜਗ੍ਹਾ ਤੇ ਬਣਿਆ ਸੀ ਉਸ ਦੇ ਬੈਕ ਤੇ ਇੱਕ ਪਸ਼ੂ

ਮੇਲਾ ਲਗਾਉਣ ਲਈ 8 ਏਕੜ ਜ਼ਮੀਨ ਪਈ ਹੈ। ਪਹਿਲਾਂ ਵੀ ਪਸ਼ੂ ਮੇਲੇ ਵਾਲੀ ਜਗ੍ਹਾ ਤੇ ਨਸ਼ਾ ਛੁਡਾਊ ਕੇਂਦਰ ਬਣਾਇਆ ਗਿਆ ਹੈ। ਉਸ ਦੇ ਨਾਲ ਪ੍ਰਾਈਵੇਟ ਜਗ੍ਹਾ ਤੇ 50 ਫੁੱਟ ਜਾਂ 60 ਫੁੱਟ ਜਿੰਨੀ ਵੀ ਜਗ੍ਹਾ ਰਸਤੇ ਵਾਸਤੇ ਚਾਹੀਦੀ ਹੈ, ਪ੍ਰਾਈਵੇਟ ਪਾਰਟੀ ਉੱਥੇ ਜੋ ਵੀ ਲੋਕਲ ਰੇਟ ਚਲਦਾ ਹੈ, ਉਹ ਵੀ ਦੇਣ ਨੂੰ ਤਿਆਰ ਹੈ। ਜੇ ਉਸ ਜਗ੍ਹਾ ਨੂੰ ਕੰਸੀਡਰ ਕੀਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਉਹ ਸਾਰਿਆਂ ਲਈ ਫੈਸਿਲਟੀ ਹੋਵੇਗੀ। ਉੱਥੇ ਸਾਰਿਆਂ ਲਈ ਆਉਣਾ-ਜਾਣਾ ਸੌਖਾ ਹੋਵੇਗਾ। ਇਹ ਜਗ੍ਹਾ ਸ਼ਹਿਰ ਦੇ ਵਿੱਚ ਹੈ ਅਤੇ ਨਾਲ ਹੀ ਉਥੋਂ ਆਉਣ ਜਾਣ ਲਈ ਠੂਠਿਆਂ ਵਾਲੀ ਰੋਡ ਨੂੰ ਚੌੜਾ ਕਰਕੇ ਬਠਿੰਡੇ ਨੂੰ ਬੱਸਾਂ ਕੱਢੀਆਂ ਜਾ ਸਕਦੀਆਂ ਹਨ। ਇੱਧਰੋਂ ਨਹਿਰੂ ਮੈਮੋਰੀਅਲ ਕਾਲਜ ਵੱਲ ਦੀ ਪਟਿਆਲੇ ਨੂੰ ਵੀ ਬੱਸਾਂ ਕੱਢੀਆਂ ਜਾ ਸਕਦੀਆਂ ਹਨ। ਮੈਂ ਮਾਨਯੋਗ ਮੰਤਰੀ ਜੀ ਨੂੰ ਤੁਹਾਡੇ ਥਰੂ ਬੇਨਤੀ ਕਰਾਂਗਾ ਕਿ ਜਿਹੜੀ ਪਸ਼ੂ ਮੇਲੇ ਵਾਲੀ ਜਗ੍ਹਾ ਹੈ, ਇਸ ਨੂੰ ਕੰਸੀਡਰ ਕਰਕੇ, ਜਿਹੜਾ ਆਧੁਨਿਕ ਬੱਸ ਸਟੈਂਡ ਹੈ, ਉੱਥੇ ਬਣਾਉਣ ਦੀ ਕ੍ਰਿਪਾਲਤਾ ਕੀਤੀ ਜਾਵੇ।

**ਮਾਨਯੋਗ ਸਪੀਕਰ :** ਹਾਂ ਜੀ, ਰਜ਼ੀਆ ਜੀ।

**ਮੰਤਰੀ:** ਇਸ ਦਾ ਅਸੀਂ ਦੁਬਾਰਾ ਸਰਵੇਅ ਕਰਵਾ ਲੈਂਦੇ ਹਾਂ, ਜਿਸ ਜਗ੍ਹਾ ਬਾਰੇ ਇਨ੍ਹਾਂ ਨੇ ਦੱਸਿਆ ਹੈ। ਅਸੀਂ ਇਸ ਨੂੰ ਦੁਬਾਰਾ ਵਿਚਾਰ ਲਵਾਂਗੇ।

## PRESENTATION OF THE FIRST REPORT OF THE BUSINESS ADVISORY COMMITTEE

**ਮਾਨਯੋਗ ਸਪੀਕਰ** : ਮੈਂ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਪੇਸ਼ ਕਰਦਾ ਹਾਂ ਜੋ ਇਸ ਤਰ੍ਹਾਂ ਹੈ-

ਆਰਜ਼ੀ ਮਿਤੀ-ਵਾਰ ਪ੍ਰੋਗਰਾਮ ਤੇ ਵਿਚਾਰ ਕਰਨ ਤੋਂ ਬਾਅਦ, ਕਮੇਟੀ ਨੇ ਸਿਫ਼ਾਰਸ਼ ਕੀਤੀ ਕਿ ਵਿਧਾਨ ਸਭਾ ਦੀਆਂ ਬੈਠਕਾਂ ਦੇ ਦੌਰਾਨ ਮਿਤੀ 3.3.2021 ਤੋਂ 10.3.2021 ਤੱਕ ਨਿਮਨਲਿਖਤ ਕੰਮ-ਕਾਰ ਕੀਤਾ ਜਾਵੇ:-

| | |
|---|---|
| ਬੁੱਧਵਾਰ, 3 ਮਾਰਚ, 2021 (10.00 ਵਜੇ ਸਵੇਰੇ) | ਰਾਜਪਾਲ ਦੇ ਭਾਸ਼ਣ ਤੇ ਬਹਿਸ ਮੁੜ ਆਰੰਭ ਕਰਨਾ। |
| ਵੀਰਵਾਰ, 4 ਮਾਰਚ, 2021 (10.00 ਵਜੇ ਸਵੇਰੇ) | ਗੈਰ-ਸਰਕਾਰੀ ਕੰਮ-ਕਾਰ। |
| ਸ਼ੁੱਕਰਵਾਰ, 5 ਮਾਰਚ, 2021 (10.00 ਵਜੇ ਸਵੇਰੇ) | i) ਰਾਜਪਾਲ ਦੇ ਭਾਸ਼ਣ ਤੇ ਅੱਗੇ ਮੁੜ ਬਹਿਸ ਆਰੰਭ ਕਰਨਾ। |

(ਸਮਾਪਤ ਕੀਤੀ ਜਾਵੇਗੀ)

ii) ਸਾਲ 2018-19 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ ਅਤੇ ਵਪਾਰਕ) ਅਤੇ ਸਾਲ 2018-19 ਲਈ ਪੰਜਾਬ ਸਰਕਾਰ ਦੇ ਵਿੱਤੀ ਲੇਖੇ ਅਤੇ ਸਾਲ 2018-19 ਲਈ ਨਮਿੱਤਣ ਲੇਖੇ;

iii)ਸਾਲ 2020-21 ਲਈ ਗ੍ਰਾਟਾਂ ਲਈ ਅਨੁਪੂਰਕ ਮੰਗਾਂ ਪੇਸ਼ ਕਰਨਾ; ਅਤੇ

iv) ਸਾਲ 2020-21 ਲਈ ਗ੍ਰਾਟਾਂ ਲਈ ਅਨੁਪੂਰਕ ਮੰਗਾਂ ਤੇ ਨਮਿੱਤਣ ਬਿੱਲ।

| | |
|---|---|
| ਸ਼ਨਿੱਚਰਵਾਰ, 6 ਮਾਰਚ, 2021<br>ਐਤਵਾਰ, 7 ਮਾਰਚ, 2021 | ਛੁੱਟੀਆਂ |
| ਸੋਮਵਾਰ, 8 ਮਾਰਚ, 2021<br>(10.00 ਵਜੇ ਸਵੇਰੇ) | ਸਾਲ 2021-22 ਲਈ ਬਜਟ ਅਨੁਮਾਨ ਪੇਸ਼ ਕਰਨਾ।<br>(11.00 ਵਜੇ ਸਵੇਰੇ) |
| ਮੰਗਲਵਾਰ, 9 ਮਾਰਚ, 2021<br>(10.00 ਵਜੇ ਸਵੇਰੇ) | ਸਾਲ 2021-22 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ। |
| ਬੁੱਧਵਾਰ, 10 ਮਾਰਚ, 2021<br>(10.00 ਵਜੇ ਸਵੇਰੇ) | I. ਸਾਲ 2021-22 ਲਈ ਬਜਟ ਅਨੁਮਾਨਾਂ ਤੇ ਆਮ ਬਹਿਸ ਮੁੜ ਆਰੰਭ ਕਰਨਾ।<br>(ਸਮਾਪਤੀ ਕੀਤੀ ਜਾਵੇਗੀ)<br>II. <u>ਵਿੱਤੀ ਕੰਮ-ਕਾਰ-</u><br>i) ਸਾਲ 2021-22 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਗਰਾਂਟਾਂ ਲਈ ਮੰਗਾਂ ਤੇ ਬਹਿਸ ਅਤੇ ਵੋਟਿੰਗ; ਅਤੇ<br>ii) ਸਾਲ 2021-22 ਲਈ ਬਜਟ ਅਨੁਮਾਨਾਂ ਦੇ ਸਬੰਧ ਵਿਚ ਨਮਿੱਤਣ ਬਿੱਲ।<br>III. ਸਦਨ ਨੂੰ ਅਣਮਿੱਥੇ ਸਮੇਂ ਲਈ ਸਥੱਗਿਤ ਕਰਨ ਸਬੰਧੀ ਨਿਯਮ 16 ਅਧੀਨ ਪ੍ਰਸਤਾਵ।<br>IV. ਸਾਲ 2021-22 ਲਈ ਪੰਜਾਬ ਵਿਧਾਨ ਸਭਾ ਦੀਆਂ ਚੁਣੀਆਂ ਜਾਣ ਵਾਲੀਆਂ ਕਮੇਟੀਆਂ ਦੇ ਗਠਨ ਸਬੰਧੀ |

ਪ੍ਰਸਤਾਵ।

V. ਵਿਧਾਨਕ ਕੰਮ-ਕਾਰ

ਜੇਕਰ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦਾ/ਦੇ ਕੋਈ ਨਿਯਮ ਉਕਤ ਸ਼ਿਫਾਰਸ਼ਾਂ ਨਾਲ ਅਸੰਗਤ ਹੋਏ/ਹੋਣ, ਤਾਂ ਉਹ ਨਿਯਮ ਉਸ ਹੱਦ ਤੱਕ ਮੁਅੱਤਲ ਰਹੇਗਾ/ਰਹਿਣਗੇ ।

---------

## WALK OUT

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਛੇਵੇਂ ਪੰਜਾਬ ਤਨਖਾਹ ਕਮਿਸ਼ਨ ਦੀ ਰਿਪੋਰਟ ਲਾਗੂ ਕੀਤੇ ਜਾਣ ਦੀ ਮੰਗ, ਡੀ.ਏ. ਦੀਆਂ ਬਕਾਇਆ ਕਿਸ਼ਤਾਂ ਜਾਰੀ ਕੀਤੇ ਜਾਣ ਦੀ ਮੰਗ, ਕੇਂਦਰੀ ਤਨਖਾਹ ਕਮਿਸ਼ਨ ਪੰਜਾਬ ਦੇ ਮੁਲਾਜ਼ਮਾਂ ਤੇ ਲਾਗੂ ਨਾ ਕੀਤੇ ਜਾਣ ਦੀ ਮੰਗ ਅਤੇ ਕੱਚੇ ਮੁਲਾਜ਼ਮ ਪੱਕੇ ਕਰਨ ਦੀ ਮੰਗ ਸਬੰਧੀ ਸਰਕਾਰ ਵਿਰੋਧੀ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ-ਆਊਟ ਕਰ ਗਏ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ। ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਦੇ ਮੈਂਬਰ ਸਰਦਾਰ ਸੁਖਜੀਤ ਸਿੰਘ ਹਾਊਸ ਵਿੱਚ ਖੜ੍ਹੇ ਉੱਚੀ-ਉੱਚੀ ਗੱਲਾਂ ਕਰ ਰਹੇ ਸਨ। ਮਾਨਯੋਗ ਸਪੀਕਰ ਵੱਲੋਂ ਉਨ੍ਹਾਂ ਨੂੰ ਅਜਿਹਾ ਕਰਨ ਤੋਂ ਰੋਕਿਆ ਗਿਆ।)

## PRESENTATION OF THE FIRST REPORT OF THE BUSINESS ADVISORY COMMITTEE *(Resumption)*

**ਸੰਸਦੀ ਮਾਮਲੇ ਮੰਤਰੀ** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

**ਮਾਨਯੋਗ ਸਪੀਕਰ:** ਪ੍ਰਸਤਾਵ ਕੀਤਾ-

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

ਬਹਿਸ, ਜੇਕਰ ਕੋਈ ਹੋਵੇ? ਹਾਂ ਜੀ ਅਮਨ ਜੀ।

**ਸ਼੍ਰੀ ਅਮਨ ਅਰੋੜਾ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਮੈਂ ਇੱਕ ਕਾਲ ਅਟੈਂਸ਼ਨ ਮੋਸ਼ਨ ਲਗਾਈ ਸੀ, ਇੱਕ ਪ੍ਰਾਈਵੇਟ ਮੈਂਬਰ ਬਿਲ ਲਗਾਇਆ ਸੀ ਕਿ ਜਿਹੜਾ ਪੰਜਾਬ ਦੀ ਸਰਕਾਰ ਕਾਂਗਰਸ ਪਾਰਟੀ ਦਾ ਇਲੈਕਸ਼ਨਾਂ ਤੋਂ ਪਹਿਲਾਂ ਵਾਅਦਾ ਸੀ ਕਿ ਤਿੰਨ ਪ੍ਰਾਈਵੇਟ ਥਰਮਲ ਪਲਾਂਟਾਂ ਦੇ ਨਾਲ ਐਗਰੀਮੈਂਟ ਹੋਏ ਹਨ, ਉਨ੍ਹਾਂ ਨੂੰ ਰੱਦ ਕਰਕੇ ਰਿਵਿਊ ਕਰਾਂਗੇ। ਜਿਸ ਦੀ ਵਜ੍ਹਾ ਕਰਕੇ, ਮਹਿੰਗੀ ਬਿਜਲੀ ਕਰਕੇ ਪੰਜਾਬ ਦੇ ਲੋਕਾਂ ਦੀ ਲੁੱਟ ਹੋ ਰਹੀ ਹੈ। (ਵਿਘਨ...ਸ਼ੋਰ)

**ਮਾਨਯੋਗ ਸਪੀਕਰ** : ਤੁਸੀਂ ਜਦੋਂ ਬੋਲਣਾ ਹੈ, ਉਦੋਂ ਬੋਲ ਲੈਣਾ। (ਵਿਘਨ)

**ਮਾਨਯੋਗ ਸਪੀਕਰ:** ਪ੍ਰਸ਼ਨ ਹੈ–

ਕਿ ਇਹ ਸਦਨ ਕਾਰਜ ਸਲਾਹਕਾਰ ਕਮੇਟੀ ਦੀ ਪਹਿਲੀ ਰਿਪੋਰਟ ਵਿਚ ਦਰਜ ਸਿਫਾਰਸ਼ਾਂ ਨਾਲ ਸਹਿਮਤ ਹੈ।

***ਪ੍ਰਸਤਾਵ ਪ੍ਰਵਾਨ ਹੋਇਆ।***

-----------

## PAPERS TO BE RE-LAID/LAID ON THE TABLE OF THE HOUSE

**ਮਾਨਯੋਗ ਸਪੀਕਰ:** ਅਗਲੀ ਆਈਟਮ, ਮੇਜ਼ ਤੇ ਮੁੜ ਰੱਖੇ ਜਾਣ ਵਾਲੇ ਕਾਗਜ਼। ਸ਼੍ਰੀ ਬ੍ਰਹਮ ਮਹਿੰਦਰਾ, ਸੰਸਦੀ ਮਾਮਲੇ ਮੰਤਰੀ।

**ਸੰਸਦੀ ਮਾਮਲੇ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) :** ਸ਼੍ਰੀਮਾਨ ਜੀ, ਮੈਂ ਅੱਜ ਦੀ ਕਾਰਜ ਸੂਚੀ ਵਿੱਚ ਮਦ ਨੰਬਰ ਚਾਰ ਅਧੀਨ ਦਰਸਾਏ ਗਏ ਲੜੀ ਨੰਬਰ ਇੱਕ ਤੋਂ 11 ਤੱਕ ਮੁੜ ਰੱਖੇ ਜਾਣ ਵਾਲੇ ਕਾਗਜ਼ ਪੱਤਰ ਸਦਨ ਦੀ ਮੇਜ਼ ਤੇ ਰੱਖਦਾ ਹਾਂ ਜਿਵੇਂ ਕਿ ਵੱਖ ਵੱਖ ਨਿਯਮਾਂ ਅਧੀਨ ਲੋੜੀਂਦਾ ਹੈ

1. ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਨਿਯਮ, 2017 ਜਿਵੇਂ ਕਿ ਪੰਜਾਬ ਵਸਤੂਆਂ ਅਤੇ ਸੇਵਾਵਾਂ ਕਰ ਐਕਟ, 2017 ਦੀ ਧਾਰਾ 166 ਅਧੀਨ ਲੋੜੀਂਦਾ ਹੈ।

2. ਪੰਜਾਬ ਸਲੱਮ ਡਵੈਲਰਜ਼ (ਪ੍ਰੋਪਰਾਇਟਰੀ ਰਾਈਟਸ) ਨਿਯਮ, 2020, ਜਿਵੇਂ ਕਿ ਦੀ ਪੰਜਾਬ ਸਲੱਮ ਡਵੈਲਰਜ਼ (ਪ੍ਰੋਪਰਾਇਟਰੀ ਰਾਈਟਸ) ਐਕਟ, 2020 ਦੀ ਧਾਰਾ 15 (2) ਅਧੀਨ ਲੋੜੀਂਦਾ ਹੈ।

3. ਰੀਅਲ ਅਸਟੇਟ ਰੈਗੂਲੇਟਰੀ ਅਥਾਰਿਟੀ, ਐਕਟ, 2016 ਸਬੰਧੀ ਅਧਿਸੂਚਨਾ ਨੰ.17/05/2016-5ਐਚ.ਜੀ.2/ਪੀ.ਐਫ.116 ਮਿਤੀ 27.1.2021 ਜਿਵੇਂ ਕਿ ਰੀਅਲ ਅਸਟੇਟ (ਵਿਨਿਯਮ ਅਤੇ ਵਿਕਾਸ) ਐਕਟ, 2016 ਦੀ ਧਾਰਾ 86 (2) ਅਧੀਨ ਲੋੜੀਂਦਾ ਹੈ।

4. ਸਾਲ 2017-18 ਅਤੇ 2018-19 ਲਈ ਬਠਿੰਡਾ ਵਿਕਾਸ ਅਥਾਰਿਟੀ ਦੇ ਲੇਖਿਆਂ ਦੇ ਸਾਲਾਨਾ ਵਿਵਰਣ , ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾਬੰਦੀ ਅਤੇ ਵਿਕਾਸ ਐਕਟ, 1995 ਦੀ ਧਾਰਾ 53(5) ਅਧੀਨ ਲੋੜੀਂਦਾ ਹੈ।

5. ਸਾਲ 2016-17 ਲਈ ਪੰਜਾਬ ਸੂਚਨਾ ਅਤੇ ਸੰਚਾਰ ਤਕਨਾਲੋਜੀ ਨਿਗਮ ਲਿਮਟਿਡ ਦੀ 41ਵੀਂ ਸਾਲਾਨਾ ਰਿਪੋਰਟ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

6. ਸਾਲ 2013-14 ਲਈ ਪੰਜਾਬ ਰਾਜ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਪਨਬਸ) ਦੀ 19ਵੀਂ ਸਾਲਾਨਾ ਰਿਪੋਰਟ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619- ੳ ਅਧੀਨ ਲੋੜੀਂਦਾ ਹੈ।

7. ਸਾਲ 2017-18 ਲਈ ਅੰਮ੍ਰਿਤਸਰ ਹੋਟਲ ਲਿਮਟਿਡ ਦੀ 15ਵੀਂ ਸਾਲਾਨਾ ਰਿਪੋਰਟ ਅਤੇ ਲੇਖੇ , ਜਿਵੇਂ ਕਿ ਕੰਪਨੀਜ਼ ਐਕਟ, 1956 ਦੀ ਧਾਰਾ 619-ੳ ਅਧੀਨ ਲੋੜੀਂਦਾ ਹੈ।

8. ਸਾਲ 2017-18 ਲਈ ਪੰਜਾਬ ਸ਼ਹਿਰੀ ਯੋਜਨਾ ਅਤੇ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

9. ਸਾਲ 2017-18 ਲਈ ਗ੍ਰੇਟਰ ਮੋਹਾਲੀ ਏਰੀਆ ਡਿਵੈਲਪਮੈਂਟ ਅਥਾਰਿਟੀ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

10. ਸਾਲ 2017-18 ਅਤੇ 2018-19 ਲਈ ਜਲੰਧਰ ਵਿਕਾਸ ਅਥਾਰਿਟੀ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਪੰਜਾਬ ਖੇਤਰੀ ਅਤੇ ਸ਼ਹਿਰੀ ਯੋਜਨਾ ਅਤੇ ਵਿਕਾਸ ਐਕਟ, 1995 ਦੀ ਧਾਰਾ 54(2) ਅਧੀਨ ਲੋੜੀਂਦਾ ਹੈ।

11. ਸਾਲ 2019-20 ਲਈ ਰੀਅਲ ਅਸਟੇਟ ਰੈਗੂਲੇਟਰੀ ਅਥਾਰਿਟੀ, ਪੰਜਾਬ ਦੀ ਸਾਲਾਨਾ ਰਿਪੋਰਟ ਜਿਵੇਂ ਕਿ ਰੀਅਲ ਅਸਟੇਟ (ਵਿਨਿਯਮ ਅਤੇ ਵਿਕਾਸ) ਐਕਟ, 2016 ਦੀ ਧਾਰਾ 78 (2) ਅਧੀਨ ਲੋੜੀਂਦਾ ਹੈ।

--------

## RESUMPTION OF MOTION OF THANKS AND DISCUSSION ON GOVERNOR'S ADDRESS

**ਮਾਨਯੋਗ ਸਪੀਕਰ:** ਰਾਜਪਾਲ ਦੇ ਭਾਸ਼ਣ ਤੇ ਧੰਨਵਾਦ ਪ੍ਰਸਤਾਵ। ਸ਼੍ਰੀ ਐਨ.ਕੇ ਸ਼ਰਮਾ, ਐਮ.ਐਲ.ਏ. ਕੱਲ੍ਹ ਮਿਤੀ 02.03.2021 ਨੂੰ ਧੰਨਵਾਦ ਪ੍ਰਸਤਾਵ ਤੇ ਬੋਲ ਰਹੇ ਸਨ। ਉਸ ਸਮੇਂ ਸਦਨ ਦੀ ਕਾਰਵਾਈ ਖਤਮ ਹੋ ਗਈ। ਹੁਣ ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨਗੇ, ਸ਼੍ਰੀ ਐਨ.ਕੇ.ਸ਼ਰਮਾ।

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਪਿਰਮਲ ਸਿੰਘ ਧੌਲਾ ਅਤੇ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਪੰਜਾਬ ਰਾਜ ਵਿੱਚ ਬਿਜਲੀ ਦੇ ਰੇਟ ਵੱਧਣ ਕਾਰਨ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਸ਼੍ਰੀ ਐਨ.ਕੇ.ਸ਼ਰਮਾ (ਡੇਰਾਬੱਸੀ) :** ਧੰਨਵਾਦ ਸਪੀਕਰ ਸਾਹਿਬ। ਸਪੀਕਰ ਸਾਹਿਬ ਕੱਲ੍ਹ ਮੈਂ ਬੋਲ ਰਿਹਾ ਸੀ ਕੋਰੋਨਾ ਦੇ ਉੱਤੇ ਬੜੀਆਂ ਬੜੀਆਂ ਗੱਲਾਂ ਹੋਈਆਂ। ਕਾਂਗਰਸ ਸਰਕਾਰ ਨੇ ਕੋਰੋਨਾ ਨੂੰ ਵੀ ਆਪਣੇ ਫਾਇਦੇ ਵਾਸਤੇ ਵਰਤਿਆ। ਜੇ ਆਪਣੇ ਵਿਆਹ ਕਰਨੇ ਹੁੰਦੇ ਹਨ ਤਾਂ ਚਾਹੇ ਪੰਜ ਪੰਜ ਹਜ਼ਾਰ ਗੈਦਰਿੰਗ ਹੋ ਜਾਵੇ। ਇਲੈਕਸ਼ਨ ਕਰਵਾਉਣੇ ਹੋਣ ਜਿੰਨੀਆਂ ਮਰਜ਼ੀ। ਮੀਟਿੰਗਾਂ ਹੋਣ ਐਮ.ਸੀ. ਇਲੈਕਸ਼ਨ ਲੁੱਟਣੇ ਸਨ। ਫਿਰ ਉਸ ਤੋਂ ਬਾਅਦ ਸਰਕਾਰ ਨੇ ਕਰਫਿਊ ਵੀ ਲਗਾ ਦਿੱਤਾ ਔਰ 200 ਬੰਦੇ ਤੋਂ ਵੱਧ ਇਕੱਠੇ ਨਹੀਂ ਹੋ ਸਕਦੇ। ਕਿਉਂਕਿ ਜਿਹੜੀ ਵਾਅਦਾ-ਖਿਲਾਫੀ ਕਾਂਗਰਸ ਨੇ ਪੰਜਾਬੀਆਂ ਨਾਲ ਕੀਤੀ ਹੈ, ਉਸ ਵਾਅਦਾ ਖਿਲਾਫੀ ਦੇ ਖਿਲਾਫ ਸੜਕਾਂ ਤੇ ਨਾ ਲੋਕ ਆਉਣ ਇਸ ਕਰਕੇ 200 ਬੰਦੇ ਇਕੱਠੇ ਕਰਨ ਤੇ ਵੀ ਇਨ੍ਹਾਂ ਨੇ ਪਾਬੰਦੀ ਲਗਾ ਦਿੱਤੀ। ਸਭ ਤੋਂ ਬੁਰੀ ਹਾਲਤ ਕੋਰੋਨਾ ਵਿੱਚ ਇਸ ਸਰਕਾਰ ਨੇ ਵਪਾਰੀਆਂ ਦੀ ਕੀਤੀ ਹੈ। ਤੁਸੀਂ ਦੇਖੋ ਅੱਜ ਵਿਆਹਾਂ ਤੇ ਵੀ 200 ਬੰਦੇ ਇਕੱਠੇ ਕਰਨ ਤੇ ਪਾਬੰਦੀ ਹੈ। ਕਰਫਿਊ ਵੀ ਲਗਾਇਆ ਹੋਇਆ ਹੈ। ਸੋਚੋ, ਉਸ ਗਰੀਬ ਬਾਰੇ ਜਿਸਦਾ ਰੁਜ਼ਗਾਰ ਉਸ ਦੀ ਦੁਕਾਨ ਤੋਂ ਚਲਦਾ ਸੀ। ਦੁਕਾਨਾਂ ਬੰਦ ਹਨ। ਆਹ, ਵਿਆਹ ਵਾਲੇ ਹੀ ਦੇਖ ਲਵੋ ਤੁਸੀਂ ਜੋ ਵਾਜੇ ਵਾਲੇ ਹਨ ਉਹ ਵਿਚਾਰੇ ਵਿਹਲੇ ਬੈਠੇ ਹਨ। ਕੈਮਰੇ ਵਾਲੇ ਵੀ ਵਿਹਲੇ ਬੈਠੇ ਹਨ। ਟੈਂਟਾਂ ਵਾਲੇ ਵੀ ਵਿਹਲੇ ਬੈਠੇ ਹਨ। ਸਰਕਾਰ ਦੀ ਨਲਾਇਕੀ ਕਰਕੇ ਜਿਹੜਾ ਸਮੇਂ ਸਿਰ ਰਾਸ਼ਨ ਗਰੀਬਾਂ ਨੂੰ ਨਹੀਂ ਦੇ ਸਕੀ। ਪੰਜ ਲੱਖ ਜਿਹੜੇ ਇੱਥੇ ਕੰਮ ਕਰਨ ਵਾਲੇ ਸੀ ਉਹ ਮਾਈਗ੍ਰੇਟ ਹੋਏ। ਫੈਕਟਰੀਆਂ ਬੰਦ ਹੋਈਆਂ। ਸਰਕਾਰ ਨੇ ਬੰਦ ਫੈਕਟਰੀਆਂ ਤੇ ਵੀ ਐਵਰੇਜ ਬਿਲ ਲਗਾਏ ਅਤੇ ਪੰਜਾਬ ਦੀ ਇਕਾਨਮੀ ਨੂੰ ਖਤਮ ਕਰਨ ਵਿੱਚ ਬਹੁਤ ਵੱਡਾ ਰੋਲ ਸਰਕਾਰ ਦਾ ਰਿਹਾ ਹੈ। ਬੜੀਆਂ ਗੱਲਾਂ ਹੋਈਆਂ ਕਿ ਹੈਲਥ ਵਿੱਚ ਬਹੁਤ ਕੰਮ ਕੀਤਾ। ਸਾਡੇ ਜ਼ਿਲ੍ਹੇ ਦੇ ਮਨਿਸਟਰ ਹਨ ਸਿੱਧੂ ਸਾਹਿਬ। ਜ਼ਿਲ੍ਹਾ ਮੁਹਾਲੀ ਦੇ ਵਿੱਚ ਇੱਕ ਵੀ ਵੈਂਟੀਲੇਟਰ ਸਰਕਾਰੀ ਹਸਪਤਾਲਾਂ ਵਿੱਚ ਕੋਰੋਨਾ ਵਾਸਤੇ ਨਹੀਂ ਵਰਤਿਆ ਗਿਆ। ਪੰਜ ਵੈਂਟੀਲੇਟਰ ਖਰੀਦੇ ਉਹ ਅੱਜ ਤੱਕ ਨਹੀਂ ਚਾਲੂ ਹੋਏ। ਉੱਥੇ ਕੋਈ ਸਟਾਫ ਨਹੀਂ ਹੈ। ਇੱਕ ਪ੍ਰਾਈਵੇਟ ਹਸਪਤਾਲ ਨਾਲ ਗਿੱਟ-ਮਿੱਟ ਕਰਕੇ ਉੱਥੇ ਤਾਂ ਇਨ੍ਹਾਂ ਨੇ ਢਾਈ ਕਰੋੜ ਰੁਪਏ ਮਹੀਨਾ ਦੇ ਦਿੱਤਾ ਪਰ ਸਰਕਾਰੀ ਹਸਪਤਾਲਾਂ ਵਿੱਚ ਇੱਕ ਵੀ ਕੋਰੋਨਾ ਦਾ ਪ੍ਰਬੰਧ ਨਹੀਂ ਹੋਇਆ। ਬੜੀਆਂ ਗੱਲਾਂ ਹੁਣ ਇਹ ਕਰ

ਰਹੇ ਸੀ ਕਿ ਘਰ ਜਾ ਕੇ ਟੈਸਟ ਵੀ ਕਰਦੇ ਹਨ ਅਤੇ ਦਵਾਈ ਵੀ ਦਿੰਦੇ ਹਨ। ਮੇਰਾ ਤਾਂ ਪੂਰਾ ਪਰਿਵਾਰ ਕੋਰੋਨਾ ਪਾਜ਼ੀਟਿਵ ਰਿਹਾ ਹੈ ਕੋਈ ਪੁੱਛਣ ਤੱਕ ਨਹੀਂ ਆਇਆ। ਔਰ ਟਕੌਲੀ ਹਸਪਤਾਲ ਵਿੱਚ 12 ਪੇਸ਼ੈਂਟ ਕੋਰੋਨਾ ਦੇ ਆ ਗਏ। ਉੱਥੇ ਕਰਫਿਊ ਦੇ ਸਮੇਂ ਕਿੱਟਾਂ ਤੱਕ ਨਹੀਂ ਸਨ। ਮੈਂ ਆਪ ਲੁਧਿਆਣੇ ਤੋਂ ਲਿਆ ਕੇ ਕਿੱਟਾਂ, ਮਾਸਕ ਤੇ ਸੈਨੇਟਾਈਜ਼ਰ ਦਿੱਤੇ। ਅੱਜ ਵੀ ਟਕੌਲੀ ਵਿੱਚ ਮੰਤਰੀ ਸਾਹਿਬ ਨੀਂਹ ਪੱਥਰ ਤਾਂ ਰੱਖ ਆਏ ਪਰੰਤੂ ਉੱਥੇ ਕੋਈ ਐਂਬੂਲੈਂਸ ਨਹੀਂ ਕੋਈ ਐਕਸਰੇ ਮਸ਼ੀਨ ਨਹੀਂ ਤੇ ਹਸਪਤਾਲ ਸਬ-ਡਵੀਜ਼ਨ ਲੈਵਲ ਦਾ ਬਣ ਗਿਆ। ਅੱਜ ਵੀ ਢਕੌਲੀ ਹਸਪਤਾਲ ਵਿੱਚ ਡਾਕਟਰਾਂ ਦੀ ਬਹੁਤ ਵੱਡੀ ਘਾਟ ਹੈ। ਇਸੇ ਤਰ੍ਹਾਂ ਡੇਰਾਬੱਸੀ ਹਸਪਤਾਲ ਵਿੱਚ ਹੈ। ਇਹ ਕਹਿੰਦੇ ਹਨ ਕਿ ਇਲਾਜ ਵਧੀਆ ਕਰ ਦਿੱਤਾ ਪਰ ਉੱਥੇ ਓ.ਪੀ.ਡੀ.50 ਪਰਸੈਂਟ ਰਹਿ ਗਈ ਹੈ। ਤੁਸੀਂ ਡੇਰਾਬੱਸੀ ਅਤੇ ਢਕੌਲੀ ਵਿੱਚ ਜਾ ਕੇ ਚੈੱਕ ਕਰ ਲੈਣਾ। ਸੋ ਕੋਰੋਨਾ ਦੇ ਸਮੇਂ ਵੀ ਇਲਾਜ ਕਰਨ ਦੀ ਬਜਾਏ ਪ੍ਰਾਈਵੇਟ ਹਸਪਤਾਲਾਂ ਨਾਲ ਸੌਦੇਬਾਜ਼ੀ ਕਰਕੇ ਉੱਥੇ ਕੀ ਹੋਇਆ ਕਿ ਇਕੱਲਾ ਇਕੱਲਾ ਮਰੀਜ਼ ਪੰਜ ਪੰਜ ਲੱਖ ਤੋਂ ਲੈ ਕੇ 10,10 ਲੱਖ ਰੁਪਏ ਪ੍ਰਾਈਵੇਟ ਹਸਪਤਾਲਾਂ ਵਿੱਚ ਦੇਣ ਲਈ ਬੇਵੱਸ ਹੋਇਆ। ਲੋਕਾਂ ਨੇ ਕੋਰੋਨਾ ਦਾ ਇਲਾਜ ਕਰਵਾਉਣ ਵਾਸਤੇ ਜ਼ਮੀਨਾਂ ਤੱਕ ਵੇਚ ਦਿੱਤੀਆਂ। ਇਹ ਕਹਿੰਦੇ ਹਨ ਕਿ ਅਸੀਂ ਸਰਕਾਰੀ ਹਸਪਤਾਲਾਂ ਵਿੱਚ ਪ੍ਰਬੰਧ ਕਰ ਦਿੱਤਾ। ਸੋ, ਬੁਰੀ ਤਰ੍ਹਾਂ ਉਨ੍ਹਾਂ ਵਿੱਚ ਇਹ ਫੇਲ੍ਹ ਹੋਏ ਹਨ।

ਪੂਰੇ ਜ਼ਿਲ੍ਹੇ ਦੇ ਵਿੱਚ ਅੱਜ ਇੱਕ ਵੀ ਵੈਂਟੀਲੇਟਰ ਫੰਕਸ਼ਨਲ ਨਹੀਂ ਹੈ। ਹੁਣ ਅਸੀਂ ਐਜੂਕੇਸ਼ਨ ਦੀ ਗੱਲ ਕਰਦੇ ਹਾਂ ਕਿ ਸਮਾਰਟ ਸਕੂਲ ਬਣਾ ਦਿੱਤੇ। (ਵਿਘਨ......ਸ਼ੋਰ)

**ਮਾਨਯੋਗ ਸਪੀਕਰ** : ਜੋ ਵੀ ਬਿਨਾਂ ਇਜਾਜ਼ਤ ਤੋਂ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

**ਸ਼੍ਰੀ ਐਨ.ਕੇ. ਸ਼ਰਮਾ** : ਸ਼੍ਰੀ ਕ੍ਰਿਸ਼ਨ ਕੁਮਾਰ ਜੀ ਨੇ ਮਿਹਨਤ ਕਰਕੇ ਅਤੇ ਟੀਚਰਾਂ ਨੇ ਪਿੰਡਾਂ ਵਿੱਚ ਘੁੰਮ ਘੁੰਮ ਕੇ ਪੈਸੇ ਇਕੱਠੇ ਕਰਕੇ ਥੋੜ੍ਹਾ ਬਹੁਤਾ ਪੇਂਟ ਕਰਵਾ ਦਿੱਤਾ ਪਰ ਇਨ੍ਹਾਂ ਨੇ ਤਾਂ ਸਮਾਰਟ ਦੀ ਵਿਆਖਿਆ ਹੀ change ਕਰ ਦਿੱਤੀ।

**ਮਾਨਯੋਗ ਸਪੀਕਰ :** ਬੈਠ ਜਾਓ, ਬੈਠ ਜਾਓ। ਥੱਕ ਗਏ ਹੋਣੇ ਹੋ। ਪਾਣੀ ਪੀ ਲਓ, ਪਾਣੀ। ਬੈਠ ਜਾਓ। ਪਾਣੀ ਵੀ ਲੋ ਪਾਣੀ (ਵੈਲ ਵਿੱਚ ਨਾਅਰੇ ਲਗਾ ਰਹੇ ਮੈਂਬਰਾਂ ਨੂੰ ਸੰਬੋਧਨ ਕਰਦੇ ਹੋਏ)

**ਸ਼੍ਰੀ ਐਨ.ਕੇ. ਸ਼ਰਮਾ** : ਕੀ ਅਸੀਂ ਪੇਂਟ ਕਰਨ ਨਾਲ ਸਿਰਫ ਸਮਾਰਟ ਸਕੂਲ ਕਹਿ ਸਕਦੇ ਹਾਂ? (ਵਿਘਨ......ਸ਼ੋਰ) ਸਪੀਕਰ ਸਾਹਿਬ, ਦੋ ਮਿੰਟ ਕਿਉਂਕਿ ਸੁਣ ਤਾਂ ਰਿਹਾ ਨਹੀਂ ਕੁਝ।

## WALK OUT

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਪਿਰਮਲ ਸਿੰਘ ਧੌਲਾ ਅਤੇ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਪੰਜਾਬ ਰਾਜ ਵਿੱਚ ਬਿਜਲੀ ਮਹਿੰਗੀ ਹੋਣ ਕਾਰਨ ਵੈਲ ਆਫ਼ ਦਿ ਹਾਊਸ ਵਿੱਚੋਂ ** ** ਨਾਅਰੇ ਮਾਰਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

## MOTION OF THANKS AND DISCUSSION ON GOVERNOR'S ADDRESS
## *(Resumption)*

**ਸ਼੍ਰੀ ਐਨ.ਕੇ. ਸ਼ਰਮਾ :** ਸਪੀਕਰ ਸਾਹਿਬ, ਐਜੂਕੇਸ਼ਨ ਦੀ ਗੱਲ ਆਈ ਹੈ। ਬੜੀਆਂ ਗੱਲਾਂ ਹੋਈਆ ਕਿ students ਵਧੇ ਹਨ। ਇਸ ਦੇ ਵਿੱਚ ਕੋਈ ਸ਼ੱਕ ਨਹੀਂ ਪਰ ਜਿਹੜੀ enrolment ਵਧੀ ਹੈ ਉਸ ਦੇ ਦੋ ਵੱਡੇ ਕਾਰਨ ਹਨ। ਇੱਕ ਤਾਂ ਜਿਹੜੀ ਪਹਿਲਾਂ ਪ੍ਰੀ-ਨਰਸਰੀ ਕਲਾਸਿਜ਼ ਹੁੰਦੀਆਂ ਸਨ, ਉਹ ਪਹਿਲਾਂ ਆਂਗਣਵਾੜੀ ਸੈਂਟਰਾਂ ਦੇ ਵਿੱਚ ਆਂਗਣਵਾੜੀ ਵਰਕਰ ਚਲਾਉਂਦੇ ਹੁੰਦੇ ਸਨ, ਉਨ੍ਹਾਂ ਬੱਚਿਆਂ ਦੀਆਂ ਐਡਮਿਸ਼ਨਾਂ ਹੋਈਆਂ। ਦੂਸਰਾ, ਕਰੋਨਾ ਮਹਾਂਮਾਰੀ ਦੌਰਾਨ ਮੁਲਾਜ਼ਮਾਂ ਦੀ ਕੋਈ ਮਦਦ ਨਹੀਂ ਹੋਈ, ਵਪਾਰੀਆਂ ਦੀ, ਦੁਕਾਨਦਾਰਾਂ ਦੀ ਕੋਈ ਮਦਦ ਨਹੀਂ ਹੋਈ, ਉਹ ਬੱਚੇ ਉੱਥੋਂ ਡਰਾਪ ਕਰਕੇ ਸਕੂਲਾਂ ਦੇ ਵਿੱਚ ਆਏ ਹਨ। ਪਰ ਜਿੰਨੀ enrolment ਵਧੀ ਹੈ, ਕੀ ਪੰਜਾਬ ਸਰਕਾਰ ਨੂੰ ਉਤਨੇ ਟੀਚਰ ਭਰਤੀ ਕੀਤੇ ਹਨ? ਅੱਜ ਬਿਨਾਂ ਟੀਚਰਾਂ ਤੋਂ ਪੰਜਾਬ ਵਿੱਚ ਸਕੂਲ ਚੱਲ ਰਹੇ ਹਨ। ਸੀ.ਐਸ. ਸਾਹਿਬ ਅਤੇ ਮੰਤਰੀ ਜੀ ਕੱਲ੍ਹ ਕਹਿ ਰਹੇ ਸਨ ਕਿ ਸਾਰੇ ਸਕੂਲ ਅਸੀਂ ਸਮਾਰਟ ਬਣਾ ਦਿੱਤੇ ਹਨ। ਮੇਰੇ ਡੇਰਾ ਬੱਸੀ ਹਲਕੇ ਵਿੱਚ ਇੱਕ ਸਕੂਲ ਹੈ, ਉਹ ਇਕੱਲਾ ਹੀ 40,000 ਆਬਾਦੀ ਨੂੰ ਫੀਡ ਕਰਦਾ ਹੈ। ਅਗਰ ਇਹ ਕਹਿੰਦੇ ਹਨ ਤਾਂ ਸਬ ਕਮੇਟੀ ਬਣਾ ਕੇ ਮੇਰੇ ਨਾਲ ਚੱਲੋ, ਮੈਂ ਦਿਖਾ ਦਿੰਦਾ ਹਾਂ। ਇੱਕ ਕਰੋੜ ਰੁਪਿਆ ਬਾਦਲ ਸਾਹਿਬ ਨੇ ਉਸ ਦੀ ਬਿਲਡਿੰਗ ਉੱਤੇ ਲਗਾਇਆ ਸੀ। ਸਿਰਫ਼ white wash ਕਰਨਾ ਰਹਿ ਗਿਆ ਸੀ ਅਤੇ ਚਾਰ ਸਾਲਾਂ ਦੇ ਵਿੱਚ white wash ਤੱਕ ਨਹੀਂ ਹੋਇਆ। ਮੇਰੇ ਹਲਕੇ ਵਿੱਚ ਇੱਕ ਕਾਲਜ ਹੈ ਜਿਹੜਾ 150 ਪਿੰਡਾਂ ਨੂੰ ਅਤੇ 03 ਸ਼ਹਿਰਾਂ ਨੂੰ ਫੀਡ ਕਰਦਾ ਹੈ।

**ਮਾਨਯੋਗ ਸਪੀਕਰ :** ਚਲੋ ਸ਼ਰਮਾ ਜੀ, ਵਾਈਂਡ ਅੱਪ ਕਰੋ, ਵਾਈਂਡ ਅੱਪ।

**ਸ਼੍ਰੀ ਐਨ.ਕੇ. ਸ਼ਰਮਾ :** 3-4 ਕਰੋੜ ਰੁਪਏ ਉਸ ਕਾਲਜ ਉੱਤੇ ਖਰਚ ਕੀਤਾ ਸੀ। ਸਿਰਫ white wash ਕਰਨਾ ਰਹਿੰਦਾ ਸੀ ਪਰ ਅੱਜ ਤੱਕ white wash ਨਹੀਂ ਹੋਇਆ, ਭਾਵੇਂ ਚੈਕ ਕਰ ਲਵੋ। ਦੂਸਰੀ ਗੱਲ, ਮੰਤਰੀ ਜੀ ਨੇ ਵੀ ਜ਼ਿਕਰ ਕੀਤਾ ਹੈ ਕਿ ਨਹਿਰੀ ਪਾਣੀ ਦਾ ਅਸੀਂ ਵਿਸ਼ੇਸ਼ ਪ੍ਰਬੰਧ ਕਰ ਰਹੇ ਹਾਂ। ਮੈਂ ਜ਼ੀਰਕਪੁਰ ਦੇ ਵਿੱਚ resolution ਪਾ ਕੇ 50 ਕਰੋੜ ਰੁਪਏ ਦੀ ਐਫ.ਡੀ. ਰੱਖੀ ਅਤੇ ਸਰਕਾਰ ਨੂੰ ਬੇਨਤੀ

ਕੀਤੀ ਕਿ ਖਰਚਾ ਮਿਊਂਸਪੈਲਿਟੀ ਕਰੇਗੀ, ਤੁਸੀਂ ਸਾਨੂੰ ਰਾਜਪੁਰੇ ਤੋਂ ਨਹਿਰੀ ਪਾਣੀ ਦੇ ਦਿਓ। ਸਪੀਕਰ ਸਾਹਿਬ, ਦੋ ਸਾਲ ਹੋ ਗਏ ਹਨ, ਕੋਈ ਕਾਰਵਾਈ ਇਸ ਸਬੰਧੀ ਨਹੀਂ ਕੀਤੀ ਗਈ। ਅੱਜ ਤੱਕ ਨਾ ਟੈਂਡਰ ਪ੍ਰਾਸੈਸ ਸ਼ੁਰੂ ਹੋਇਆ, ਨਾ ਕੋਈ ਪ੍ਰਾਜੈਕਟ ਬਣਿਆ ਅਤੇ ਨਾ ਹੀ ਕੋਈ ਰਿਪੋਰਟ ਕੀਤੀ ਗਈ। ਉਹ ਉਸੇ ਤਰ੍ਹਾਂ ਹੀ ਪਿਆ ਹੈ। ਮਤਲਬ ਕਿ ਸਰਕਾਰ ਨੇ ਇੱਕ ਪੈਸਾ ਵੀ ਨਹੀਂ ਲਗਾਉਣਾ, ਖਰਚਾ ਸਾਰਾ ਮਿਊਂਸਪੈਲਿਟੀ ਨੇ ਕਰਨਾ ਹੈ, ਪਰ ਉਹ ਉਸੇ ਤਰ੍ਹਾਂ ਹੀ ਪਿਆ ਹੈ। ਜ਼ਿਰਕਪੁਰ ਦੇ ਵਿੱਚ 200 ਫੁੱਟ ਚੌੜੀ ਰੋਡ, ਸਾਡੀ ਸਰਕਾਰ ਦੇ ਵਿੱਚ ਬਾਦਲ ਸਾਹਿਬ ਨੇ ਐਕੁਆਇਰ ਕਰਵਾਈ ਸੀ, ਉਸ ਉੱਤੇ ਕਰੋੜਾਂ ਰੁਪਏ ਖਰਚ  ਹੋਏ। ਬਣਾਉਣ ਦੇ ਉੱਤੇ ਸਿਰਫ 15 ਕਰੋੜ ਰੁਪਏ ਲੱਗਣੇ ਸਨ ਪਰ ਸਰਕਾਰ 04 ਸਾਲ ਦੇ ਵਿੱਚ ਉਹ ਸੜਕ ਕੰਪਲੀਟ ਨਹੀਂ ਕਰ ਸਕੀ। ਅੱਜ ਜ਼ਿਰਕਪੁਰ ਦੇ ਵਿੱਚ ਚੌਕ ਤੋਂ ਲੈ ਕੇ ਸਿੰਘਪੁਰੇ ਤੱਕ ਜਾਮ ਲਗਦਾ ਹੈ। ਮਤਲਬ ਕਿ ਸਾਡੀ ਸਰਕਾਰ ਦੇ ਰੋਡ ਐਕੁਆਇਰ ਕਰਨ ਉੱਤੇ 200-300 ਕਰੋੜ ਰੁਪਏ ਖਰਚ ਹੋਏ ਪਰ ਇਹ ਸਰਕਾਰ 15-20 ਕਰੋੜ ਰੁਪਏ ਰੋਡ ਬਣਾਉਣ ਉੱਤੇ ਖਰਚ ਨਹੀਂ ਕਰ ਸਕੀ।

ਅਸੀਂ ਕਿਹਾ ਕਿ ਸਾਨੂੰ ਐਨ.ਓ.ਸੀ. ਦੇ ਦਿਉ ਅਸੀਂ ਬਣਾ ਦਿਆਂਗੇ ਲੇਕਿਨ ਸਾਨੂੰ ਵੀ ਬਣਾਉਣ ਦੀ ਪਰਮਿਸ਼ਨ ਨਹੀਂ ਦਿੱਤੀ ਗਈ । ਪੰਜਾਬ ਦੇ ਅੰਦਰ ਤੁਸੀਂ ਵੇਖੋ ਕਿ ਸਾਡੀ ਸਰਕਾਰ ਦੇ ਵਿੱਚ ease to do ਬਿਜਨੈਸ਼ ਵਿੱਚ ਪੰਜਾਬ ਨੰਬਰ ਇੱਕ ਉਤੇ ਸੀ, ਇੰਫ੍ਰਾਸਟ੍ਰਕਚਰ ਸੜਕਾਂ ਅਸੀਂ ਤਿਆਰ ਕੀਤੀਆਂ, ਏਅਰਪੋਰਟ ਅਸੀਂ ਬਣਾਏ, ਬਿਜਲੀ ਅਸੀਂ ਪੈਦਾ ਕੀਤੀ, ਅਸੀਂ ਜਾ ਕੇ ਮਾਰਕੀਟਿੰਗ ਵਿੱਚ ਪੰਜਾਬ ਦੀਆਂ ਇੰਨਫੋਸਿਸ ਵਰਗੀਆਂ, ਮਹਿੰਦਰਾ ਵਰਗੀਆਂ ਬੜੀਆਂ ਵੱਡੀਆਂ ਵੱਡੀਆਂ ਆਈ.ਟੀ.ਸੀਜ਼ ਵਰਗੀਆਂ ਕੰਪਨੀਆਂ ਆਈਆਂ ਲੇਕਿਨ ਇਨ੍ਹਾਂ ਦੇ ਚਾਰ ਸਾਲਾਂ ਵਿੱਚ ਇੱਕ ਵੀ ਕੰਪਨੀ ਨਹੀਂ ਆਈ, ਸਿੰਗਲ ਬੰਦੇ ਨੂੰ ਰੋਜ਼ਗਾਰ ਨਹੀਂ ਮਿਲਿਆ...

**ਮਾਨਯੋਗ ਸਪੀਕਰ:** ਸ਼ਰਮਾ ਜੀ, ਤੁਹਾਡਾ ਧੰਨਵਾਦ, ਥੈਂਕ ਯੂ। ਤੁਸੀਂ ਬੈਠੋ ਜੀ। ਚਲੋ, ਤੁਸੀਂ ਵਾਈਂਡ ਅੱਪ ਕਰੋ ਜੀ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜੀ।

**ਸ਼੍ਰੀ ਐਨ.ਕੇ.ਸ਼ਰਮਾ:** ਘਰ ਘਰ ਕੋਈ ਰੋਜ਼ਗਾਰ ਨਹੀਂ ਦੇ ਸਕੀ।

**ਮਾਨਯੋਗ ਸਪੀਕਰ:** ਤੁਸੀਂ ਬੈਠੋ ਜੀ, ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ ਜੀ।

**ਸ਼੍ਰੀ ਐਨ.ਕੇ.ਸ਼ਰਮਾ:** ਸਰ, ਮੈਂ ਵਾਈਂਡ ਅੱਪ ਤਾਂ ਕਰ ਲਵਾਂ ਜੀ ।

**ਮਾਨਯੋਗ ਸਪੀਕਰ:** ਹਾਂ ਵਾਈਂਡ ਅੱਪ ਕਰ ਲਵੋ, ਇੱਕ ਸਕਿੰਡ ਜੀ। ਵਾਈਂਡ ਅੱਪ ਕਰ ਲਵੋ।

**ਸ਼੍ਰੀ ਐਨ.ਕੇ.ਸ਼ਰਮਾ:** ਸਪੀਕਰ ਸਾਹਿਬ, ਜੋ ਵੀ ਗਵਰਨਰ ਸਾਹਿਬ ਤੋਂ ਬੁਲਵਾਇਆ ਗਿਆ ਹੈ, ਟੋਟਲ ** ਹੈ, ਸਰਕਾਰ ਆਪਣਾ ਗੁਟਕਾ ਸਾਹਿਬ ਦੀ ਸਹੁੰ ਖਾ ਕੇ ਕੋਈ ਵੀ ਵਾਅਦਾ ਪੂਰਾ ਨਹੀਂ ਕਰ ਸਕੀ, ਇਹ ਜਿਹੜੀ ਸਪੀਚ ਹੈ ਇਹ ** ਹੈ, ਅਸੀਂ ਇਸ ਨੂੰ ਟੋਟਲੀ ਰਿਜੈਕਟ ਕਰਦੇ ਹਾਂ, ਹਰ ਵਾਰ ਗਵਰਨਰ ਸਾਹਿਬ ਨੂੰ ਇਥੇ ਬੁਲਾ ਕੇ ਸਰਕਾਰ ਬੇਇੱਜ਼ਤੀ ਕਰਵਾਉਂਦੀ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਖਹਿਰਾ ਸਾਹਿਬ ਤੁਸੀਂ ਕੀ ਕਹਿਣਾ ਚਾਹੁੰਦੇ ਹੋ?

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਕੱਲ੍ਹ ਕੁਝ ਸਦਨ ਦੇ ਵਿੱਚ ਸਾਡੇ ਉਤੇ ਕੁਝ Maliciously false allegations ਕਾਰਪੋਰੇਟ ਅਕਾਲੀਆਂ ਵੱਲੋਂ ਅਖੌਤੀ ਅਤੇ ਆਹ ਫਰਜ਼ੀ ਇਨਕਲਾਬੀਆਂ ਵੱਲੋਂ (ਆਮ ਆਦਮੀ ਪਾਰਟੀ ਦੇ ਬੈਂਚਿਜ਼ ਵੱਲ ਇਸ਼ਾਰਾ) ਐਂਟੀ ਡਿਫੈਕਸ਼ਨ ਲਾਅ ਨੂੰ ਲੈ ਕੇ ਲਗਾਈਆਂ ਗਈਆਂ ਸੀ It is a matter of record that four petitions are pending before you and High Court in so far anti defection law is concerned about our membership.ਤੁਹਾਨੂੰ ਇਹ ਕਾਨੂੰਨ ਸਿਖਾ ਰਹੇ ਸੀ, ਤੁਸੀਂ ਇਨ੍ਹਾਂ ਨੂੰ ਕਿਹਾ ਕਿ ਸਪੀਕਰ ਬਾਊਂਡ ਨਹੀਂ ਹੈ, ਸਪੀਕਰ ਉਤੇ ਕੋਈ ਟਾਈਮ ਲਿਮਟ ਨਹੀਂ, ਉਦੋਂ ਤੁਸੀਂ ਇਨ੍ਹਾਂ ਨੂੰ ਸਮਝਾਉਣ ਦੀ ਕੋਸ਼ਿਸ਼ ਕੀਤੀ। ਇਸ ਤੋਂ ਇਲਾਵਾ ਇਨ੍ਹਾਂ ਨੂੰ ਇਲਮ ਦੀ ਕਮੀ ਹੈ, ਕਾਨੂੰਨ ਦੀ ਕਮੀ ਹੈ ਕਿ ਪੰਜਾਬ ਵਿਧਾਨ ਸਭਾ ਨੇ ਜਿਹੜੇ 10th ਸ਼ਡਿਊਲ ਦੇ ਐਂਟੀ ਡਿਫੈਕਸ਼ਨ laws ਦੇ ਜਿਹੜੇ ਰੂਲਜ਼ ਸਨ ਉਹ ਹਾਲੇ ਅਡਾਪਟ ਨਹੀਂ ਕੀਤੇ they have to be placed on every sitting. ਕੱਲ੍ਹ ਵੀ ਪਲੇਸ ਕੀਤੇ ਗਏ, ਸ਼ਾਇਦ ਅੱਜ ਵੀ ਪਲੇਸ ਹੋਣਗੇ, 30 ਸਿਟਿੰਗਜ਼ ਕੰਪਲੀਟ ਹੋਣਗੀਆਂ ਤਾਂ ਐਂਟੀ ਡਿਫੈਕਸ਼ਨ ਲਾਅ ਫਿਰ ਲਾਗੂ ਹੋਵੇਗਾ। ਤੀਜੀ ਗੱਲ ਇਹ ਹੈ ਕਿ ਇਹ ਏਡੇ ** ਬੰਦੇ ਹਨ ਕਿ ਸਿਲੈਕਟੀਵਲੀ ਅਗਰ ਇਨ੍ਹਾਂ ਦੇ ਦੋ ਐਮ.ਐਲ.ਏਜ਼ ਵਾਪਸ ਆ ਜਾਣ ਤਾਂ ਉਨ੍ਹਾਂ ਦੇ ਖਿਲਾਫ ਪਟੀਸ਼ਨ ਪਰੈਸ ਨਹੀਂ ਕਰਦੇ..

**ਮਾਨਯੋਗ ਸਪੀਕਰ:** ਚਲੋ ਛੱਡੋ ਇਸ ਗੱਲ ਨੂੰ ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਮਤਲਬ Anti Defection law is not selectable. ਲਾਸਟ, ਮੈਂ ਇਹ ਫਰਜ਼ੀ ਇਨਕਲਾਬੀਆਂ ਨੂੰ ਪੁੱਛਣਾ ਚਾਹੁੰਦਾ ਹਾਂ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸ਼੍ਰੀ ਐਨ.ਕੇ.ਸ਼ਰਮਾ ਵੱਲੋਂ ਵਿਘਨ) ਇੱਕ ਮਿੰਟ ਸ਼ਰਮਾ ਜੀ ਠਹਿਰ ਜਾਉ, ਤੁਸੀਂ ਤਾਂ ਜੀਰਕਪੁਰ ਦੀ ਗੱਲ ਕਰ ਰਹੇ ਹੋ, ਆਪਣੇ ਵਪਾਰ ਦੀ ਗੱਲ ਕਰ ਰਹੇ ਹੋ, ਮੈਂ ਇੱਥੇ ਅਸੂਲ ਦੀ ਗੱਲ ਕਰਦਾ ਹਾਂ ਕਿ ਇਨ੍ਹਾਂ ਨੇ, ਫਰਜ਼ੀ ਇਨਕਲਾਬੀਆਂ ਨੇ ਜਿਹੜਾ ਇਨ੍ਹਾਂ ਦਾ ਗੁਰੂ ਹੈ ** ਉਸ ਦੀਆਂ ਮਿੰਨਤਾਂ ਕਰਕੇ, ਗੋਡੇ ਫੜ੍ਹ ਕੇ, ਆਹ ਇਹ ਜਿਹੜਾ ਕਾਰਪੋਰੇਟ ਅਕਾਲੀ ਹੈ ਜਿਸ ਬਾਰੇ ਸਰਦਾਰ ਹਰਮਿੰਦਰ ਸਿੰਘ ਗਿੱਲ ਨੇ ਕਿਹਾ ਹੈ, ਸਿੱਖਾਂ ਦੇ ਗਦਾਰ, ਉਸ

ਦੇ ਮਿੰਨਤ ਕੱਢ ਕੇ ਫਰਜ਼ੀ ਇਨਕਲਾਬੀਆਂ ਦੇ ਗੁਰੂ ਨੇ ਗੋਡੇ ਤਲਵੇ ਚੱਟ ਕੇ ਮਾਫੀ ਮੰਗੀ (ਟਰੇਜ਼ਰੀ ਬੈਂਚਿਜ਼ ਵੱਲੋਂ ਥੰਪਿੰਗ) ਉਥੋਂ ਸਿਆਪਾ ਪਿਆ। ਸਪੀਕਰ ਸਾਹਿਬ, ਸਾਨੂੰ ਇਨ੍ਹਾਂ ਦੇ ਨਾਲ ਬਿਲਕੁਲ ਨਾ ਗਿਣਿਆ ਕਰੋ, ਸਾਨੂੰ ਸ਼ਰਮ ਆਉਂਦੀ ਹੈ ਜੀ, ਅਸੀਂ ਫਰਜ਼ੀ ਇਨਕਲਾਬੀਆਂ ਦੇ ਨਾਲ ਬਿਲਕੁਲ ਨਹੀਂ ਹਨ, ਇਨ੍ਹਾਂ ਦੇ ਤੁਸੀਂ 19 ਮੈਂਬਰ ਗਿਣਦੇ ਹੋ, ਟਾਈਮ ਐਲੋਕੇਟ ਕਰਦੇ ਹੋ, ਅਸੀਂ 4 ਅਲਹਿਦਾ ਹਾਂ, ਸਾਨੂੰ ਆਪਣੇ ਬੋਲਣ ਦਾ ਅਧਿਕਾਰ ਤੇ ਟਾਈਮ ਸਾਨੂੰ ਅਲਹਿਦਾ ਅਲਹਿਦਾ ਦਿੱਤਾ ਜਾਵੇ We are not with the so called farji inquilabis..

**ਮਾਨਯੋਗ ਸਪੀਕਰ:** ਬੈਠੋ, ਬੈਠੋ, ਬੈਠੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਜੋ ਕੁਝ ਇਨ੍ਹਾਂ ਨੇ ਕਿਹਾ ਹੈ ਕਿ ਇਹ ਇਨ੍ਹਾਂ ਦੀ ਬਣਾਈ ਹੋਈ ਸਾਰੀ ਜੋ ਅੱਜ ਆਮ ਆਦਮੀ ਪਾਰਟੀ ਦਾ ਹੋਇਆ ਹੈ, ਇਹ ਆਪ ਖੁਦ ਜਿੰਮੇਵਾਰ ਹੈ, ਇਨ੍ਹਾਂ ਦਾ ਆਗੂ ਖੁਦ ਜ਼ਿੰਮੇਵਾਰ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ :** ਬੈਠੋ, ਮਾਣੂਕੇ ਜੀ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ (ਜਗਰਾਉਂ, ਐਸ.ਸੀ.):** ਸਪੀਕਰ ਸਾਹਿਬ, ਪਹਿਲਾਂ ਤਾਂ ਜੋ ਕੱਲ੍ਹ ਹੋਇਆ ਹੈ, ਤੁਸੀਂ ਖੁਦ ਹੀ ਕਿਹਾ ਹੈ ਕਿ ਕੱਲ੍ਹ ਵਾਲੀ ਗੱਲ ਨੂੰ ਡਿਸਕਸ ਨਾ ਕੀਤਾ ਜਾਵੇ...

**ਮਾਨਯੋਗ ਸਪੀਕਰ:** ਨਾ ਕਰੀਏ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਜਿਹੜੀ ਵੀ ਗੱਲ ਹੈ। ਦੇਖੋ, ਆਪਾਂ ਸਾਰੇ ਇੱਕ ਦੂਜੇ ਦੇ ਸਤਿਕਾਰਯੋਗ ਸਾਥੀ ਹਾਂ, ਆਪਣੀ ਆਈਡੋਲਿਜੀ ਡਿਫਰੈਂਟ ਹੋ ਸਕਦੀ ਹੈ ਪਰ ਜਿਸ ਹਿਸਾਬ ਨਾਲ ਗੱਲ ਹੋਈ ਹੈ, ਉਹ ਬਿਲਕੁਲ ਗਲਤ ਹੈ । ਜੇ ਇਹ ਸਾਥੀ ਸਾਡੇ ਨਾਲ ਨਹੀਂ ਰਹਿਣਾ ਚਾਹੁੰਦੇ, ਸਾਡੇ ਵਿੱਚ ਨਹੀਂ ਰਹਿਣਾ ਚਾਹੁੰਦੇ ਤਾਂ ਕਿਰਪਾ ਕਰਕੇ ਤੁਸੀਂ ਉਨ੍ਹਾਂ ਦੀਆਂ ਸੀਟਾਂ ਵੀ ਅਲੱਗ ਕਰ ਦਿਉ, ਸਾਨੂੰ ਤਾਂ ਕੋਈ ਆਬਜੈਕਸ਼ਨ ਨਹੀਂ ਹੈ। ਦੂਜੀ ਗੱਲ ਜੇ ਤੁਹਾਡੇ ਹੱਥ ਵਿੱਚ ਜੁਰੀਡਿਕਸ਼ਨ ਹੈ ਤਾਂ ਤੁਸੀਂ ਆਪਣੇ ਆਪ ਹੀ ਇਲੈਕਸ਼ਨ ਕਰਵਾਉਣੀ, ਕੰਡਕਟ ਕਰਨੀ ਹੈ, ਤੁਸੀਂ ਤਾਂ ਕੱਲ੍ਹ ਇੱਕ ਵਾਰੀ ਹੀ ਕਹਿ ਦਿੱਤਾ ਸੀ ਕਿ Speaker is not bound to do ਇਸ ਤਰ੍ਹਾਂ ਦੀਆਂ ਗੱਲਾਂ ਸੈਸ਼ਨ ਵਿੱਚ ਸਾਨੂੰ ਸ਼ੋਭਦੀਆਂ ਨਹੀਂ ਹਨ ਜਿਹੜਾ ਸਾਡਾ ਲੀਡਰ ਹੈ ਸਾਡੇ ਲਈ ਉਹ ਸਤਿਕਾਰਯੋਗ ਹੈ, ਤੁਹਾਡੇ ਲਈ ਨਹੀਂ ਸਤਿਕਾਰਯੋਗ । (ਵਿਘਨ) ਇੱਕ ਮਿੰਟ ਮੇਰੀ ਗੱਲ ਸੁਣੋ। ਜਿਹੜਾ ਸਾਡਾ ਲੀਡਰ ਹੈ, ਉਹ ਸਾਡੇ ਲਈ ਸਤਿਕਾਰਯੋਗ ਹੈ। ਦੂਸਰੀ ਗੱਲ ਹੈ ਕਿ ਮੈਨੂੰ ਅੱਛਾ ਨਹੀਂ

ਲੱਗਦਾ ਕਿਸੇ ਵੀ ਮਾਨਯੋਗ ਮੈਂਬਰ ਦੇ ਨਾਲ ਤੂੰ-ਤੜੱਕ ਕਰਨਾ, ਮੈਨੂੰ ਅੱਛਾ ਨਹੀਂ ਲੱਗਦਾ, ਸਤਿਕਾਰਯੋਗ ਮੈਂਬਰਾਂ ਵੱਲੋਂ ਇਸ ਤਰ੍ਹਾਂ ਦੀਆਂ ਗੱਲਾਂ ਨਾ ਕੀਤੀਆਂ ਜਾਣ...(ਵਿਘਨ)

**ਮਾਨਯੋਗ ਸਪੀਕਰ:** ਮਾਣੂਕੇ ਜੀ, ਮਾਣੂਕੇ ਜੀ, ਮਾਣੂਕੇ ਜੀ, ਤੁਸੀਂ ਆਪਣੀ ਗੱਲ ਨੂੰ ਕੰਟੀਨਿਊ ਕਰੋ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਹਾਂ ਜੀ ਸਰ। ਮੈਂ ਗਵਰਨਰ ਐਡਰੈਸ ਦੇ ਪੈਰ੍ਹਾ ਨੰ: 124, 125, 126 ਤੇ 128 ਉਤੇ ਬੋਲਣਾ ਚਾਹੁੰਦੀ ਹਾਂ। ਸਪੀਕਰ ਸਾਹਿਬ, ਮੈਂ ਤੁਹਾਡਾ ਧਿਆਨ ਰਾਜਪਾਲ ਜੀ ਦੇ ਭਾਸ਼ਣ ਵੱਲ ਦਿਵਾਉਣਾ ਚਾਹੁੰਦੀ ਹਾਂ । ਰਾਜਪਾਲ ਜੀ ਦੇ ਭਾਸ਼ਣ ਵਿੱਚ ਜਿਥੇ ਅਸੀਂ ਦਬੇ ਕੁਚਲੇ ਲੋਕਾਂ ਦੀ ਗੱਲ ਕਰਾਂਗੇ ਚਾਹੇ ਉਹ ਐਸ.ਸੀ.ਹੋਣ ਜਾਂ ਓ.ਬੀ.ਸੀ. ਹੋਣ ਕਿਉਂਕਿ ਗੱਲ ਵਿਦਿਆਰਥੀਆਂ ਦੇ ਭਵਿੱਖ ਦੀ ਹੋ ਰਹੀ ਹੈ, ਇਸ ਕਰਕੇ ਹਰ ਉਹ ਬੱਚਾ ਜਿਹੜਾ ਬੱਚਾ ਸਰਕਾਰ ਤੋਂ ਆਸ ਰੱਖਦਾ ਹੈ, ਮੈਂ ਅੱਜ ਉਸ ਦੀ ਗੱਲ ਕਰਾਂਗੀ। ਸਪੀਕਰ ਸਾਹਿਬ, ਅੱਜ ਗੱਲ ਕਰ ਰਹੀ ਹਾਂ ਕਿ 2016-17 ਦੇ ਵਿਚ ਸਾਡੇ ਕੋਲ ਤਿੰਨ ਲੱਖ 10000 ਬੱਚਾ ਸੀ ਜਿਨ੍ਹਾਂ ਦੀ ਸਾਡੇ ਕੋਲ ਰਕਮ 781 ਕਰੋੜ ਰੁਪਏ ਬਣਦੀ ਸੀ। 2017-18 ਵਿੱਚ 2.88 ਲੱਖ ਬੱਚਾ ਰਹਿ ਗਿਆ ਅਤੇ ਫੰਡ 650 ਕਰੋੜ, 2018-19 ਵਿੱਚ 2.30 ਲੱਖ ਬੱਚੇ, 2019-20 ਵਿੱਚ ਦੋ ਲੱਖ ਬੱਚੇ, 2020-21 ਵਿੱਚ 1.75 ਲੱਖ ਬੱਚੇ ਹਨ। ਸਪੀਕਰ ਸਾਹਿਬ, ਬੇਸ਼ੱਕ ਅਸੀਂ ਜੋ ਮਰਜ਼ੀ ਕਹੀ ਜਾਈਏ ਜਾਂ ਜੋ ਮਰਜ਼ੀ ਅਚੀਵਮੈਂਟ ਕਰਵਾਈ ਜਾਈਏ ਪਰ ਸੱਚੀ ਗੱਲ ਇਹ ਹੈ ਕਿ ਚਾਰ ਸਾਲਾਂ ਵਿੱਚ 1,35,000 ਲੱਖ ਦੇ ਕਰੀਬ ਬੱਚੇ ਪੜ੍ਹਾਈ ਵਿਚਾਲੇ ਛੱਡ ਗਿਆ। ਇਸ ਦਾ ਕਾਰਨ ਇਕੱਲਾ ਸਕਾਲਰਸ਼ਿਪ ਨਹੀਂ ਹੈ, ਇਸ ਦਾ ਇਕ ਹੋਰ ਕਾਰਨ ਵੀ ਹੈ। ਸਕਾਲਰਸ਼ਿਪ ਦੇ ਨਾਲ ਬੱਚਿਆਂ ਨੂੰ ਮੇਨਟੀਨੈਂਸ ਅਲਾਊਂਸ ਮਿਲਦਾ ਹੁੰਦਾ ਸੀ, ਜਿਸ ਵਿਚੋਂ ਉਹ ਆਪਣੀ ਜ਼ਿੰਦਗੀ ਦੀਆਂ ਜ਼ਰੂਰਤਾਂ, ਤੰਗੀਆਂ-ਤੁਰਸ਼ੀਆਂ ਵਿੱਚ ਭੁੱਖ ਸਹਿ ਕੇ ਥੋੜ੍ਹੀਆਂ ਥੋੜ੍ਹੀਆਂ ਪੂਰੀਆਂ ਕਰਦਾ ਸੀ। ਜਿੱਥੇ ਅੱਜ ਆਪਾਂ ਕਾਲਜਾਂ ਨੂੰ ਸਕਾਲਰਸ਼ਿਪ ਦਾ ਰੌਲਾ ਪਾ ਰਹੇ ਹਾਂ, ਉਹ ਬੱਚੇ ਜਦੋਂ ਆਪਣੀ ਡੇਲੀ ਰੁਟੀਨ ਦੀ ਗੁਜ਼ਰ-ਬਸਰ ਲਈ ਦੂਜੇ ਤੇ ਮੁਹਤਾਜ ਸਨ ਤਾਂ ਉਨ੍ਹਾਂ ਦੇ ਮਾਂ-ਬਾਪ ਨੇ ਕੋਸ਼ਿਸ਼ ਕੀਤੀ ਕਿ ਇਸ ਤੋਂ ਚੰਗਾ ਤਾਂ ਇਹ ਹੈ ਕਿ ਤੂੰ ਦਿਹਾੜੀ ਤੇ ਲੱਗ ਜਾ। ਜਿਸ ਕਰਕੇ ਅੱਜ ਪੰਜਾਬ ਦਾ 1,35,000 ਲੱਖ ਬੱਚਾ ਪੜ੍ਹਾਈ ਛੱਡ ਚੁੱਕਿਆ ਹੈ। ਮੇਨਟੀਨੈਂਸ ਅਲਾਊਂਸ ਕਦੋਂ ਮਿਲੇਗਾ ਜਾਂ ਕਦੋਂ ਨਹੀਂ ਇਸ ਦਾ ਕੁਝ ਨਹੀਂ ਪਤਾ। ਹੁਣ ਸਰਕਾਰ ਨੇ, ਜਿਸ ਵਿੱਚ ਪਿੱਛੇ ਜਿਹੇ ਮੰਤਰੀ ਸਾਹਿਬ ਦਾ ਨਾਂ ਵੀ ਬੋਲਿਆ ਹੈ, ਇਕ ਤਜ਼ਵੀਜ਼ ਕੱਢੀ ਅਤੇ ਉਹ ਵੀ ਉਸ ਵਕਤ ਜਦੋਂ 1650 ਪ੍ਰਾਈਵੇਟ ਕਾਲਜਾਂ ਨੇ ਮਤਾ ਪਾਇਆ ਕਿ ਤਿੰਨ ਲੱਖ ਦਲਿਤ ਵਿਦਿਆਰਥੀਆਂ ਨੂੰ 1650 ਕਾਲਜ ਦਾਖਲਾ ਨਹੀਂ ਦੇਣਗੇ। ਸਪੀਕਰ ਸਾਹਿਬ, ਇਸ ਤੋਂ ਵੱਡੀ ਅਤੇ ਮਾੜੀ ਤ੍ਰਾਸਦੀ ਕੀ ਹੋ ਸਕਦੀ ਹੈ? ਅਸੀਂ ਇਸ ਪਵਿੱਤਰ ਸਦਨ ਵਿੱਚ ਬੈਠੇ ਹਾਂ ਅਤੇ ਆਪਣਾ ਸਮਾਂ ਵੀ ਖਰਾਬ ਕਰ ਰਹੇ ਹਾਂ। ਨਾਮੀ-ਗਰਾਮੀ ਅਖਬਾਰ ਬੁਲਾ ਕੇ ਸ਼ਰੇਆਮ ਮੀਟਿੰਗ ਕਰਕੇ ਸਾਡੇ ਬੱਚਿਆਂ ਨੂੰ ਕਾਲਜ ਤੋਂ ਬਾਹਰ ਦਾ ਰਸਤਾ ਦਿਖਾ ਦਿੰਦੇ ਹਨ ਅਤੇ ਸਾਡੀ ਸਰਕਾਰ ਦੇ ਇਕ ਵੀ ਬੰਦੇ ਜਾਂ ਨੁਮਾਇੰਦੇ ਨੇ

ਇਨ੍ਹਾਂ ਦੇ ਖਿਲਾਫ ਐਕਸ਼ਨ ਲੈਣ ਦੀ ਕੋਸ਼ਿਸ਼ ਨਹੀਂ ਕੀਤੀ ਕਿ ਤੁਸੀਂ ਇਸ ਤਰ੍ਹਾਂ ਦੀ ਮੀਟਿੰਗ ਕਿਉਂ ਬੁਲਾਈ? ਤੁਸੀਂ ਕਿਵੇਂ ਸੰਵਿਧਾਨ ਦੀਆਂ ਧੱਜੀਆਂ ਉਡਾ ਸਕਦੇ ਹੋ?

ਸਪੀਕਰ ਸਾਹਿਬ, ਹੁਣ ਇਨ੍ਹਾਂ ਨੇ ਕੀ ਕੀਤਾ ਹੈ ਕਿ ਅਸੀਂ ਪ੍ਰਾਈਵੇਟ ਕਾਲਜਾਂ ਨੂੰ ਖੁਸ਼ ਰੱਖ ਸਕਦੇ ਹਾਂ, ਉਸ ਵਾਸਤੇ ਉਨ੍ਹਾਂ ਨੂੰ ਥੋੜ੍ਹਾ ਥੋੜ੍ਹਾ ਫੰਡ ਰਿਲੀਜ਼ ਕਰਨਾ ਸ਼ੁਰੂ ਕੀਤਾ ਹੈ। ਸਾਰੇ ਗੌਰਮਿੰਟ ਸਕੂਲ ਅਤੇ ਗੌਰਮਿੰਟ ਕਾਲਜ ਅਤੇ ਗੌਰਮਿੰਟ ਯੂਨੀਵਰਸਿਟੀਆਂ ਛਿੱਕੇ ਤੇ ਟੰਗ ਦਿੱਤੇ। ਉਨ੍ਹਾਂ ਕੋਲ ਬਿਲਡਿੰਗ ਤਾਂ ਹੈ ਪਰ ਟੀਚਰ ਨਹੀਂ ਹਨ, ਉਨ੍ਹਾਂ ਕੋਲ ਕੋਈ ਗ੍ਰਾਂਟ ਨਹੀਂ ਹੈ। ਮੈਂ ਗੌਰਮਿੰਟ ਕਾਲਜ, ਲੁਧਿਆਣਾ ਦੀ ਗੱਲ ਕਰਾਂਗੀ ਕਿ ਉਥੇ ਜਿਹੜਾ topper ਬੱਚਾ ਐਡਮਿਸ਼ਨ ਲੈਂਦਾ ਹੈ ਤਾਂ ਉਸ ਵੇਲੇ ਉਸ ਨੂੰ ਪਤਾ ਲਗਦਾ ਹੈ ਕਿ ਜੇਕਰ ਸਾਇੰਸ ਸਟ੍ਰੀਮ ਚਲਾਉਣ ਲਈ ਤਿੰਨ ਟੀਚਰ ਚਾਹੀਦੇ ਹਨ ਤਾਂ ਉਥੇ ਸਿਰਫ ਇਕ ਹੀ ਹੈ। ਉਹ PTA fund ਵਧਾਉਂਦੇ ਹਨ ਜੋ ਕਿ 3,000/- ਰੁਪਏ ਤੋਂ 15,000/- ਰੁਪਏ ਤੱਕ ਹੁੰਦਾ ਹੈ। ਸਪੀਕਰ ਸਾਹਿਬ, ਇੰਨੀ ਤ੍ਰਾਸਦੀ ਕਿ ਜਿਹੜਾ ਬੱਚਾ ਆਪਣੀ ਫੀਸ ਲਈ, ਆਪਣੇ ਪੈਨ ਕਾਪੀਆਂ ਲਈ, ਆਪਣੀਆਂ ਛੋਟੀਆਂ ਛੋਟੀਆਂ ਜ਼ਰੂਰਤਾਂ ਲਈ ਤੁਹਾਡੀ ਸਰਕਾਰ ਤੇ ਮੁਹਤਾਜ ਹੈ, ਤੁਹਾਡੇ ਰਹਿਮੋ-ਕਰਮ ਦਾ ਮੁਹਤਾਜ ਹੈ, ਉਹ PTA fund ਕਿਥੋਂ ਦੇਵੇਗਾ? ਅਸੀਂ ਆਪਣੇ ਬਜਟ ਵਿੱਚ ਅੰਕਾਂ ਦੇ ਅਧਾਰ ਤੇ ਗੱਲਾਂ ਕਰਦੇ ਹਾਂ, ਉਹ ਵਿਚਾਰੇ ਬੱਚੇ 100ਆਂ ਦੀ ਗਿਣਤੀ ਨਹੀਂ ਗਿਣ ਸਕਦੇ, ਹਜ਼ਾਰਾਂ ਦੀ ਗਿਣਤੀ ਨਹੀਂ ਗਿਣ ਸਕਦੇ, ਲੱਖਾਂ ਦੀ ਗਿਣਤੀ ਜਾਂ ਕਰੋੜਾਂ ਦੀ ਗਿਣਤੀ ਤਾਂ ਉਨ੍ਹਾਂ ਵਾਸਤੇ ਬਹੁਤ ਵੱਡੀ ਹੈ। ਅਸੀਂ 2017-18 ਵਿੱਚ ਬਜਟ 560 ਕਰੋੜ ਰੁਪਿਆ ਰੱਖਿਆ ਅਤੇ 121 ਕਰੋੜ ਖਰਚਿਆ ਹੈ। 2018-19 ਵਿੱਚ ਸਾਨੂੰ ਸੈਂਟਰ ਸਰਕਾਰ ਨੇ ਕੁਝ ਰੁਪਿਆ ਦੇਣਾ ਸੀ ਤਾਂ 800 ਕਰੋੜ ਰੁਪਿਆ ਸੀ ਅਤੇ 2019-20 ਵਿੱਚ ਵੀ 800 ਕਰੋੜ ਰੁਪਿਆ ਰੱਖਿਆ ਗਿਆ ਸੀ, ਸਾਲ 2020-21 ਵਿੱਚ ਵੀ ਬਹੁਤ ਵੱਡੀ ਰਕਮ ਰੱਖੀ ਗਈ ਸੀ। ਸਪੀਕਰ ਸਾਹਿਬ, ਜੋ ਅਸੀਂ ਇੰਨਾ ਇੰਨਾ ਬਜਟ ਰੱਖ ਰਹੇ ਹਾਂ ਅਤੇ ਖਰਚ ਵੀ ਕਰ ਰਹੇ ਹਾਂ ਤਾਂ ਫੇਰ ਸਾਡੇ ਕੋਲ ਸਕਾਲਰਸ਼ਿਪ ਦਾ ਰੌਲਾ ਹੀ ਨਹੀਂ ਰਹਿ ਗਿਆ। ਫੇਰ ਤਾਂ ਸਾਡੇ ਕਾਲਜਾਂ ਕੋਲ ਬਜਟ ਸਰਪਲੱਸ ਹੋ ਗਿਆ? ਇਸ ਦਾ ਮਤਲਬ ਕਿਤੇ ਨਾ ਕਿਤੇ ਅਸੀਂ ਬੱਚਿਆਂ ਦੇ ਨਾਂ ਤੇ ਅੰਕੜਿਆਂ ਦਾ ਹੇਰ-ਫੇਰ ਕਰਕੇ ਸੁਦਾਗਰ ਤਾਂ ਬਣ ਗਏ ਹਾਂ ਪਰ ਜਿਹੜੀ ਪੀੜ੍ਹੀ ਨੂੰ, ਜਿਹੜੀ ਕੌਮ ਨੂੰ ਅਸੀਂ ਇਨਸਾਫ ਦੇਣਾ ਸੀ, ਉਥੇ ਅਸੀਂ ਗੁਨਾਹਗਾਰ ਹਾਂ।

ਸਪੀਕਰ ਸਾਹਿਬ, ਕਾਲਜਾਂ ਨੇ ਹੁਣ ਬੱਚਿਆਂ ਨੂੰ ਡਰਾਉਣ ਦਾ ਬਹੁਤ ਹੀ ਵਧੀਆ ਢੰਗ ਕੱਢਿਆ ਹੈ। ਤੁਸੀਂ ਖੁਦ ਦੱਸੋ, ਤੁਸੀਂ ਇੰਨੀ ਜ਼ਿੰਦਗੀ ਕੱਢੀ ਹੈ। ਇਕ ਬੱਚੇ ਨੂੰ ਪੜ੍ਹਨ ਲਈ, ਐਡਮਿਸ਼ਨ ਲੈਣ ਲਈ ਪਹਿਲਾਂ ਕ੍ਰਾਈਮ ਕਰਨਾ ਪੈਣਾ ਹੈ। ਉਸ ਦੇ ਪੇਰੈਂਟਸ ਕੋਲੋਂ ਐਫੀਡੈਵਿਟ ਲਿਆ ਜਾਵੇਗਾ ਕਿ ਤੁਸੀਂ ਫੀਸ ਦਿਓਗੇ ਅਤੇ ਇਸ ਦੇ ਨਾਲ ਹੀ ਕਾਲਜਾਂ ਦੁਆਰਾ ਉਨ੍ਹਾਂ ਤੋਂ blank cheque ਲਏ ਜਾ ਰਹੇ ਹਨ। ਜੇ ਕੱਲ੍ਹ ਨੂੰ ਤੁਸੀਂ ਪੈਸੇ ਨਾ ਦੇ ਸਕੇ ਤਾਂ ਤੁਹਾਡੇ ਬਲੈਂਕ ਚੈੱਕ ਅਕਾਊਂਟ ਵਿੱਚ ਲੱਗ ਜਾਣਗੇ। ਨੌਕਰੀਆਂ ਦਾ ਕੀ ਹਾਲ

ਹੈ, ਇਹ ਤਾਂ ਤੁਹਾਨੂੰ ਪਹਿਲਾਂ ਹੀ ਪਤਾ ਹੈ। ਇਸ ਦਾ ਮਤਲਬ ਵਿਦਿਆਰਥੀਆਂ ਵੱਲੋਂ ਡਿਗਰੀ ਲੈਣ ਤੋਂ ਪਹਿਲਾਂ ਅਸੀਂ ਸੈਂਕੜੇ ਲਿਟੀਗੇਸ਼ਨਜ਼ ਨੂੰ ਰਸਤਾ ਦਿਖਾ ਦਿੱਤਾ ਹੈ। ਉਹ ਬਲੈਂਕ ਚੈੱਕ ਬਾਊਂਸ ਹੋਣਗੇ ਤੇ ਜਿਹੜੇ ਬੱਚੇ ਕੋਈ ਕਲਰਕੀ ਲਈ ਆਸ ਰੱਖਦੇ ਹਨ, ਕੋਈ ਅਫ਼ਸਰ ਬਣਨ ਲਈ ਆਸ ਰੱਖਦੇ ਹਨ, ਉਸ ਤੋਂ ਪਹਿਲਾਂ ਇੱਕ ਕਰਾਈਮ ਜਿਹੜਾ ਜਾਣੇ ਅਨਜਾਣੇ ਵਿੱਚ ਪੰਜਾਬ ਦੇ ਬੱਚਿਆਂ ਨੂੰ ਦੇਣਾ ਪਵੇਗਾ, ਉਹ ਇਹ ਹੈ ਕਿ ਬਲੈਂਕ ਚੈੱਕ ਸਾਈਨ ਕਰਕੇ ਦੇਣਾ ਪੈਣਾ ਹੈ। ਸਪੀਕਰ ਸਾਹਿਬ, ਉਨ੍ਹਾਂ ਦੀ ਸਿਰਫ ਇੱਛਾ ਕੀ ਹੈ ਕਿ ਜ਼ਿੰਦਗੀ ਨੂੰ ਬੇਹਤਰ ਕਰਨ ਲਈ ਹਰ ਹੀਲਾ, ਹਰ ਗੁਜਰ ਬਸਰ ਕਰਨ ਦੇ ਲਈ, ਮਾੜਾ ਮੋਟਾ ਜ਼ਿੰਦਗੀ ਜਿਊਣ ਦੇ ਲਈ ਚਾਰ ਅੱਖਰ ਪੜ੍ਹ ਕੇ ਮਾਂ ਬਾਪ ਨੂੰ ਦਿਹਾੜੀ ਜੋਤਾ ਕਰਨ ਤੋਂ ਹਟਾ ਲਈਏ, ਇਹੀ ਉਨ੍ਹਾਂ ਦਾ ਕਰਾਈਮ ਹੈ?

ਸਪੀਕਰ ਸਾਹਿਬ, ਮੈਂ ਦੂਸਰੀ ਗੱਲ ਓ.ਬੀ.ਸੀਜ਼ ਵਰਗ ਦੀ ਕਰਾਂਗੀ। ਐਸ.ਸੀਜ਼ ਵਾਸਤੇ ਤਾਂ ਫਿਰ ਵੀ ਕਿਤੇ ਨਾ ਕਿਤੇ ਕੋਈ ਮਾੜੀ ਮੋਟੀ ਸਕੀਮ ਜਾਂ ਗਰਾਂਟ ਤੇ ਮਾੜਾ ਮੋਟਾ ਕੁਝ ਆ ਜਾਂਦਾ ਹੈ, ਪਰ ਓ.ਬੀ.ਸੀ. ਕਮਿਊਨਿਟੀ ਦਾ ਤਾਂ ਇਸ ਤੋਂ ਵੀ ਵੱਧ ਬੁਰਾ ਹਾਲ ਹੈ। ਹੁਣ ਉਹ ਨਾ ਗਰੀਬ ਹਨ ਤੇ ਨਾ ਹੀ ਅਮੀਰ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜਦੋਂ ਕੋਈ ਬੱਚਾ ਸ਼ਕਾਲਰਸ਼ਿਪ ਲੈਣ ਵਾਸਤੇ ਫਾਰਮ ਕਲੇਮ ਕਰਦਾ ਹੈ, ਉਸ ਤੇ 500 ਤੋਂ 600 ਰੁਪਿਆ ਲਗਦਾ ਹੈ। ਉਹ ਆਪਣੀ ਦਿਹੜੀ ਵੀ ਛੱਡਦਾ ਹੈ। ਇਨਕਮ ਟੈਕਸ ਲੈਣ ਵਾਸਤੇ ਤਰ੍ਹਾਂ ਤਰ੍ਹਾਂ ਦੇ ਤਰੀਕੇ ਹਨ। ਸਪੀਕਰ ਸਾਹਿਬ, ਮੈਂ ਇੱਕੋ ਹੀ ਗੱਲ ਕਹਾਂਗੀ ਕਿ ਟੀਚਾ ਜ਼ੀਰੋ ਹੈ। ਓ.ਬੀ.ਸੀਜ਼ ਵਾਸਤੇ ਮੰਤਰੀ ਸਾਹਿਬ ਜੇ ਚਾਹੁਣ ਤਾਂ ਚਲਦੇ ਸੈਸ਼ਨ ਦੌਰਾਨ ਜਦੋਂ ਮਰਜ਼ੀ ਦੱਸ ਸਕਦੇ ਹਨ ਕਿ ਹੁਣ ਤੱਕ ਵਜ਼ੀਫੇ ਵਾਸਤੇ ਕਿੰਨੇ ਬੱਚਿਆਂ ਦੀ ਐਪਲੀਕੇਸ਼ਨ ਆਈ ਸੀ, ਕਿੰਨੇ ਬੱਚਿਆਂ ਦੀ ਐਪਲੀਕੇਸ਼ਨ ਤੋਂ ਬਾਅਦ ਕਿੰਨਿਆਂ ਨੂੰ ਵਜ਼ੀਫਾ ਦੇ ਚੁੱਕੇ ਹਨ ਅਤੇ ਕਿੰਨਿਆਂ ਦਾ ਪੈਂਡਿੰਗ ਹੈ? ਇਹ ਵਿਦਿਆਰਥੀਆਂ ਦੇ ਅਤੇ ਕਾਲਜਾਂ ਦੇ ਨਾਮ ਜਨਤਕ ਕਰ ਦੇਣ।

ਸਪੀਕਰ ਸਾਹਿਬ, ਸਭ ਤੋਂ ਵੱਡੀ ਤਰਾਸਦੀ ਹੈ ਕਿ ਅਸੀਂ ਸਾਲ 2017-18 ਦੌਰਾਨ ਆਏ ਹੜ੍ਹਾਂ ਦੀ ਮਾਰ ਝੱਲਣ ਵਾਲਿਆਂ ਨੂੰ, ਜਿਨ੍ਹਾਂ ਦੇ ਉਦੋਂ ਘਰ ਰੁੜ੍ਹੇ ਸੀ, ਆਪਾਂ ਨੇ ਉਦੋਂ ਤਿਰਪਾਲਾਂ ਤਾਂ ਦਿੱਤੀਆਂ ਸੀ ਜਿੰਨਿਆਂ ਕੁ ਨੂੰ ਦੇ ਸਕੇ ਸੀ, ਉਨ੍ਹਾਂ ਨੂੰ ਪਹੁੰਚਾਈਆਂ ਪਰ ਉਨ੍ਹਾਂ ਦੇ ਭਾਂਡੇ ਵੀ ਰੁੜ੍ਹੇ ਸੀ ਤੇ ਕੱਪੜੇ ਵੀ ਰੁੜ੍ਹੇ ਸੀ। ਅਜੇ ਤੱਕ ਮੁਆਵਜ਼ਾ ਨਹੀਂ ਮਿਲਿਆ। ਗਿਣਤੀ ਦੇ ਨਾਮਾਤਰ ਲੋਕਾਂ ਲਈ ਮੁਆਵਜ਼ਾ ਆਇਆਆ। ਉਹ ਅੱਜ ਵੀ ਸੜਕਾਂ ਤੇ ਕੁੱਲੀਆਂ ਪਾ ਕੇ ਬੈਠੇ ਹਨ। ਉਨ੍ਹਾਂ ਨੂੰ ਕੋਈ ਆਸ ਨਹੀਂ, ਬੇਸ਼ੱਕ ਅਸੀਂ ਇਸ ਭਾਸ਼ਣ ਵਿੱਚ ਜਿੰਨੇ ਮਰਜ਼ੀ ਵੱਡੇ ਦਾਅਵੇ ਕਰ ਲਏ ਹਨ।

ਸਪੀਕਰ ਸਾਹਿਬ, ਆਪਾਂ ਕੰਜਕਾਂ ਪੂਜਣ ਵਾਲੇ ਹਾਂ। ਆਪਾਂ ਸਾਰੇ ਕੰਜਕਾਂ ਦੀ ਮਾਨਤਾ ਰੱਖਦੇ ਹਾਂ ਪਰ ਅਸੀਂ ਸਭ ਤੋਂ ਵੱਡਾ ਧੋਖਾ ਛੇ ਤੋਂ ਬਾਰ੍ਹਾਂ ਸਾਲਾਂ ਦੀਆਂ ਬੱਚੀਆਂ ਨਾਲ ਕਰ ਰਹੇ ਹਾਂ। ਮੈਂ ਪਿਛਲੇ

ਵਿਧਾਨ ਸਭਾ ਸੈਸ਼ਨ ਵਿੱਚ ਵੀ ਇਸ ਸਬੰਧੀ ਬੋਲਿਆ ਸੀ, ਉਸ ਤੋਂ ਪਿਛਲੇ ਵਿਧਾਨ ਸਭਾ ਸੈਸ਼ਨ ਦੌਰਾਨ ਵੀ ਕਿਹਾ ਸੀ ਕਿ ਸਰਕਾਰੀ ਸਕੂਲਾਂ ਦੇ ਵਿੱਚ, ਜਿੱਥੇ ਬੱਚਿਆਂ ਕੋਲ ਫੀਸ ਦੇਣ ਵਾਸਤੇ ਪੈਸੇ ਨਹੀਂ ਹਨ, ਜਿੱਥੇ ਬੱਚਿਆਂ ਕੋਲ ਪਾਉਣ ਵਾਸਤੇ ਕੱਪੜੇ ਨਹੀਂ ਹਨ, ਜਿੱਥੇ ਬੱਚਿਆਂ ਕੋਲ ਖਾਣ ਵਾਸਤੇ ਚੱਜ ਨਾਲ ਰੋਟੀ ਨਹੀਂ ਹੈ, ਉਨ੍ਹਾਂ ਸਕੂਲਾਂ ਵਿੱਚ ਪੜ੍ਹਦੀਆਂ ਬੱਚੀਆਂ ਬਾਰੇ ਕੀ ਤੁਸੀਂ ਕਦੇ ਸੋਚਿਆ ਹੈ ਕਿ ਜਦੋਂ ਸਾਡੀ 6–12 ਸਾਲ ਦੀ ਬੱਚੀ ਨੂੰ ਪੀਰੀਅਡਜ਼ ਸਟਾਰਟ ਹੁੰਦੇ ਹਨ, ਉਸ ਵਾਸਤੇ ਨੈਪਕਿਨਜ਼ ਦਾ ਪ੍ਰਬੰਧ ਕਰਨਾ, ਉਸ ਨੂੰ ਗਾਈਡ ਕਰਨ ਵਾਸਤੇ ਸਰਕਾਰ ਵੱਲੋਂ ਕੀ ਕੀਤਾ ਜਾਂਦਾ ਹੈ? ਮੈਂ ਇਸ ਚੀਜ਼ ਸਬੰਧੀ ਬੋਲਣ ਵਾਸਤੇ ਸ਼ਰਮ ਮਹਿਸੂਸ ਨਹੀਂ ਕਰਦੀ ਕਿਉਂਕਿ ਮੈਂ ਇੱਕ ਮਾਂ ਹਾਂ, ਤੁਸੀਂ ਸਾਰੇ ਵੀ ਕੋਈ ਪਿਉ ਹੋ, ਕੋਈ ਭਰਾ ਹੋ। ਬੇਸ਼ੱਕ ਕੋਈ ਕਹੇ ਕਿ ਇਹ ਟਾਪਿਕ ਵਾਰ ਵਾਰ ਕਿਉਂ ਛਿੜਦਾ ਹੈ ਪਰ ਮੈਂ ਇਹ ਟਾਪਿਕ ਇਸ ਵਾਸਤੇ ਛੇੜਦੀ ਹਾਂ ਕਿਉਂਕਿ ਮੇਰਾ ਇੱਕ ਮਾਂ ਹੋਣ ਦੇ ਨਾਤੇ ਤੇ ਤੁਹਾਡਾ ਭਰਾ ਹੋਣ ਦੇ ਨਾਤੇ ਇੱਕ ਫਰਜ਼ ਬਣਦਾ ਹੈ ਕਿ ਜਿਹੜੀ ਜ਼ਰੂਰਤ ਸਾਡੀ ਧੀ ਨੂੰ ਆਉਣੀ ਹੈ, ਉਸ ਵਾਸਤੇ ਅਸੀਂ ਵੀ ਅਲਰਟ ਹੋਈਏ।

**ਮਾਨਯੋਗ ਸਪੀਕਰ:** ਥੈਂਕਿਉ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਇੱਕ ਮਿੰਟ ਵਿੱਚ ਵਾਈਂਡ ਅੱਪ ਕਰ ਦੇਵਾਂਗੀ ਜੀ। ਸਰ, ਹੁਣ ਮੈਂ ਮਹਿਲਾ ਸ਼ਸ਼ਕਤੀਕਰਨ ਦੀ ਗੱਲ ਕਰਦੀ ਹਾਂ। ਮੈਨੂੰ ਇੱਕ ਜਾਂ ਦੋ ਮਿੰਟ ਹੋਰ ਦੇ ਦੇਵੋ। ਸਭ ਤੋਂ ਵੱਡੀ ਗੱਲ ਇਹ ਹੈ ਕਿ ਅਸੀਂ 10 ਕਰੋੜ, 6 ਕਰੋੜ ਤੇ 14 ਕਰੋੜ ਰੁਪਿਆ ਰੱਖਿਆ ਸੀ ਪਰ ਅਜੇ ਤੱਕ ਉਸ ਪੈਸੇ ਦੀ ਕੋਈ ਗਿਣਤੀ ਨਹੀਂ ਕਿ ਕਿੱਥੇ ਗਿਆ। ਮੈਂ ਮਹਿਲਾ ਸ਼ਸ਼ਕਤੀਕਰਨ ਬਾਰੇ ਗੱਲ ਕਰ ਰਹੀ ਹਾਂ। ਹੁਣੇ ਮੇਰੇ ਵੀਰ ਵਡਾਲਾ ਜੀ ਗੱਲ ਦੱਸ ਕੇ ਗਏ ਹਨ। ਜੋ ਔਰਤ ਐਮ.ਐਲ.ਏ. ਹੈ, ਜੇ ਉਸ ਦਾ ਬੋਲਣਾ ਗੁਨਾਹ ਹੈ ਤਾਂ ਨਗਰ ਕੌਂਸਲਾਂ ਦੇ ਪ੍ਰਧਾਨ, ਮੈਂਬਰ ਤੇ ਪੰਚਾਂ ਨੂੰ ਬੋਲਣ ਦੀ ਕਿੱਥੋਂ ਇਜਾਜ਼ਤ ਦੇਵੋਗੇ? ਤਰ੍ਹਾਂ ਤਰ੍ਹਾਂ ਦੇ ਪਰਚੇ ਤੇ ਤਰ੍ਹਾਂ ਤਰ੍ਹਾਂ ਦੀ ਹੈਰਾਸਮੈਂਟ ਇਸ ਨਗਰ ਕੌਂਸਲ ਦੀਆਂ ਚੋਣਾਂ ਵਿੱਚ ਤੁਹਾਡੇ ਪ੍ਰਸਾਸ਼ਨਿਕ ਅਧਿਕਾਰੀਆਂ ਨੇ ਕੀਤੀ ਹੈ। ਨੌਂਦੀਪ ਕੌਰ ਇਸ ਚੀਜ਼ ਦੀ ਗਵਾਹ ਹੈ, ਨੌਂਦੀਪ ਕੌਰ ਨੇ ਇਸ ਚੀਜ਼ ਦਾ ਗੁਨਾਹ ਭੁਗਤਿਆ ਹੈ ਕਿਉਂਕਿ ਮੈਂ ਸਮਾਜ ਦੇ ਪ੍ਰਤੀ ਬੋਲੀ ਅਤੇ ਸਾਡਾ ਬੋਲਣਾ ਉਥੇ ਫਰਜ਼ ਬਣਦਾ ਸੀ।

ਸਰ, ਸਭ ਤੋਂ ਵੱਡੀ ਗੱਲ ਜੋ ਮੈਂ ਕਰਨੀ ਚਾਹੁੰਦੀ ਹਾਂ ਕਿ ਵਿਧਾਨ ਸਭਾ ਦੇ ਵਿੱਚ ਸਾਰੇ ਕਮਿਸ਼ਨਾਂ ਦੀ ਰਿਪੋਰਟ ਆਉਣੀ ਹੁੰਦੀ ਹੈ, ਸਾਨੂੰ ਹਰ ਸਾਲ ਦਿਖਾਉਣੀ ਪੈਂਦੀ ਹੈ ਪਰ ਸਾਡੇ ਐਸ.ਸੀ/ਐਸ.ਟੀ. ਕਮਿਸ਼ਨ ਦੀ ਰਿਪੋਰਟ ਨਹੀਂ ਆਈ। ਆਪਣੇ ਇੱਥੇ ਲੋਕਪਾਲ ਤਾਂ ਬਣ ਗਏ ਪਰ ਕਦੇ ਐਸ.ਡੀ.ਐਮ. ਨੇ ਸ਼ਿਕਾਇਤ ਨਿਵਾਰਣ ਕਮੇਟੀਆਂ ਦੀ ਮੀਟਿੰਗ ਹੀ ਨਹੀਂ ਕੀਤੀ, ਸ਼ਿਕਾਇਤਾਂ ਹੀ ਨਹੀਂ ਆਈਆਂ, ਜਿਸ ਦੇ ਕਰਕੇ ਸਾਡੇ ਆਮ ਲੋਕ ਨਿੱਕੇ ਨਿੱਕੇ ਕੰਮਾਂ ਲਈ ਕਚਹਿਰੀਆਂ ਵਿੱਚ ਧੱਕੇ ਖਾਂਦੇ ਹਨ। ਲੋਕਾਂ ਦੇ ਨਿੱਕੇ ਨਿੱਕੇ ਕੰਮ ਜਿਹੜੇ ਕਿ ਐਸ.ਡੀ.ਐਮ. ਹੀ ਨਿਬੇੜ ਸਕਦੇ ਹਨ ਪਰ ਉਨ੍ਹਾਂ ਨੇ ਬੜੀ ਭਲੀਭਾਂਤ ਆਪਣਾ ਪੱਲਾ ਛੁਡਾ ਲਿਆ।

ਜਿਸ ਬਾਰੇ ਲੋਕਾਂ ਨੂੰ ਕੁਝ ਪਤਾ ਨਹੀਂ ਲੱਗ ਰਿਹਾ, ਅੱਜ ਸਾਡੇ ਸਮਾਜ ਵਿੱਚ ਕਰਾਈਮ ਵਧਣ ਦਾ ਕਾਰਨ ਤੇ ਲੋਕਾਂ ਵਿੱਚ ਅਫਰਾ-ਤਫਰੀ ਵਧਣ ਦਾ ਕਾਰਨ ਇਹ ਹੈ ਕਿ ਜਿਹੜੇ ਦੱਬੇ-ਕੁਚਲੇ ਵਰਗ ਦੇ ਲੋਕਾਂ ਦਾ ਸਰਕਾਰ ਨੇ ਹੱਥ ਫੜਨਾ ਸੀ, ਚਾਹੇ ਉਹ ਬੀ.ਸੀ. ਹੋਣ, ਚਾਹੇ ਉਹ ਐਸ.ਸੀ. ਹੋਣ ਤੇ ਚਾਹੇ ਉਹ ਕੋਈ ਵੀ ਗਰੀਬ ਵਰਗ ਹੋਵੇ, ਉਥੋਂ ਸਰਕਾਰ ਬੁਰੀ ਤਰ੍ਹਾਂ ਨਾਕਾਮ ਰਹੀ ਹੈ।

**ਮਾਨਯੋਗ ਸਪੀਕਰ:** ਥੈਂਕਿਉ ਜੀ, ਥੈਂਕਿਉ।

**ਸ਼੍ਰੀਮਤੀ ਸਰਵਜੀਤ ਕੌਰ ਮਾਣੂਕੇ:** ਸਰ, ਬੱਸ ਇੱਕ ਮਿੰਟ ਜੀ। ਸਰ, ਹਾਈ ਪਾਵਰਡ ਕਮੇਟੀ ਐਸ.ਸੀ./ਐਸ.ਟੀ. ਐਕਟ ਦੇ ਅੰਡਰ ਬਣਨੀ ਹੁੰਦੀ ਹੈ ਜਿਸ ਦੇ ਮੁੱਖ ਮੰਤਰੀ ਸਾਹਿਬ ਖੁਦ ਹੀ ਚੇਅਰ ਪਰਸਨ ਹੁੰਦੇ ਹਨ ਤੇ ਸਾਰੇ ਐਸ.ਸੀ. ਐਮ.ਐਲ.ਏਜ਼ ਉਸ ਦੇ ਮੈਂਬਰ ਹੁੰਦੇ ਹਨ। ਸਰ, ਸਾਨੂੰ ਤਾਂ ਕਦੇ ਇਨਵਾਈਟ ਹੀ ਨਹੀਂ ਕੀਤਾ ਕਿ ਅਸੀਂ ਕੋਈ ਸ਼ਿਕਾਇਤ ਨਿਬੇੜ ਦੇਈਏ। ਹੋ ਸਕਦਾ ਹੈ ਤੁਹਾਡੇ ਮੈਂਬਰਾਂ ਨੂੰ ਅੰਦਰੋਂ ਅੰਦਰੀਂ ਕੋਈ ਇਨਵੀਟੇਸ਼ਨ ਆਉਂਦਾ ਹੋਵੇ ਪਰ ਮੇਰੀ ਹੱਥ ਜੋੜ ਕੇ ਬੇਨਤੀ ਹੈ ਕਿ ਇਸ ਸਰਕਾਰ ਦੇ 5 ਸਾਲ ਖਤਮ ਹੋਣ ਜਾ ਰਹੇ ਹਨ ਅਤੇ ਅਗਲੀ ਸਰਕਾਰ ਭਵਿੱਖ ਵਿਚ ਹੈ। ਜਿਹੜੇ ਵਾਅਦੇ ਕੀਤੇ ਗਏ ਸੀ, ਜੇਕਰ ਉਨ੍ਹਾਂ ਤੇ ਖਰੇ ਉੱਤਰੇ ਤਾਂ ਜਨਤਾ ਦੀ ਕਚਹਿਰੀ ਵਿਚ ਸੁਵੱਲੇ ਹੋਵਾਂਗੇ ਨਹੀਂ ਤਾਂ ਜਿੰਨੇ ਮਰਜ਼ੀ ਝੂਠ ਬੋਲੀ ਜਾਈਏ, ਕੋਈ ਫਾਇਦਾ ਨਹੀਂ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਹਾਂ ਜੀ, ਲੋਹਗੜ੍ਹ ਸਾਹਿਬ।

**ਸਰਦਾਰ ਸੁਖਜੀਤ ਸਿੰਘ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਮੈਂ ਤੁਹਾਡੇ ਰਾਹੀਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ ਕਾਰਡਾਂ ਦੀ ਗੱਲ ਕੀਤੀ ਹੈ। ਜਿਹੜੇ ਕਾਰਡ ਕੱਟੇ ਗਏ ਹਨ, ਉਹ ਕੇਵਲ ਉਨ੍ਹਾਂ ਦੇ ਕੱਟੇ ਗਏ ਹਨ, ਜਿਨ੍ਹਾਂ ਦੇ ਨਜਾਇਜ਼ ਬਣਾਏ ਗਏ ਸੀ। ਜਿਨ੍ਹਾਂ ਕੋਲ 100 ਕਿੱਲਾ ਜ਼ਮੀਨ ਸੀ, ਟਰੈਕਟਰਾਂ ਤੇ ਹਾਰਨ ਮਾਰਦੇ ਸੀ, ਟੇਪਾਂ ਲੱਗੀਆਂ ਹੁੰਦੀਆਂ ਸਨ। ਉਹ ਟਰੈਕਟਰਾਂ ਤੇ ਹੀ ਕਣਕ ਲੈਣ ਜਾਂਦੇ ਸੀ, ਉਨ੍ਹਾਂ ਦੇ ਹੀ ਕਾਰਡ ਕੱਟੇ ਗਏ ਹਨ, ਬਾਕੀ ਗਰੀਬਾਂ ਦੇ ਕਾਰਡ ਨਹੀਂ ਕੱਟੇ ਗਏ।ਸਾਡੇ ਧਰਮਕੋਟ ਦੇ ਵਿਚ ਜਿਹੜਾ ਸਾਬਕਾ ਮੰਤਰੀ ਰਹਿ ਚੱਕਿਆ ਹੈ, ਜਥੇਦਾਰ ਜੀ, ਉਨ੍ਹਾਂ ਨੇ 40 ਹਜ਼ਾਰ ਕਾਰਡ ਨਜਾਇਜ਼ ਬਣਾਇਆ ਸੀ, ਉਸ ਵਿਚ ਕਈਆਂ ਨੇ ਤਾਂ ਫਾਰਮ ਹੀ ਨਹੀਂ ਭਰਿਆ ਸੀ। ਉਨ੍ਹਾਂ ਨੇ ਕਾਰਡ ਬਣਾ ਕੇ ਲੋਕਾਂ ਦੇ ਘਰ ਸੁੱਟੇ। ਮੇਰਾ ਇਕ ਪਿਆਰ ਸੱਜਣ ਸੀ, ਉਸ ਕੋਲ 15 ਕਿੱਲੇ ਜ਼ਮੀਨ ਸੀ, ਕੋਲ ਟਰੈਕਟਰ ਵੀ ਸੀ। ਉਸ ਤੋਂ ਇਲਾਵਾ ਉਹ ਫੌਜ ਦੀ 18-20 ਹਜ਼ਾਰ ਪੈਨਸ਼ਨ ਵੀ ਲੈਂਦਾ ਸੀ। ਉਹ ਕਹਿੰਦਾ ਕਿ ਮੈਂ ਤਾਂ ਇਸ ਕਾਰਡ ਦਾ ਹੱਕਦਾਰ ਹੀ ਨਹੀਂ ਹਾਂ, ਤੁਸੀਂ ਮੇਰੇ ਘਰੇ ਕਾਰਡ ਭੇਜ ਦਿੱਤਾ। ਉਹ ਕਹਿੰਦੇ ਕਿ ਤੂੰ ਰੱਖ ਲੈ, ਤੈਨੂੰ ਕੀ ਫਰਕ ਪੈਂਦਾ ਹੈ। ਉਹ ਤਾਂ ਕਣਕ ਲੈਣ ਵੀ ਨਹੀਂ ਗਿਆ, ਇਹ ਆਪ ਹੀ ਉਸ ਦੀ ਕਣਕ ਲੈ ਲੈਂਦੇ ਹੋਣੇ। ਦੂਜੀ ਗੱਲ ਇਨ੍ਹਾਂ ਨੇ ਸਕੂਲਾਂ ਦੀ ਕੀਤੀ ਹੈ ਕਿ

ਸਮਾਰਟ ਸਕੂਲ ਬਣਾ ਦਿੱਤੇ ਗਏ। ਪਰ ਮੈਂ ਦਾਅਵੇ ਨਾਲ ਕਹਿੰਦਾ ਹਾਂ ਕਿ ਇਨ੍ਹਾਂ ਦੀ ਸਰਕਾਰ ਵੇਲੇ ਜੋ ਹਾਲ ਸੀ, ਉਹ ਕਿਸੇ ਤੋਂ ਲੁਕਿਆ ਨਹੀਂ ਹੈ।

**ਮਾਨਯੋਗ ਸਪੀਕਰ:** ਇਹ ਜਵਾਬ ਮੁੱਖ ਮੰਤਰੀ ਜੀ ਨੇ ਦੇਣੇ ਹਨ। ਤੁਸੀਂ ਬੈਠੋ। ਹਾਂ ਜੀ, ਟੀਨੂੰ ਜੀ।

**ਸ਼੍ਰੀ ਪਵਨ ਕੁਮਾਰ ਟੀਨੂ (ਆਦਮਪੁਰ,ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ।ਵੈਸੇ ਤਾਂ ਆਪਾਂ ਜਾਣਦੇ ਹਾਂ ਕਿ ਰਾਜਪਾਲ ਜੀ ਨੇ ਉਹੀ ਭਾਸ਼ਣ ਦੇਣਾ ਹੁੰਦਾ ਹੈ ਜੋ ਸਰਕਾਰ ਉਨ੍ਹਾਂ ਨੂੰ ਲਿਖ ਕੇ ਦਿੰਦੀ ਹੈ। ਜੇਕਰ ਇਸ ਨੂੰ ਪੜਿਆ ਜਾਵੇ ਅਤੇ ਪਿਛਲੇ ਭਾਸ਼ਣ ਵੀ ਪੜ ਲਈਏ ਤਾਂ ਇਹ ** ਵਿਚ ਸੁੱਟਣ ਤੋਂ ਇਲਾਵਾ ਕਿਸੇ ਕੰਮ ਨਹੀਂ ਆ ਸਕਦੇ। ਇਹ ** ਹਨ। ਜਦੋਂ ਬੰਦਾ ਪੜ੍ਹਦਾ ਹੈ ਤਾਂ ਲਗਦਾ ਹੈ ਕਿ ਬਹੁਤ ਵਧੀਆ ਹੈ ਪਰ ਜਦੋਂ ਸਾਲ ਬੀਤ ਜਾਂਦਾ ਹੈ ਤਾਂ ਕੁੱਝ ਨਹੀਂ ਨਿਕਲਦਾ। ਸਪੀਕਰ ਸਾਹਿਬ, ਕੱਲ੍ਹ ਸੱਤਾਧਾਰੀ ਮੈਂਬਰਾਂ ਵੱਲੋਂ ਇਸ ਭਾਸ਼ਣ ਦੀਆਂ ਬਹੁਤ ਤਾਰੀਫਾਂ ਹੋਈਆਂ। ਬਿਜਲੀ ਦੀ ਗੱਲ ਕੀਤੀ ਗਈ ਕਿ ਅਸੀਂ ਕਿਸਾਨਾਂ ਨੂੰ ਅਤੇ ਗਰੀਬਾਂ ਨੂੰ ਬਿਜਲੀ ਦੇ ਦਿੱਤੀ। ਉਹ ਸਕੀਮ ਤਾਂ ਪਿਛਲੀ ਬਾਦਲ ਸਾਹਿਬ ਦੀ ਸਰਕਾਰ ਨੇ ਕ੍ਰਾਂਤੀਕਾਰੀ ਕਦਮ ਚੁੱਕਦਿਆਂ ਦਿੱਤੀ ਸੀ। ਇਹ ਤਾਂ ਕੋਈ ਹੋਰ ਸੂਬਾ ਵੀ ਨਹੀਂ ਕਰ ਸਕਿਆ। ਬਾਦਲ ਸਾਹਿਬ ਨੇ ਕਿਸਾਨਾਂ ਨੂੰ, ਗਰੀਬਾਂ ਨੂੰ, ਐਸ.ਸੀ., ਬੀ.ਸੀ. ਲੋਕਾਂ ਨੂੰ ਮੁਫਤ ਬਿਜਲੀ ਦਿੱਤੀ ਅਤੇ ਬਿਜਲੀ ਪੈਦਾ ਵੀ ਕੀਤੀ। ਸਾਡੇ ਵੇਲੇ ਬਿਜਲੀ 5 ਰੁਪਏ 30 ਪੈਸੇ ਪ੍ਰਤੀ ਯੂਨਿਟ ਸੀ ਅਤੇ ਅੱਜ ਇਸ ਹਕੂਮਤ ਵਿਚ 11 ਰੁਪਏ ਪ੍ਰਤੀ ਯੂਨਿਟ ਘਰੇਲੂ ਬਿਜਲੀ ਮਿਲ ਰਹੀ ਹੈ। ਹੁਣ ਇਹ ਕਹਿੰਦੇ ਹਨ ਕਿ ਅਸੀਂ ਕਿਸਾਨਾਂ ਨੂੰ ਵੀ ਬਿਜਲੀ ਦੇ ਬਿਲ ਲਾਉਣੇ ਹਨ। ਅੱਜ ਉਨ੍ਹਾਂ ਗਰੀਬ ਲੋਕਾਂ ਦਾ ਬਿਜਲੀ ਦਾ ਬਿਲ ਜੋ ਪਹਿਲਾਂ ਮਾਈਨਸ ਵਿਚ ਆਉਂਦਾ ਸੀ, ਅੱਜ ਕਿਸੇ ਦਾ 2800 ਰੁਪਿਆ, ਕਿਸੇ ਦਾ 12 ਹਜ਼ਾਰ ਰੁਪਿਆ ਬਿਲ ਆ ਰਿਹਾ ਹੈ, ਉਹ ਵੀ ਜਿਨ੍ਹਾਂ ਦੇ ਘਰ ਨਾ ਏ.ਸੀ. ਹੈ, ਨਾ ਕੂਲਰ ਹੈ, ਨਾ ਫਰਿੱਜ ਹੈ। ਲੋਕ ਵਿਚਾਰੇ ਕੁਰਲਾਉਂਦੇ ਫਿਰਦੇ ਹਨ। ਸਪੀਕਰ ਸਾਹਿਬ, ਕੱਲ੍ਹ ਕਿਸਾਨ ਬਿਲਾਂ ਤੇ ਕਾਫੀ ਡਿਟੇਲ ਵਿਚ ਗੱਲ ਹੋਈ ਹੈ। ਸਾਰੇ ਹੀ ਜਾਣਦੇ ਹਨ ਕਿ ਕੇਂਦਰ ਦੇ ਵਜ਼ੀਰ ਨੇ ਲੋਕ ਸਭਾ ਦੇ ਫਲੋਰ ਤੇ ਕਿਹਾ ਸੀ ਕਿ ਸੀ.ਐਮ. ਪੰਜਾਬ ਨੇ ਇਨ੍ਹਾਂ ਬਿਲਾਂ ਵਾਸਤੇ ਹਮਾਇਤ ਦਿੱਤੀ ਸੀ ਜਾਂ ਇਜਾਜ਼ਤ ਦਿੱਤੀ ਸੀ। ਐਫ.ਐਮ. ਸਾਹਿਬ ਵੀ ਉਨ੍ਹਾਂ ਮੀਟਿੰਗਾਂ ਵਿਚ ਗਏ ਸੀ। ਮੈਨੂੰ ਯਾਦ ਹੈ ਕਿ ਜਦੋਂ ਇੱਥੇ ਜੀ.ਐਸ.ਟੀ. ਦਾ ਬਿਲ ਆਇਆ ਸੀ, ਉਦੋਂ ਸਰਕਾਰ ਵੱਲੋਂ ਇਸ ਦੇ ਬੜੇ ਕਸੀਦੇ ਪੜ੍ਹੇ ਗਏ ਕਿ ਇਹ ਤਾਂ ਬਹੁਤ ਕ੍ਰਾਂਤੀਕਾਰੀ ਬਿਲ ਹੈ। ਇਸ ਨਾਲ ਸਾਡੇ ਸੂਬੇ ਕੋਲ ਸਰਪਲੱਸ ਫੰਡ ਹੋ ਜਾਣਗੇ। ਹੁਣ ਕਹਿੰਦੇ ਹਨ ਕਿ ਜੀ.ਐਸ.ਟੀ. ਦੇ ਪੈਸੇ ਕੇਂਦਰ ਸਰਕਾਰ ਨਹੀਂ ਦੇ ਰਹੀ। ਸਪੀਕਰ ਸਾਹਿਬ, ਮੈਂ ਦੁਖੀ ਹੋ ਕੇ ਕਹਿੰਦਾ ਹਾਂ ਕਿ ਇਨ੍ਹਾਂ ਨੂੰ ਜੀ.ਐਸ.ਟੀ. ਦੇ ਪੈਸੇ ਆਉਣ ਹੀ ਨਾ, ਕਿਉਂ? ਕਿਉਂਕਿ ਇਹ ਗਰੀਬ ਦਾ ਪੈਸਾ ਨਹੀਂ ਦੇ ਰਹੇ। ਗਰੀਬ ਨੇ ਤਾਂ ਹਾਅ ਹੀ ਮਾਰਨੀ ਹੈ,

ਜਦੋਂ ਇਹ 2 ਸਾਲ ਤੋਂ ਗਰੀਬ ਦਾ ਪੈਸਾ, ਗਰੀਬ ਦੇ ਬੱਚੇ ਦੀ ਪੜ੍ਹਾਈ ਦਾ ਪੈਸਾ ਨਹੀਂ ਦੇ ਰਹੇ ਹਨ। ਜਦੋਂ ਸਾਡੇ ਲੋਕਾਂ ਦੀ ਭਲਾਈ ਨਹੀਂ ਹੋ ਰਹੀ ਤਾਂ ਅਸੀਂ ਤੁਹਾਡੀ ਭਲਾਈ ਦਾ ਕੀ ਕਰੀਏ। ਕੱਲ ਵਿੱਤ ਮੰਤਰੀ ਜੀ ਨੇ ਹਾਊਸ ਵਿੱਚ ਬਿਆਨ ਦਿੱਤਾ, ਉਸ ਦੇ ਬਾਰੇ ਮੈਂ ਸਾਰਿਆਂ ਨੂੰ ਦੱਸਣਾ ਚਾਹੁੰਦਾ ਹਾਂ। ਖਾਸ ਕਰਕੇ ਮੈਂ ਆਪਣੇ 34 ਸਾਥੀਆਂ ਨੂੰ, 20-25 ਦੀ ਜ਼ਿੰਮੇਵਾਰੀ ਦਾ ਮੇਰੇ ਤੇ ਵੀ ਹੈ, ਦੇਖੋ 309 ਕਰੋੜ ਰੁਪਿਆ ਮਾਰਚ 2020 ਵਿੱਚ ਆਇਆ। ਇਨ੍ਹਾਂ ਨੇ ਨਹੀਂ ਦਿੱਤਾ। ਇਹ ਪੈਸਾ ਸਾਲ 2017 ਤੱਕ ਦਾ ਸੀ। ਜਿਨ੍ਹਾਂ ਬੱਚਿਆਂ ਦੀ ਫੀਸ ਦਾ ਪੈਸਾ ਨਹੀਂ ਦਿੱਤਾ, ਉਨ੍ਹਾਂ ਬੱਚਿਆਂ ਨੇ ਕੀ ਭੁਗਤਿਆ, ਸਾਲ 2018, ਸਾਲ 2019 ਅਤੇ ਸਾਲ 2020 ਵਿੱਚ ਡਿਗਰੀ ਨਹੀਂ ਮਿਲੀ। Employment ਕਿੱਥੋਂ ਮਿਲਣੀ ਹੈ। ਕੱਲ ਬਿਆਨ ਆ ਗਿਆ ਕਿ ਅਸੀਂ ਲਗਭਗ 200 ਕਰੋੜ ਰੁਪਿਆ ਜਾਰੀ ਕਰ ਦਿੱਤਾ। ਉਸ ਦੀ ਵੀ ਮੈਂ ਸੱਚਾਈ ਤੁਹਾਨੂੰ ਦੱਸ ਦਿੰਦਾ ਹਾਂ, ਇਥੇ ਸਾਰੇ ਮੈਂਬਰ ਮੇਰੇ ਭਰਾ ਬੈਠੇ ਹਨ। ਇਹ ਜਿਹੜਾ ਵਿਧਾਨ ਸਭਾ ਦਾ ਸਤਰ ਲੱਗਣਾ ਸੀ ਇਸ ਲਈ 2 ਦਿਨ ਪਹਿਲਾਂ ਕੁਝ ਪੈਸੇ ਜਾਰੀ ਕੀਤੇ ਗਏ। ਪਰ ਉਹ ਪੈਸਾ ਤਾਂ ਪਿਛਲਾ 2017 ਤੱਕ ਦਾ ਹੈ। 309 ਕਰੋੜ ਰੁਪਿਆ ਤਾਂ ਪਿਛਲਾ 2017 ਤੱਕ ਦਾ ਹੈ। ਹੁਣ ਕੁਝ ਪੈਸੇ ਸਟੂਡੈਂਟਸ ਨੂੰ ਕੱਲ ਪਰਸੋਂ ਗਈ ਹੈ। 40% ਅਮਾਉਂਟ ਗਈ ਹੈ। ਕਿਉਂਕਿ ਇਨ੍ਹਾਂ ਨੇ ਇੱਕ ਜਾਅਲੀ ਜਿਹੜੀ ਸਕੀਮ ਡਾਕਟਰ ਅੰਬੇਦਕਰ ਜੀ ਦੇ ਨਾਮ ਤੇ ਸ਼ੁਰੂ ਕੀਤੀ ਹੈ। ਇਸ ਲਈ ਕੁਝ ਪੈਸੇ ਸਟੂਡੈਂਟਸ ਦੇ ਸਿੱਧੇ ਡਾਇਰੈਕਟ ਖਾਤਿਆਂ ਤੇ ਗਏ ਹਨ। ਉਹ ਸਾਲ 2020-21 ਦੇ ਗਏ ਹਨ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਸ 309 ਕਰੋੜ ਦੇ ਵਿੱਚੋਂ ਸਾਲ 2020-21 ਦੀ ਪੇਅਮੈਂਟ ਨਹੀਂ ਕੀਤੀ ਜਾ ਸਕਦੀ ਹੈ। ਇਹ ਸਾਰੇ ਨੋਟ ਕਰਨ ਇਹ ਹੱਥ ਦੀ ਸਫਾਈ ਹੈ। ਐਫ.ਡੀ ਦੇ ਅਧਿਕਾਰੀਆਂ ਨੂੰ ਹਾਲੇ ਵੀ ਨਹੀਂ ਪਤਾ। ਕੰਪਨੀ ਦਾ ਕੁਝ ਐਨ.ਆਈ.ਸੀ ਕਰਕੇ ਨਾਮ ਹੈ, ਉਸ ਦੇ ਥਰੂ ਪੇਅਮੈਂਟ ਭੇਜੀ ਗਈ ਹੈ। ਪਿੱਛੇ ਜਿਹੇ ਪ੍ਰਿੰਸੀਪਲ ਚੀਫ ਸੈਕਟਰੀ ਨੇ ਇੱਕ ਰਿਪੋਰਟ ਵੀ ਬਣਾਈ ਸੀ,ਪੋਸਟ ਮੈਟ੍ਰਿਕ ਸਕਾਲਰਸ਼ਿਪ ਦੇ ਘਪਲਿਆਂ ਤੇ, 56 ਕਰੋੜ ਰੁਪਿਆ ਆ ਗਿਆ, 49 ਕਰੋੜ ਰੁਪਿਆ ਗੋਸਟ ਇੰਸਟੀਚਿਊਸ਼ਨ ਲੈ ਗਏ। ਮੰਤਰੀ ਸਾਹਿਬ ਦਾ ਵੀ ਨਾਮ ਆ ਗਿਆ। ਆਪਣੇ ਅਫਸਰਾਂ ਦਾ ਨਾਮ ਆ ਗਿਆ। ਦੇਖੋ, ਇਹ ਕੇਂਦਰ ਸਰਕਾਰ ਦੀ ਸਕੀਮ ਸੀ, ਉਨ੍ਹਾਂ ਦਾ ਪੈਸਾ ਸੀ। ਹਿਮਾਚਲ ਵਿੱਚ ਵੀ ਫੰਡਾਂ ਦੀ ਗੜਬੜ ਹੋਈ, ਹਿਮਾਚਲ ਦੀ ਸਰਕਾਰ ਨੇ ਸੀ.ਬੀ.ਆਈ ਇੰਨਕੁਆਰੀ ਕਰਵਾ ਕੇ ਉਥੇ ਵੱਡੇ ਵੱਡੇ ਅਧਿਕਾਰੀ ਜੇਲ੍ਹ ਵਿੱਚ ਬੰਦ ਕਰ ਦਿੱਤੇ। ਤੁਸੀਂ ਇੱਕ ਹਫਤਾ ਪਹਿਲਾਂ ਦੀ ਅਖਬਾਰ ਪੜ੍ਹ ਲਓ। ਹਰਿਆਣਾ ਵਿੱਚ ਵੀ 52 ਕਰੋੜ ਰੁਪਏ ਦਾ ਘਪਲਾ ਹੋਇਆ ਸੀ। ਹਰਿਆਣਾ ਦੀ ਆਪਣੀ vigilance ਨੇ ਆਪਣੇ ਦੋਸ਼ੀ ਅਧਿਕਾਰੀਆਂ ਜਿਨ੍ਹਾਂ ਨੇ ਹੇਰਾ-ਫੇਰੀ ਕੀਤੀ ਉਨ੍ਹਾਂ ਤੇ ਪਰਚੇ ਦਰਜ ਕਰ ਦਿੱਤੇ। ਸਪੀਕਰ ਸਾਹਿਬ, ਇੱਕੋ ਹੀ ਸੂਬਾ, ਪੰਜਾਬ, ਜਿੱਥੇ ਆਬਾਦੀ ਵੀ ਵੱਧ ਹੈ, ਅਸੀਂ ਕਰਨ ਜੋਗੇ ਵੀ

ਕੁਝ ਨਹੀਂ ਹਾਂ। ਇੱਥੇ ਕਿਸੇ ਇੱਕ ਵੀ ਕਲਰਕ ਦਾ ਤਾਂ ਕੀ ਹੋਣਾ ਸੀ, ਮੰਤਰੀ ਸਾਹਿਬ ਨੂੰ ਤਾਂ ਸੀ.ਐਮ. ਸਾਹਿਬ ਨੇ 3-4 ਦਿਨ ਵਿੱਚ ਹੀ ਕਲੀਨ ਚਿੱਟ ਦੇ ਦਿੱਤੀ ਹੈ। ਲੇਕਿਨ ਲੋਕਾਂ ਦੀ ਕਚਹਿਰੀ ਵਿੱਚ ਦੋਸ਼ ਮੰਤਰੀ ਜੀ ਉੱਤੇ ਖੜਿਆ ਹੈ। ਇਹ ਲੋਕ ਮੰਨਦੇ ਹਨ ਕਿ 56 ਕਰੋੜ ਰੁਪਿਆ ਮੰਤਰੀ ਜੀ ਦੀ ਅਗਵਾਈ ਵਿੱਚ ਹੇਰ ਫੇਰ ਹੋ ਗਿਆ, ਘਪਲਾ ਹੋ ਗਿਆ, ਜਿਸ ਦੇ ਕਰਕੇ ਅੱਜ ਐਸ.ਸੀ/ਬੀ.ਸੀ. ਬੱਚਿਆਂ ਦੀ ਗਿਣਤੀ 4,10,000 ਵਿੱਚੋਂ ਸਿਰਫ 1,73,000 ਰਹਿ ਗਈ ਹੈ। ਕਿੰਨਾ ਗੈਪ ਹੈ। ਕਿਉਂ ਤੁਹਾਡੇ ਮਨ ਵਿੱਚ ਇਨੀ ਕੁੜਤਣ ਹੈ, ਇੰਨੀ ਨਫਰਤ ਹੈ ਕਿ ਪੜ੍ਹਾਈ ਵੀ ਨਹੀਂ ਹੋਣ ਦਿੰਦੇ। ਜੇ ਗਰੀਬਾਂ ਕੋਲ ਪੜਾਈ ਨਹੀਂ ਹੋਵੇਗੀ ਤਾਂ ਨੌਕਰੀ ਕਿੱਥੋਂ ਮਿਲ ਜਾਵੇਗੀ। ਸਪੀਕਰ ਸਾਹਿਬ, ਇਹ ਮੇਰੇ ਕੋਲ ਇੱਕ ਦੋ ਚੀਜ਼ਾਂ ਹਨ, ਮੈਂ ਤੁਹਾਨੂੰ ਜ਼ਰੂਰ ਦਿਖਾਉਣੀਆਂ ਚਾਹੁੰਦਾ ਹਾਂ। ਪੰਜਾਬ ਦੇ ਪਿਛਲੇ ਤਿੰਨ ਬਜਟ ਦੇ ਵਿੱਚ ਸਾਲ 2017-18, ਸਾਲ 2018-19 ਅਤੇ ਸਾਲ 2019-20 ਲਈ 24 ਸੋ, 41 ਕਰੋੜ ਰੁਪਿਆ ਬੱਚਿਆਂ ਦੀ ਪੜ੍ਹਾਈ ਲਈ, ਸਕਾਲਰਸ਼ਿਪ ਲਈ, ਵੈੱਲਫੇਅਰ ਲਈ ਰੱਖਿਆ ਗਿਆ ਸੀ। ਸਪੀਕਰ ਸਾਹਿਬ, ਇੱਕ ਵੀ ਰੁਪਿਆ ਪੰਜਾਬ ਦੇ ਬਜਟ ਵਿੱਚੋਂ ਉਨ੍ਹਾਂ ਬੱਚਿਆਂ ਦੀ ਵੈਲਫੇਅਰ ਲਈ ਨਹੀਂ ਦਿੱਤਾ ਗਿਆ। ਇੱਕ ਬੜੀ ਵੱਡੀ ਗੱਲ ਹੈ। ਮੈਂ ਚਾਹੁੰਦਾ ਹਾਂ ਕਿ ਹਾਊਸ ਵਿੱਚ ਇਸ ਈਸ਼ੂ ਨੂੰ ਡੀਟੇਲ ਨਾਲ ਕਹਿ ਦੇਵਾ। ਕਈਆਂ ਨੂੰ ਨਹੀਂ ਪਤਾ ਹੁੰਦਾ। ਹੁਣੇ ਹੀ ਇੱਕ ਫੈਸਲਾ ਲਿਆ। 27 ਫਰਵਰੀ 2021 ਦੀ ਅੰਗਰੇਜ਼ੀ ਟ੍ਰਿਬਿਊਨ ਵਿੱਚ ਆਇਆ ਕਿ State imposes 75% cut in Fee reimbursement of SC students for Private Colleges। ਇਸ ਦਾ ਮਤਲਬ ਕੀ ਹੈ। ਸਪੀਕਰ ਸਾਹਿਬ, ਇਸ ਦਾ ਮਤਲਬ ਹੈ...... ਮੈਂ ਸਾਰੇ ਮੈਂਬਰਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਪ੍ਰਾਈਵੇਟ ਕਾਲਜ ਵਿੱਚ ਜਦੋਂ ਕੋਈ ਬੱਚਾ ਬੀ.ਐਂਡ ਵਿੱਚ ਦਾਖਲਾ ਲੈਣ ਜਾਂਦਾ ਹੈ, ਉਸ ਦੀ ਫੀਸ 64500/- ਰੁਪਏ ਪ੍ਰਤੀ ਸਾਲ ਹੈ। ਸਾਡੀ ਸਰਕਾਰ ਨੇ 75% ਕੱਟ ਲਗਾ ਕੇ ਕਹਿ ਦਿੱਤਾ ਕਿ ਅਸੀਂ ਤਾਂ ਸਿਰਫ 16500 ਰੁਪਏ ਹੀ ਦੇਵਾਂਗੇ। ਜੇ ਇਹ 16500 ਰੁਪਿਆ ਫੀਸ ਵਿੱਚੋਂ ਕੱਟ ਦੇਈਏ ਤਾਂ 48500 ਰੁਪਿਆ ਇੱਕ ਗਰੀਬ ਐਸ.ਸੀ. ਬੱਚੇ ਨੂੰ ਆਪਣੇ ਕੋਲ ਤੋਂ ਦੇਣਾ ਪਵੇਗਾ ਤਾਂ ਹੀ ਉਸ ਨੂੰ ਐਡਮਿਸ਼ਨ ਮਿਲੇਗੀ। ਹੁਣ ਜੇ ਗਰੀਬ ਕੋਲ, ਮਜ਼ਦੂਰ ਕੋਲ ਜਾਂ ਉਸ ਦੇ ਬੇਟੇ/ਬੇਟੀ ਕੋਲ 48000 ਰੁਪਿਆ ਜਾਂ 50000 ਰੁਪਿਆ ਹੋਵੇ ਤਾਂ ਉਹ ਤੁਹਾਡੇ ਤੋਂ ਸਕਾਲਰਸ਼ਿਪ ਕਿਉਂ ਮੰਗੇਗਾ? ਇੱਕ ਤਾਂ ਉਸ ਨੂੰ 48000 ਰੁਪਿਆ ਦੇਣਾ ਪਵੇਗਾ ਜਾਂ ਚੈੱਕ ਦੇਣਾ ਪਵੇਗਾ। ਰਹਿ ਗਿਆ ਸਿਰਫ 6600 ਰੁਪਿਆ। ਜਿਹੜਾ 40% ਸਟੇਟ ਗੌਰਮਿੰਟ ਨੇ ਦੇਣਾ ਹੈ, ਉਹ 6600 ਰੁਪਿਆ ਵੀ ਸਾਡੀ ਸਰਕਾਰ ਨੇ ਕਿਹਾ ਹੈ ਕਿ ਅਸੀਂ ਤਿੰਨ ਕਿਸ਼ਤਾਂ ਵਿੱਚ ਦੇਵਾਂਗੇ। ਜਿਸ ਕਰਕੇ ਪ੍ਰਾਈਵੇਟ ਕਾਲਜਾਂ ਨੇ ਕਹਿ ਦਿੱਤਾ ਹੈ ਕਿ ਅਸੀਂ ਐਸ.ਸੀ. ਬੱਚਿਆਂ ਨੂੰ ਐਡਮਿਸ਼ਨ ਨਹੀਂ ਦੇਣੀ ਹੈ। ਅਜਿਹੇ 1600 ਕਾਲਜ ਹੈ। ਸਿਰਫ 10000 ਰੁਪਿਆ ਸੈਂਟਰ ਗੌਰਮਿੰਟ ਦੇ ਹਿੱਸੇ ਵਿੱਚ ਆਉਣਾ। ਦੇਖੋ, ਤੁਸੀਂ ਆਪਣੇ ਬਚਾਅ ਲਈ ਆਪਣੇ ਖਜ਼ਾਨੇ ਨੂੰ ਬਚਾਉਣ ਲਈ ਤੁਸੀਂ ਸੈਂਟਰ ਤੋਂ ਵੀ ਸਿਰਫ 10000 ਰੁਪਿਆ ਪੁਆ ਰਹੇ ਹੋ, ਤੁਸੀਂ 6600 ਰੁਪਿਆ ਦੇਣਾ

ਪਰ 48500 ਰੁਪਿਆ ਇੱਕ ਗਰੀਬ ਬੱਚੇ ਨੂੰ ਦੇਣਾ ਪੈਣਾ ਹੈ। ਇਸੇ ਤਰ੍ਹਾਂ ਹੀ ਚਾਹੇ ਈ.ਟੀ.ਟੀ. ਹੈ ਜਾਂ ਹੋਰ ਦੂਜੇ ਕੋਰਸਿਜ਼ ਹੈ, ਉਨ੍ਹਾਂ ਲਈ ਵੀ ਇਹੋ ਹੈ।

ਸਪੀਕਰ ਸਾਹਿਬ, ਇੱਥੇ ਕੱਲ੍ਹ ਲੋਕਲ ਬਾਡੀਜ਼ ਇਲੈਕਸ਼ਨ ਦੀ ਗੱਲ ਹੋਈ। 2021 ਦੇ ਰਿਜ਼ਲਟ ਵਿੱਚ ਸ਼੍ਰੋਮਣੀ ਅਕਾਲੀ ਦਲ ਨੂੰ 294 ਸੀਟਾਂ ਮਿਲੀਆਂ। ਆਜ਼ਾਦ ਉਮੀਦਵਾਰਾਂ ਨੂੰ 278 ਮਿਲੀਆਂ। ਮੈਂ 2015 ਦਾ ਰਿਜ਼ਲਟ ਦੱਸਣਾ ਚਾਹੁੰਦਾ ਹਾਂ। 2015 ਵਿੱਚ ਕਾਂਗਰਸ ਨੂੰ 252 ਮਿਲੀਆਂ ਸਨ ਅਤੇ ਹੁਣ ਸਾਨੂੰ ਜਦੋਂ ਅਸੀਂ ਆਪੋਜ਼ੀਸ਼ਨ ਵਿੱਚ ਹਾਂ ਤਾਂ 294 ਮਿਲੀਆਂ। ਬਾਵਜੂਦ ਇਸ ਗੱਲ ਦੇ ਕਿ ਗੋਲੀਆਂ ਵੀ ਚੱਲੀਆਂ, ਲਾਠੀਆਂ ਵੀ ਚੱਲੀਆਂ, ਤੁਸੀਂ ਦੁਬਾਰਾ ਵਾਰਡਬੰਦੀਆਂ ਵੀ ਕਰਵਾਈਆਂ। ਸਪੀਕਰ ਸਾਹਿਬ, 5-5 ਸਾਲ ਬਾਅਦ ਹੀ ਵਾਰਡਬੰਦੀਆਂ ਕਰਵਾ ਲਈਆਂ। ਪਿੰਡਾਂ ਦੀਆਂ ਵੋਟਾਂ ਲਿਆ ਕੇ ਸ਼ਹਿਰਾਂ ਵਿੱਚ ਬਣਾਈਆਂ। ਚੱਲੋ, ਲੋਕ ਵੀ ਜਾਣਦੇ ਹਨ। ਇੱਥੇ ਕਿਹਾ ਗਿਆ ਸੀ ਕਿ ਆਜ਼ਾਦ ਉਮੀਦਵਾਰ ਦੂਜੇ ਨੰਬਰ ਤੇ ਹਨ, ਤੁਸੀਂ ਡਿਸਟੈਂਟ ਥਰਡ ਹੋ। ਜੇਕਰ ਅਸੀਂ 294 ਨਾਲ ਡਿਸਟੈਂਟ ਥਰਡ ਹਾਂ, ਤੁਸੀਂ 2015 ਵਿੱਚ 252 ਤੇ ਸੀ। ਜੇਕਰ ਤੁਸੀਂ ਸਰਕਾਰ ਬਣਾ ਗਏ ਤਾਂ ਹੁਣ ਲੋਕ ਇਨ੍ਹਾਂ ਗੱਲਾਂ ਨੂੰ ਸਮਝਦੇ ਹਨ।

ਇੱਥੇ ਇੱਕ ਇਸ਼ੂ ਆਇਆ ਸੀ ਕਿ ਐਸ.ਜੀ.ਪੀ.ਸੀ. ਨੇ ਚੀਫ ਸੈਕਟਰੀ ਲਗਾ ਦਿੱਤਾ, ਆਪਣੀ ਪੋਸਟ ਕ੍ਰਿਏਟ ਕਰ ਦਿੱਤੀ, ਉਸ ਦਾ ਜਵਾਬ ਤਾਂ ਐਸ.ਜੀ.ਪੀ.ਸੀ. ਦੇਵੇ।

ਸਪੀਕਰ ਸਾਹਿਬ, ਇੱਕ ਬੰਦਾ ਜਿਹੜਾ 2017 ਵਿੱਚ ਗਾਇਬ ਹੋ ਗਿਆ ਸੀ। ਉਹ ਦੋਸ਼ ਤਾਂ ਇਹ ਲਗਾ ਕੇ ਗਿਆ ਸੀ ਕਿ ਪਹਿਲਾਂ ਸੀ ਘਰ ਘਰ ਕੈਪਟਨ, ਹਰ ਘਰ ਕੈਪਟਨ, ਕੌਫੀ ਵਿਦ ਕੈਪਟਨ। ਬਾਅਦ ਵਿੱਚ ਉਹ ਕਹਿ ਗਿਆ nowhere Captain। ਫੇਲ੍ਹ ਹੋ ਗਿਆ, ਉਹ ਕਹਿੰਦਾ ਕੈਪਟਨ ਫੇਲ੍ਹ ਹੋ ਗਿਆ। ਉਹ ਬੰਦਾ ਫਿਰ 2017 ਤੋਂ ਬਾਅਦ ਗਾਇਬ ਹੋ ਗਿਆ। ਪਤਾ ਨਹੀਂ ਬਿਹਾਰ ਜਾ ਕੇ ਲੁਕ ਗਿਆ। ਹੈ ਵੀ ਸ਼ਾਇਦ ਬਿਹਾਰ ਦਾ ਹੀ ਹੈ। ਉਸ ਨੇ ਇੱਥੇ ਪੰਜਾਬ ਦੇ ਨੌਜਵਾਨ ਲੋਕਾਂ ਨੂੰ ਠੱਗਿਆ, ਜਾਅਲਸਾਜ਼ੀ ਕੀਤੀ। ਜਿਸ ਤਰ੍ਹਾਂ ਪਿੱਛੇ ਜਿਹੇ ਤੁਸੀਂ ਵੀ ਪੜ੍ਹਿਆ ਹੋਣਾ, ਸਾਡੇ ਪਟਿਆਲਾ ਦੇ ਐਮ.ਪੀ. ਸਾਹਿਬ ਦੇ ਖਾਤੇ ਵਿੱਚੋਂ 29 ਲੱਖ ਰੁਪਿਆ ਕਿਸੇ ਜਾਅਲਸਾਜ਼ ਨੇ ਟੈਲੀਫੋਨ ਤੇ ਇਨਫਰਮੇਸ਼ਨ ਲੈ ਕੇ ਕਢਵਾ ਲਿਆ। ਪੰਜਾਬ ਪੁਲਿਸ ਗਈ ਅਤੇ ਬਿਹਾਰ ਵਿੱਚੋਂ ਚੁੱਕ ਲਿਆਈ। ਹੋਰ ਵੀ ਲੋਕਾਂ ਦੇ ਪੈਸੇ ਕਢਵਾਏ ਜਾਂਦੇ ਹਨ ਲੇਕਿਨ ਪੁਲਿਸ ਬਾਹਲਾ ਕੰਨ ਨਹੀਂ ਧਰਦੀ ਲੇਕਿਨ ਕਿਉਂਕਿ ਮੁੱਖ ਮੰਤਰੀ ਸਾਹਿਬ ਦੇ ਮਿਸਿਜ਼ ਸੀ, ਮੈਂਬਰ ਪਾਰਲੀਮੈਂਟ ਸਨ, ਪੁਲਿਸ ਬਿਹਾਰ ਤੋਂ ਚੁੱਕ ਲਿਆਈ। ਰਿਕਵਰ ਵੀ ਹੋ ਗਿਆ ਅਤੇ ਸਾਰਾ ਕੁਝ ਹੋ ਗਿਆ। ਮੇਰੀ ਇਹ ਬੇਨਤੀ ਹੈ ਕਿ ਜਿਸ ਬੰਦੇ ਨੇ ਪੰਜਾਬ ਦੇ ਨੌਜਵਾਨਾਂ ਨਾਲ ਬਹੁਤ ਵੱਡੀ ਠੱਗੀ ਮਾਰੀ, ਮੰਡੀਆਂ ਵਿੱਚ ਬਹਿ ਕੇ ਫਾਰਮ ਭਰਵਾਏ ਕਿ ਤੁਹਾਨੂੰ ਸਿਪਾਹੀ ਲਗਾ ਦੇਣਾ, ਸੈਕਟਰੀ ਲਗਾ ਦੇਣਾ, ਤੈਨੂੰ ਤਹਿਸੀਲਦਾਰ ਲਗਾ ਦੇਣਾ, ਤੈਨੂੰ ਜੇ.ਈ. ਲਗਾ ਦੇਣਾ। ਫਾਰਮ ਭਰਵਾ ਲਏ, ਵੋਟਾਂ ਲੈ ਲਈਆਂ। ਸਪੀਕਰ ਸਾਹਿਬ ਉਦੋਂ ਉਨ੍ਹਾਂ ਨੂੰ ਇਹ ਕਾਰਡ ਦਿੱਤੇ ਸਨ, ਨੰਬਰ ਵੀ ਲੱਗਾ ਹੈ। ਵਿਚਾਰੇ ਮੁੰਡਿਆਂ ਨੇ ਬੜੇ ਚਾਅ ਨਾਲ ਫੋਟੋਆਂ ਵੀ ਕਰਵਾਈਆਂ। (ਕਾਗਜ਼ ਲਹਿਰਾਉਂਦੇ ਹੋਏ) ਫਿਰ ਇੱਕ ਖਬਰ ਲੱਗੀ

हमें न तो नौकरी मिली और न मिला बेरोजगारी भत्ता – भरत भूषण

ਇਹ ਜਲੰਧਰ ਤੋਂ ਹੈ। ਸਪੀਕਰ ਸਾਹਿਬ, ਹੁਣ ਪਤਾ ਲੱਗਾ ਕਿ ਉਹ ਬੰਦਾ ਫਿਰ ਪੰਜਾਬ ਆ ਗਿਆ ਜਿਹੜਾ ਕਹਿੰਦਾ ਸੀ nowhere Captain. ਉਸ ਵੇਲੇ ਉਸ ਨੂੰ ਕਿੰਨਾ ਹਜ਼ਾਰ ਦਿੱਤਾ, ਹੁਣ ਅੰਡਰ ਟੇਬਲ ਕਿੰਨੇ ਸੌ ਕਰੋੜ ਦਿੱਤਾ। ਉਸ ਨੂੰ 60 ਬੰਦਿਆਂ ਦੀ ਫੌਜ, ਕੋਠੀ, ਕਾਰ, (ਵਿਘਨ) (ਸ਼ੋਰ) ਹੋਰ ਸਹੂਲਤਾਂ ਦੇ ਕੇ ਉਸ ਨੂੰ ਪੰਜਾਬ ਦਾ ਚੀਫ ਐਡਵਾਈਜ਼ਰ ਲਗਾ ਦਿੱਤਾ ਗਿਆ।ਪੰਜਾਬ ਦੇ ਉਨ੍ਹਾਂ ਨੌਜਵਾਨਾਂ ਵੱਲੋਂ ਉਸ ਨੂੰ ਸਿਕਿਉਰਿਟੀ ਦੇ ਦਿੱਤੀ ਗਈ। ਜਿਸ ਤਰ੍ਹਾਂ ਪੰਜਾਬ ਪੁਲੀਸ ਨੇ ਜਾਲਸਾਜੀ ਕਰਨ ਵਾਲਾ ਇੱਕ ਬੰਦਾ ਬਿਹਾਰ ਵਿੱਚੋਂ ਫੜ ਕੇ ਲਿਆਂਦਾ, ਇਸ ਤਰ੍ਹਾਂ ਹੀ ਮੈਂ ਬੇਨਤੀ ਕਰਦਾ ਹਾਂ ਕਿ ਤੁਸੀਂ ਸਾਰੇ ਹਾਊਸ ਦੇ ਕਸਟੋਡੀਅਨ ਹੋ, ਸਾਰਿਆਂ ਤੋਂ ਸਤਿਕਾਰਯੋਗ ਹੋ, ਤੁਸੀਂ ਉਸ ** ** ਦੇ ਉਤੇ ਪਰਚਾ ਦਰਜ ਕਰਵਾਓ ਕਿਉਂਕਿ ਉਸ ਨੇ ਜਾਲਸਾਜ਼ੀ ਕਰਵਾਈ ਹੈ।

**ਸਰਦਾਰ ਨਵਤੇਜ ਸਿੰਘ ਚੀਮਾ:** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਚੀਮਾ ਜੀ, ਚੀਮਾ ਜੀ।

**ਸ਼੍ਰੀ ਪਵਨ ਕੁਮਾਰ ਟੀਨੂ:** ਸੈਕਸ਼ਨ 120-ਬੀ ਵਿੱਚ ਸ਼ਾਮਿਲ ਕਰਕੇ ਪਰਚਾ ਦਰਜ ਕਰੋ।

**ਮਾਨਯੋਗ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦਿਓ। ਹਾਂ ਜੀ, ਚੀਮਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ:** ਸਪੀਕਰ ਸਾਹਿਬ, ਵਿਧਾਨ ਸਭਾ ਬੜਾ ਪਵਿੱਤਰ ਸਦਨ ਹੈ ਤੇ ਪੰਜਾਬ ਦੇ ਸਾਰੇ ਲੋਕਾਂ ਦਾ ਇੱਥੇ ਪੈਸਾ ਲਗਦਾ ਹੈ ਜਿਸ ਕਰਕੇ ਇੱਥੇ ਇੱਕ-ਇੱਕ ਮਿੰਟ ਕੀਮਤੀ ਹੈ ਤੇ ਤਿੰਨ ਦਿਨ ਹੋ ਗਏ ਹਨ ਇਹ ਇਸੇ ਕੰਮ ਤੇ ਲਗੇ ਹਨ ਕਿ ਇਹ ** ** ਦੇ ਮਗਰ ਹੀ ਪਏ ਹਨ, ਕੀ ਇਨ੍ਹਾਂ ਨੂੰ ਹੋਰ ਕੋਈ ਮੁੱਦਾ ਨਹੀਂ ਦਿਸਦਾ ਹੈ? ਅਕਾਲੀ ਦਲ ਦੇ ਪ੍ਰਧਾਨ ਨੇ ਸਾਰਾ ਜ਼ੋਰ ਲਗਾ ਲਿਆ ਕਿ ਸਾਨੂੰ ਜੁਆਇਨ ਕਰੇ, ਦੂਜਿਆਂ ਨੇ ਵੀ ਸਾਰਾ ਜ਼ੋਰ ਲਗਾ ਲਿਆ ਕਿ ਸਾਨੂੰ ਜੁਆਇਨ ਕਰੇ, ਕੀ ਤੁਹਾਨੂੰ ** ** ਤੋਂ ਬਗੈਰ ਇੰਨਾ ਡਰ ਪੈ ਗਿਆ ਹੈ ਕਿ ਤੁਹਾਨੂੰ ਉਸ ਤੋਂ ਇਲਾਵਾ ਕੁਝ ਹੋਰ ਦਿਸਦਾ ਹੀ ਨਹੀਂ ਹੈ। ਕੋਈ ਪੰਜਾਬ ਦੀ ਗੱਲ ਕਰੋ, ਪੰਜਾਬ ਦੇ ਲੋਕਾਂ ਦੀ ਗੱਲ ਕਰੋ। ਧੰਨਵਾਦ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਮਾਨਯੋਗ ਸਪੀਕਰ:** ਉਨ੍ਹਾਂ ਨੂੰ ਬੋਲ ਲੈਣ ਦਿਓ ਜੀ। ਬੋਲੋ ਮੀਤ ਜੀ, ਕੀ ਕਹਿੰਦੇ ਹੋ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਉਨ੍ਹਾਂ ਨੇ ਸਾਡਾ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਅਸੀਂ ਕੱਲ੍ਹ ਵੀ ਇਹ ਕਿਹਾ ਸੀ ਕਿ ਚਾਹੇ ** ** ਚਾਹੇ ਕੋਈ ਹੋਰ strategist ਹਰੇਕ ਪਾਰਟੀ ਲੈ ਕੇ ਆਉਂਦੀ ਹੈ, ਸਾਨੂੰ ਕੋਈ ਦਿੱਕਤ ਨਹੀਂ ਹੈ। 2017 ਵਿੱਚ ਕਾਂਗਰਸ ਲੈ ਕੇ ਆਈ, ਸਾਨੂੰ ਕੋਈ ਦਿੱਕਤ ਨਹੀਂ, ਅਕਾਲੀ ਲੈ ਆਉਂਦੇ ਸਾਨੂੰ ਤਾਂ ਵੀ ਕੋਈ ਦਿੱਕਤ ਨਹੀਂ ਸੀ। ਰੌਲਾ ਇਸ ਗੱਲ ਦਾ ਹੈ ਕਿ ਉਸ ਨੂੰ ਕੈਬਨਿਟ ਰੈਂਕ ਦਿੱਤਾ ਗਿਆ ਹੈ। ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਉਹ political strategist ਹੈ। ਰੌਲਾ ਇਸ ਗੱਲ ਦਾ ਹੈ ਕਿ ਭਾਵੇਂ ਅਖਬਾਰਾਂ ਵਿੱਚ ਕਹਿ ਦਿੱਤਾ ਹੈ ਕਿ ਉਸ ਨੂੰ ਇੱਕ ਰੁਪਿਆ ਤਨਖਾਹ ਦੇਣੀ ਹੈ। ਪਰ ਸਾਨੂੰ ਪਤਾ ਹੈ ਕਿ ਕਰੋੜਾਂ ਰੁਪਏ ਸਰਕਾਰ ਦੇ ਖਜ਼ਾਨੇ ਵਿੱਚੋਂ ਕੱਢ ਕੇ ਇੱਕ political strategist ਨੂੰ ਕੈਬਨਿਟ ਰੈਂਕ ਦੇ ਕੇ ਦਿੱਤਾ ਜਾਵੇਗਾ। ਸਾਨੂੰ ਹੁਣ ਵੀ ਕੋਈ ਪ੍ਰੋਬਲਮ ਨਹੀਂ ਹੈ। ਜਿਹੜੇ ਮਰਜ਼ੀ ਵਾਅਦੇ ਪੰਜਾਬ ਦੇ ਲੋਕਾਂ ਨਾਲ ਕਰ ਲਓ ਪਰ ਉਸ ਨੂੰ ਪਾਰਟੀ ਦਾ strategist ਲਾਓ, ਸਰਕਾਰ ਦਾ ਨਾ ਲਾਓ।

**ਮਾਨਯੋਗ ਸਪੀਕਰ:** ** ** ਦਾ ਨਾਂ ਐਕਸਪੰਜ ਕਰ ਦਿਓ। ਟੀਨੂ ਜੀ ਹੁਣ ਕਨਕਲੂਡ ਕਰ ਦਿਓ।

**ਸ਼੍ਰੀ ਪਵਨ ਕੁਮਾਰ ਟੀਨੂ:** ਬੱਸ ਕਰਨ ਲਗਿਆ ਹਾਂ ਜੀ। ਸਪੀਕਰ ਸਾਹਿਬ, ਉਹ ਬੰਦਾ ਜਿਹੜਾ ਹੁਣ ਆ ਗਿਆ।

**ਮਾਨਯੋਗ ਸਪੀਕਰ:** ਤੁਸੀਂ ਫਿਰ ਬੰਦੇ ਤੇ ਆ ਗਏ ਹੋ।

**ਸ਼੍ਰੀ ਪਵਨ ਕੁਮਾਰ ਟੀਨੂ**: ਮੈਂ ਕਿਸੇ ਦਾ ਨਾਂ ਹੀ ਨਹੀਂ ਲਿਆ ਹੈ। ਨਾਂ ਤਾਂ ਸਾਰੇ ਜਾਣਦੇ ਹਨ, ਠਗੀ ਮਾਰਨ ਵਾਲੇ ਨੂੰ ਕੌਣ ਨਹੀਂ ਜਾਣਦਾ ਹੈ। ਉਹ ਬੰਦਾ ਹੁਣ ਫਿਰ ਪੰਜਾਬ ਆ ਗਿਆ, ਉਸ ਨੂੰ ਕੈਬਨਿਟ ਰੈਂਕ ਦੇ ਦਿੱਤਾ, ਸਹੂਲਤਾਂ ਦੇ ਦਿੱਤੀਆਂ, ਕੋਠੀ, ਗੰਨਮੈਨ, ਸਾਰਾ ਕੁਝ ਦੇ ਦਿੱਤਾ, ਹੁਣ ਉਸ ਨੇ ਲੁੱਟਣਾ ਹੈ। ਉਹ ਕਹਿੰਦਾ ਹੈ ਕਿ ਮੈਂ ਇੱਕ ਰੁਪਿਆ ਲਵਾਂਗਾ। ਉਸ ਨੇ ਪਤਾ ਨਹੀਂ ਕਿੰਨੇ ਸੌ ਕਰੋੜ ਰੁਪਏ ਬਿਹਾਰ ਵਿੱਚ ਮਹਾਂਗਠਬੰਧਨ ਤੋਂ ਲਿਆ, ਕਿੰਨੇ ਕਰੋੜ ਰੁਪਏ ਹੁਣ ਵੈਸਟ ਬੰਗਾਲ ਵਾਲਿਆਂ ਤੋਂ ਲੈਣਾ ਹੈ ਤੇ ਕਿੰਨੇ ਕਰੋੜ ਰੁਪਿਆ ਇਨ੍ਹਾਂ ਕੋਲੋਂ ਲਿਆ ਸੀ। ਜਾਲਸਾਜ਼ ਕਦੇ ਮੁਫਤ ਵਿੱਚ ਕੰਮ ਨਹੀਂ ਕਰਦੇ ਹੁੰਦੇ ਹਨ। ਇਸ ਕਰਕੇ ਉਸ ਦੇ ਉਤੇ ਧਾਰਾ 120-ਬੀ ਲਗਾ ਕੇ ਤੇ ** ਕਿਉਂਕਿ ਉਸ ਨੇ ** ਕੀਤੀ ਹੈ ਤੇ ਇਨ੍ਹਾਂ ਨੇ ਕਰਵਾਈ ਹੈ।

**ਮਾਨਯੋਗ ਸਪੀਕਰ:** ਚਲੋ ਬੈਠੋ, ਬੈਠੋ। ਬੈਠ ਜਾਓ ਹੁਣ।

**ਸ਼੍ਰੀ ਪਵਨ ਕੁਮਾਰ ਟੀਨੂ**: ਸਰ, ਛੋਟੀ ਜਿਹੀ ਗੱਲ ਰਹਿ ਗਈ ਹੈ। ਸਪੀਕਰ ਸਾਹਿਬ, ਮੈਂ ਹੁਣ ਕਨਕਲੂਡ ਕਰਨ ਲੱਗਾ ਹਾਂ। ਦੂਜਾ, ਮੁਲਾਜ਼ਮਾਂ ਨੂੰ ਇਸ ਭਾਸ਼ਣ ਦੇ ਅੰਦਰ ਸੰਬੋਧਨ ਹੀ ਨਹੀਂ ਕੀਤਾ ਗਿਆ ਹੈ। ਮੁਲਾਜ਼ਮਾਂ ਨੂੰ ਨਾ ਤਾਂ ਡੀ.ਏ. ਦੀ ਕਿਸ਼ਤ ਮਿਲੀ ਹੈ ਤੇ ਨਾਲ ਹੀ ਹੁਣ ਇਹ ਵੀ ਆਰਡਰ ਆ ਗਿਆ ਹੈ ਕਿ

ਸੈਂਟਰ ਦੇ ਪੇ-ਸਕੇਲ ਵਾਲਾ ਪੈਟਰਨ ਲਾਗੂ ਕਰਾਂਗੇ। ਜਿਹੜੀ ਸਾਡੀ ਮਸ਼ੀਨਰੀ ਹੈ, ਜੇ ਸਟੇਟ ਦੀ ਮਸ਼ੀਨਰੀ ਨਰਾਜ਼ ਰਹੇਗੀ, ਨਿਰਾਸ਼ ਰਹੇਗੀ ਤਾਂ ਸਟੇਟ ਅੱਗੇ ਕਿਸ ਤਰ੍ਹਾਂ ਵਧੇਗੀ। ਮੁਲਾਜ਼ਮਾਂ ਤੋਂ ਬਿਨਾਂ ਸੂਬਾ ਬਿਲਕੁਲ ਅੱਗੇ ਨਹੀਂ ਚੱਲ ਸਕਦਾ ਹੈ। ਇਸ ਕਰਕੇ ਮੇਰੀ ਸਟੇਟ ਗੌਰਮਿੰਟ ਨੂੰ ਇਹ ਅਪੀਲ ਹੈ ਕਿ ਮੁਲਾਜ਼ਮਾਂ ਦੇ ਨਾਲ ਗੁੱਸੇ ਵਾਲਾ ਜਾਂ ਬਦਲੇ ਵਾਲਾ ਰਵੱਈਆ ਅਖਤਿਆਰ ਨਾ ਕੀਤਾ ਜਾਵੇ। ਸਪੀਕਰ ਸਾਹਿਬ, ਸਪੋਰਟਸ ਸਾਡਾ ਇੱਕ ਬਹੁਤ ਇੰਪਾਰਟੈਂਟ ਫੀਲਡ ਹੈ। ਸਪੋਰਟਸ ਵਿੱਚ ਅਸੀਂ ਏਸ਼ੀਆ ਦੇ ਬੈੱਸਟ ਸਟੇਡੀਅਮ ਦਾ ਇਨਫਰਾਸਟ੍ਰਕਚਰ ਤਿਆਰ ਕੀਤਾ ਸੀ। ਮੈਂ ਬਹੁਤ ਵਾਰੀ ਸਮੇਂ-ਸਮੇਂ ਤੇ ਮੰਤਰੀ ਜੀ ਕੋਲ ਸਵਾਲ ਵੀ ਪਾਉਂਦਾ ਰਿਹਾ ਹਾਂ ਲੇਕਿਨ ਸਾਡਾ ਸਪੋਰਟਸ ਦਾ ਨੰਬਰ ਇਸ ਵੇਲੇ ਬੜਾ ਡਾਊਨ ਚਲਾ ਗਿਆ ਹੈ। ਭਾਸ਼ਣ ਵਿੱਚ ਤਾਂ ਇਸ ਦਾ ਕੋਈ ਜ਼ਿਕਰ ਨਹੀਂ ਹੋਇਆ ਪਰ ਮੇਰੀ ਬੇਨਤੀ ਹੈ ਕਿ ਸਕੂਲ ਲੈਵਲ ਤੋਂ ਲੈ ਕੇ ਸਪੋਰਟਸ ਲਈ ਕੋਈ ਨਾ ਕੋਈ ਫੰਡ ਜ਼ਰੂਰ ਦਿਓ ਤੇ ਇਸ ਨੂੰ ਪ੍ਰੋਤਸਾਹਨ ਦਿਓ ਕਿਉਂਕਿ ਖੇਲੋ ਇੰਡੀਆ ਵਿੱਚ ਸਾਡੀ ਪੁਜ਼ੀਸ਼ਨ ਤੀਜੀ-ਚੌਥੀ ਸੀ ਤੇ ਹੁਣ ਸਾਲ 2020-21 ਵਿੱਚ ਇਹ ਅੱਠਵੀਂ-ਨੌਂਵੀ ਚਲੀ ਗਈ ਹੈ। ਤੀਸਰਾ ਇਹ ਲੋਕਲ ਕੰਮ ਹੈ। ਸਪੀਕਰ ਸਾਹਿਬ, ਨੈਸ਼ਨਲ ਫੂਡ ਸਿਕਿਉਰਿਟੀ ਐਕਟ ਦਾ ਮੇਰਾ ਕੱਲ੍ਹ ਸਵਾਲ ਲਗਾ ਸੀ, ਮੰਤਰੀ ਜੀ ਕੱਲ੍ਹ ਆ ਨਹੀਂ ਸਕੇ। ਮੈਂ ਹਾਜ਼ਰ ਸੀ ਲੇਕਿਨ ਇੱਕ ਅਖਬਾਰ ਨੇ ਇਹੀ ਲਿਖ ਦਿੱਤਾ ਕਿ ਐਮ.ਐਲ.ਏ. ਹਾਜ਼ਰ ਨਹੀਂ ਸੀ। ਚਲੋ ਕੋਈ ਗੱਲ ਨਹੀਂ, ਕਈ ਵਾਰੀ ਗਲਤੀ ਹੋ ਜਾਂਦੀ ਹੈ। ਸਟਿੱਕਰ ਦਿੱਤੇ ਗਏ, ਕਿਸੇ ਦਫਤਰ ਚਲੇ ਜਾਓ, ਸਪੀਕਰ ਸਾਹਿਬ, ਤੁਸੀਂ ਭੇਜ ਕੇ ਦੇਖ ਲੈਣਾ। ਕੋਈ ਇੰਸਪੈਕਟਰ, ਕੋਈ ਏ.ਐਫ.ਐਸ.ਓ., ਕੋਈ ਡੀ.ਐਫ.ਐਸ.ਓ., ਕੋਈ ਨੀਲਾ ਕਾਰਡ ਨਹੀਂ ਬਣਾ ਸਕਦਾ, even ਡਿਪਟੀ ਕਮਿਸ਼ਨਰ ਕੋਲ ਕੋਈ ਗਰੀਬ ਬੰਦਾ ਅਰਜ਼ੀ ਲੈ ਕੇ ਚਲੇ ਜਾਵੇ ਤਾਂ ਹੁਣ ਉਹ ਵੀ ਨੀਲਾ ਕਾਰਡ ਨਹੀਂ ਬਣਾ ਸਕਦਾ।

**ਮਾਨਯੋਗ ਸਪੀਕਰ:** ਚਲੋ, ਬੈਠੋ, ਬੈਠੋ, ਬੈਠੋ।

**ਸ਼੍ਰੀ ਪਵਨ ਕੁਮਾਰ ਟੀਨੂ:** ਬਸ, ਮੈਂ ਕਨਕਲੂਡ ਕਰ ਰਿਹਾ ਹਾਂ ਜੀ, ਅੱਧਾ ਮਿੰਟ ਜੀ। ਹੁਣ ਕਹਿੰਦੇ ਜੀ ਕਿ ਤੁਸੀਂ ਸਟਿੱਕਰ ਲੈ ਕੇ ਆਓ। ਜਿਹੜਾ ਇਹ ਸਟਿੱਕਰ ਸਿਸਟਮ ਹੈ, ਇਹ ਕਾਂਗਰਸੀਆਂ ਨੂੰ ਸਟਿੱਕਰ ਦੇ ਦਿੱਤੇ ਹਨ। ਸਪੀਕਰ ਸਾਹਿਬ, ਮੈਂ ਆਪ ਮੰਨਦਾ ਨਹੀਂ ਸੀ, ਲੋਕ ਕਹਿੰਦੇ ਸੀ ਕਿ ਵਿਕ ਰਹੇ ਹਨ, ਫਲਾਣਾ ਕਾਂਗਰਸੀ ਬਲਾਕ ਵਾਲਾ ਵੇਚ ਰਿਹਾ ਹੈ। ਮੈਂ ਆਪ ਤਿੰਨ ਹਜ਼ਾਰ ਦਾ ਸਟਿੱਕਰ ਖਰੀਦਿਆ ਹੈ, ਮੇਰੇ ਕੋਲ ਹੈ। ਤੁਸੀਂ ਕਹੋਗੇ ਮੈਂ ਲੈ ਕੇ ਆਵਾਂਗਾ, ਤੁਹਾਡੇ ਰਾਜ ਵਿੱਚ ਤਿੰਨ ਹਜ਼ਾਰ ਰੁਪਏ ਦਾ ਸਟਿੱਕਰ ਵਿਕ ਰਿਹਾ ਹੈ। ਮੈਂ ਆਪਣੇ ਸਵਾਲ ਦਾ ਇਹੀ ਜਵਾਬ ਦੇਣਾ ਚਾਹੁੰਦਾ ਸੀ।

ਦੂਜਾ ਸਪੀਕਰ ਸਾਹਿਬ, ਇਹ ਗਵਰਨਰ ਸਾਹਿਬ ਦਾ ਭਾਸ਼ਣ ਨਿਰਾ ਹੀ ** ਹੈ। ਇਸ ਵਿੱਚ ਕੱਖ ਨਹੀਂ, ਆਹ ਹੁਣ ਬਜਟ ਵੀ ਆਉਣ ਵਾਲਾ ਹੈ। ਬਜਟ ਵਿਚ ਵੀ ਬੜੀਆਂ ਪੋਲੀਆਂ-ਪੋਲੀਆਂ, ਮੁਲਾਇਮ-ਮੁਲਾਇਮ, ਬੜੀ ਸ਼ੇਅਰੋ-ਸ਼ਾਇਰੀ ਹੋਣੀ ਹੈ, ਨਿਕਲਣਾ ਕੁਝ ਨਹੀਂ। ਇਸ ਗਵਰਨਰ ਸਾਹਿਬ ਦੇ ਭਾਸ਼ਣ ਦਾ ਅਸੀਂ ਵਿਰੋਧ ਕਰਦੇ ਹਾਂ। ਇਸ ਦਾ ਕੋਈ ਫਾਇਦਾ ਨਹੀਂ। ਪੰਜਾਬ ਤਰੱਕੀ/ਡਿਵੈਲਪਮੈਂਟ ਦੀ ਨੀਂਹ ਤੋਂ ਉੱਤਰ ਚੁੱਕਾ ਹੈ।

**ਸ਼੍ਰੀ ਬੁੱਧ ਰਾਮ (ਬੁਢਲਾਡਾ) (ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਚਲੋ ਮੰਤਰੀ ਜੀ ਪਲੀਜ਼। (ਸਿਹਤ ਮੰਤਰੀ ਵੱਲ ਇਸ਼ਾਰਾ) ਕੱਲ੍ਹ ਵੱਡੀਆਂ ਗੱਲਾਂ ਹੋਈਆਂ ਹਨ ਅਤੇ ਅੱਜ ਫਿਰ ਹੋ ਰਹੀਆਂ ਹਨ। ਕੱਲ੍ਹ ਸਰਦਾਰ ਲਛਮਣ ਸਿੰਘ ਧਾਰੋਵਾਲੀ ਦਾ ਨਾਮ ਆਇਆ, ਉਹ ਬਹੁਤ ਮਹਾਨ ਸ਼ਖਸੀਅਤ ਸਨ। ਮੈਨੂੰ ਸ੍ਰੀ ਨਨਕਾਣਾ ਸਾਹਿਬ ਵਿਖੇ ਜਾ ਕੇ ਉਸ ਜੰਡ ਦੇ ਦਰਸ਼ਨ ਕਰਨ ਦਾ ਮੌਕਾ ਮਿਲਿਆ ਹੈ ਔਰ ਸਰਦਾਰ ਲਛਮਣ ਸਿੰਘ ਧਾਰੋਵਾਲੀ ਜੋ ਜੱਥੇ ਵਿੱਚ ਜਾ ਰਹੇ ਸੀ ਤਾਂ ਜਾ ਕੇ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਤਾਬਿਆ ਬੈਠੇ। ਮਹੰਤ ਦੇ ਗੁੰਡਿਆਂ ਨੇ ਉਨ੍ਹਾਂ ਤੇ ਗੋਲੀ ਚਲਾਈ ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਨਾ ਹੋ ਕੇ ਉਹ ਆਪ ਉੱਤੇ ਡਿੱਗ ਗਏ ਕਿ ਕਿਤੇ ਗੋਲੀ ਨਾ ਵੱਜੇ ਪਰ ਫਿਰ ਵੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਜ਼ਖਮੀ ਹੋਏ। ਉਸ ਤੋਂ ਬਾਅਦ ਉਨ੍ਹਾਂ ਦੀ ਸ਼ਹੀਦੀ ਹੋਈ। ਸੋ, ਮੇਰਾ ਕਹਿਣ ਦਾ ਮਤਲਬ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇੰਨੀ ਮਹਾਨ ਸ਼ਹੀਦੀ ਹੋਈ। ਅੱਜ ਇਹ ਗੱਲਾਂ ਕਰਦੇ ਹਨ ਕਿ ਅਸੀਂ ਉਸ ਧਾਰੋਵਾਲੀ ਦੇ ਪਿੰਡ ਦੇ ਹਾਂ, ਅਸੀਂ ਉੱਥੋਂ ਦੇ ਹਾਂ, ਮੈਂ ਕਹਿੰਦਾ ਹਾਂ ਕਿ ਉਹ ਮਹਾਨ ਸ਼ਖਸੀਅਤ ਸੀ ਪਰੰਤੂ ਅੱਜ ਉਨ੍ਹਾਂ ਦੀ ਆਤਮਾ ਕੁਰਲਾਉਂਦੀ ਹੋਵੇਗੀ ਕਿ ਮੇਰੇ ਪਿੰਡ ਦੇ ਲੋਕ, ਮੇਰੇ ਪਿੰਡ ਦਾ ਮੰਤਰੀ ਉਹ ਅੱਜ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਕਿੰਨਾ-ਕੁ ਸੁਹਿਰਦ ਹੈ। 2015 ਦੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ। ਤੁਹਾਨੂੰ ਪਤਾ ਹੀ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਨ ਵਾਲਿਆਂ ਦਾ ਕੀ ਹਾਲ ਹੋਇਆ ਹੈ। ਅੱਜ ਉਸ ਤੋਂ ਬਾਅਦ 4 ਸਾਲ ਹੋ ਗਏ, ਉਹ ਪਵਿੱਤਰ ਗ੍ਰੰਥ ਜਿਸ ਨੂੰ ਦੁਨੀਆਂ ਮੰਨਦੀ ਹੈ, ਪੰਜਾਬੀ ਭਾਸ਼ਾ ਦਾ ਸਿਰਮੌਰ ਗ੍ਰੰਥ ਜਿਸ ਦੀ ਵੱਖ-ਵੱਖ ਭਾਸ਼ਾਵਾਂ ਦੇ ਵਿੱਚ, ਯੂਰਪ ਦੀਆਂ ਭਾਸ਼ਾਵਾਂ ਵਿੱਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਨੁਵਾਦ ਹੋਏ ਹਨ। 2015 ਵਿੱਚ ਉਨ੍ਹਾਂ ਦੇ ਅੰਗਾਂ ਦੀ ਬੇਅਦਬੀ ਕੀਤੀ ਗਈ ਪਰੰਤੂ ਡੇਢ ਸਾਲ ਪਿਛਲੀ ਸਰਕਾਰ ਨੇ ਔਰ 4 ਸਾਲ ਇਸ ਸਰਕਾਰ ਨੇ ਉਨ੍ਹਾਂ ਦੀ ਬੇਅਦਬੀ ਸਬੰਧੀ ਕੋਈ ਗੌਰ ਨਾ ਕੀਤਾ ਔਰ ਉਨ੍ਹਾਂ ਦੋਸ਼ੀਆਂ ਨੂੰ ਨਾ ਪਕੜਿਆ, ਨਾ ਉਨ੍ਹਾਂ ਪੁਲਿਸ ਅਫਸਰਾਂ ਨੂੰ ਪਕੜਿਆ ਜਿਨ੍ਹਾਂ ਨੇ ਬਹਿਬਲ ਕਲਾਂ ਦੇ ਵਿਚ, ਕੋਟਕਪੂਰੇ ਵਿਚ ਬਕਾਇਦਾ ਵਾਹਿਗੁਰੂ, ਵਾਹਿਗੁਰੂ ਕਰਦੇ ਹੋਏ ਗੁਰਸਿੱਖਾਂ ਤੇ ਗੋਲੀ ਚਲਾਈ। ਸੋ,

ਅਸੀਂ ਮੇਜ਼ ਥਪ-ਥਪਾਉਂਦੇ ਹਾਂ ਕਿ ਸਾਡਾ ਭਾਸ਼ਣ ਬਹੁਤ ਵਧੀਆ ਸੀ ਪਰੰਤੂ ਆਹ ਜਿਹੜੀ ਨਲਾਇਕੀ ਹੈ, ਇੰਨੇ ਵੱਡੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਤੀ ਅਸੀਂ ਕਿੰਨਾ ਜ਼ਿਆਦਾ ਸਤਿਕਾਰ ਕਰਦੇ ਹਾਂ।

**ਜੇ ਜੀਵੈ ਪਤਿ ਲਥੀ ਜਾਇ।।**
**ਸਭੁ ਹਰਾਮੁ ਜੇਤਾ ਕਿਛੁ ਖਾਇ।।**

ਸਾਡਾ ਜਿਊਣਾ ਬਿਲਕੁਲ ਹੀ ਮੁਨਾਸਿਬ ਨਹੀਂ, ਜੇ ਸਾਡੇ ਸਾਹਮਣੇ ਗੁਰੂ ਸਾਹਿਬ ਦੀ ਬੇਅਦਬੀ ਹੋ ਰਹੀ ਹੈ। ਸਾਨੂੰ ਇੰਨੀ ਵੱਡੀ ਸਰਕਾਰ ਨੇ ਪਾਵਰ ਦਿੱਤੀ ਹੈ ਪਰੰਤੂ ਅਸੀਂ ਉਸ ਦਾ ਕੁਝ ਨਹੀਂ ਕੀਤਾ। ਇਸ ਕਰਕੇ ਸਰਕਾਰ ਟੋਟਲ ਫੇਲ੍ਹ ਹੋਈ ਹੈ।

ਦੂਜੇ ਪਾਸੇ Hebrew University, Hebrew ਇੱਕ ਭਾਸ਼ਾ ਹੈ, Jerusalem ਦੀ ਯੂਨੀਵਰਸਿਟੀ ਤੋਂ ਬਾਅਦ ਦੁਨੀਆਂ ਦੇ ਵਿੱਚ ਪਹਿਲੀ ਯੂਨੀਵਰਸਿਟੀ Jerusalem ਦੇ ਵਿੱਚ Hebrew ਖੁੱਲ੍ਹੀ ਸੀ। ਦੂਜੀ ਜਿਹੜੀ ਪੰਜਾਬੀ ਯੂਨੀਵਰਸਿਟੀ ਹੈ, ਅੱਜ ਪੰਜਾਬੀ ਯੂਨੀਵਰਸਿਟੀ ਉਸ 400 ਕਰੋੜ ਰੁਪਏ ਦਾ ਘਾਟੇ ਵਿੱਚ ਚੱਲ ਰਹੀ ਹੈ ਔਰ ਉਨ੍ਹਾਂ ਨੇ ਬਕਾਇਦਾ 150 ਕਰੋੜ ਰੁਪਿਆ ਬੈਂਕ ਕਰਜ਼ਾ ਲਿਆ ਹੈ। 2-3 ਮਹੀਨਿਆਂ ਤੋਂ ਉਨ੍ਹਾਂ ਨੂੰ ਤਨਖਾਹਾਂ ਨਹੀਂ ਮਿਲ ਰਹੀਆਂ ਹਨ। ਕਈ ਮਹੀਨਿਆਂ ਤੋਂ ਉੱਥੇ ਪ੍ਰੋਫੈਸਰ ਹੜਤਾਲ ਤੇ ਹਨ। ਸਰਕਾਰ ਦਾ ਕੋਈ ਵੀ ਮੰਤਰੀ ਉਥੇ ਜਾ ਕੇ ਉਨ੍ਹਾਂ ਨੂੰ ਰੀਡਰੈਸਲ ਨਹੀਂ ਕਰਦਾ। ਉਨ੍ਹਾਂ ਦੇ ਜਿਹੜੇ ਪ੍ਰੋਫੈਸਰ ਹਨ, ਦੇਖੋ 1873 ਪੋਸਟਾਂ ਸਾਲ 1990 ਵਿਚ ਕੰਸਟੀਚਿਊਟ ਹੋਈਆਂ ਸਨ, ਅੱਜ 370 ਪੋਸਟਾਂ ਤੇ ਹੀ ਰੈਗੂਲਰ ਕੰਮ ਕਰ ਰਹੇ ਹਨ, 1500 ਦੇ ਕਰੀਬ ਪੋਸਟਾਂ ਖਾਲੀ ਹੋ ਗਈਆਂ ਹਨ। 1990 ਤੋਂ ਬਾਅਦ ਹੋਰ ਵੀ ਕਈ ਕਾਲਜ ਖੁੱਲ੍ਹ ਗਏ, ਵਿੱਤ ਵਿਭਾਗ ਨੇ ਪੋਸਟਾਂ ਸੈਂਕਸ਼ਨ ਨਹੀਂ ਕੀਤੀਆਂ। ਸੋ, ਜੇ 1800 ਪੋਸਟਾਂ ਖਾਲੀ ਹਨ, ਉਸ ਯੂਨੀਵਰਸਿਟੀ ਦੇ 962 ਗੈਸਟ ਫੈਕਲਟੀ ਹਨ, ਉਹ ਬਕਾਇਦਾ ਉਥੇ 23 ਹਜ਼ਾਰ ਰੁਪਿਆ ਤਨਖਾਹ ਲੈ ਰਹੇ ਹਨ। 50 ਕਾਲਜ ਹਨ, 962 ਗੈਸਟ ਫੈਕਲਟੀ ਹਨ, 23 ਹਜ਼ਾਰ ਤਨਖਾਹ ਲੈ ਰਹੇ ਹਨ ਪਰੰਤੂ ਉਸ ਦੇ ਪੈਰਲਲ ਜਿਹੜੇ ਠੇਕੇਦਾਰ ਆਧਾਰ ਪ੍ਰੋਫੈਸਰ ਹਨ, ਉਹ ਢਾਈ ਸੌ ਹਨ, ਉਨ੍ਹਾਂ ਦੀ ਤਨਖਾਹ 56 ਹਜ਼ਾਰ ਰੁਪਏ ਮਹੀਨਾ ਹੈ। ਜੇਕਰ ਗੈਸਟ ਫੈਕਲਟੀ ਅਤੇ ਕੰਟਰੈਕਟ ਫਰੈਸ਼ਰਜ਼ ਵਿੱਚ ਇੰਨਾ ਫਰਕ ਹੈ ਤਾਂ ਫਿਰ ਇਹ ਗੈਪ ਕਿਵੇਂ ਠੀਕ ਹੋਵੇਗਾ। ਮੈਂ ਸਮਝਦਾ ਹਾਂ ਕਿ ਸਰਕਾਰ ਨੇ ਪੰਜਾਬੀ ਭਾਸ਼ਾ ਦੇ ਪ੍ਰਤੀ ਕੋਈ ਨਿਆਂ ਨਹੀਂ ਕੀਤਾ ਹੈ ਔਰ ਵੱਡੀ ਗੱਲ ਇਹ ਹੈ ਕਿ ਸਾਲ, 1996 ਤੋਂ ਬਾਅਦ ਕੋਈ ਵੀ ਪ੍ਰੋਫੈਸਰ ਭਰਤੀ ਨਹੀਂ ਕੀਤਾ ਗਿਆ। ਸਾਲ, 2000 ਵਿੱਚ ਪੰਜਾਬ ਆਰਥਿਕ ਪੱਖੋਂ ਇੱਕ ਨੰਬਰ ਉੱਤੇ ਸੀ। ਬਾਕੀ ਪਾਸਿਆਂ ਤੋਂ ਵੀ ਇੱਕ ਨੰਬਰ ਉੱਤੇ ਸੀ ਪਰੰਤੂ ਹੁਣ ਸਾਡਾ ਪੰਜਾਬ 16ਵੇਂ ਨੰਬਰ ਉੱਤੇ ਚਲਾ ਗਿਆ ਹੈ। ਸਾਡੀ ਪੜ੍ਹਾਈ-ਲਿਖਾਈ ਦਾ ਇੰਨਾ ਬੁਰਾ ਹਾਲ ਹੈ ਕਿ ਅੱਜ ਅਸੀਂ ਕੋਈ ਵੀ ਪ੍ਰੋਫੈਸਰ, ਪ੍ਰਿੰਸੀਪਲ ਪੂਰੇ ਨਹੀਂ ਕਰ ਸਕੇ। ਅਸੀਂ ਟੀਚਰਾਂ ਨੂੰ ਤਨਖਾਹਾਂ ਨਹੀਂ ਦੇ ਸਕੇ। ਮੈਂ ਕਹਾਂਗਾ ਕਿ ਇਹ ਇੱਕ ਲਾਹਨਤ ਹੈ। ਦੂਜਾ,

ਸਕੂਲਾਂ ਦੀ ਗੱਲ ਚੱਲੀ ਸੀ। ਮੈਂ ਸਕੂਲ ਵਿੱਚ 40 ਸਾਲ ਰਿਹਾ ਹਾਂ। ਹੁਣ ਵੀ ਸਕੂਲਾਂ ਦਾ ਦੌਰਾ ਕਰਕੇ ਆਇਆ ਹਾਂ। ਸਮਾਰਟ ਸਕੂਲਾਂ ਬਾਰੇ ਲਿਖਿਆ ਗਿਆ ਹੈ, ਇਸ ਵਿੱਚ ਕੋਈ ਸ਼ੱਕ ਨਹੀਂ। ਹੋ ਸਕਦਾ ਹੈ ਕਿ ਇੱਕ-ਦੋ ਕਸਬਿਆਂ ਦੇ ਵਿੱਚ ਲੈਕਚਰਾਰ ਪੂਰੇ ਹੋਣ। ਮੈਂ ਬੋਹਾ, ਸਕੂਲ ਵਿੱਚ ਗਿਆ, ਉਥੇ 11 ਪੋਸਟਾਂ ਹਨ, ਜਿਸ ਵਿੱਚੋਂ ਸਿਰਫ ਤਿੰਨ ਲੈਕਚਰਾਰ ਹਨ। ਆਰਟ ਦਾ ਇੱਕ ਵੀ ਲੈਕਚਰਾਰ ਨਹੀਂ ਹੈ। ਇਸ ਤੋਂ ਇਲਾਵਾ ਪੰਜਾਬੀ, ਇੰਗਲਿਸ਼, ਹਿਸਟਰੀ ਅਤੇ ਪੋਲ ਸਾਇੰਸ ਦਾ ਇੱਕ ਵੀ ਲੈਕਚਰਾਰ ਨਹੀਂ ਹੈ। ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਬੋਹਾਗਰਜ ਵਿੱਚ ਪੰਜ ਪੋਸਟਾਂ ਹਨ ਪਰ ਜ਼ੀਰੋ ਲੈਕਚਰਾਰ। ਇਸ ਤੋਂ ਅੱਗੇ ਗੰਢੂਕਲਾਂ ਵਿੱਚ ਚਾਰ ਪੋਸਟਾਂ ਹਨ ਪਰ ਇੱਕ ਲੈਕਚਰਾਰ ਹੈ। ਰਿਉਂਤਕਲਾਂ ਵਿੱਚ ਪੰਜ ਪੋਸਟਾਂ ਹਨ ਪਰ ਇੱਕ ਲੈਕਚਰਾਰ ਹੈ। ਮੇਰੇ ਆਪਣੇ ਹਲਕੇ, ਬੁਢਲਾਡਾ ਵਿੱਚ ਸੱਤ ਪੋਸਟਾਂ ਹਨ ਪਰ ਦੋ ਲੈਕਚਰਾਰ ਹੀ ਹਨ। ਗਰਲ ਸਕੂਲ ਵਿੱਚ ਸਾਇੰਸ ਗਰੁੱਪ ਚਲਦਾ ਹੈ, ਜਿਸ ਵਿੱਚ 545 ਬੱਚੇ ਹਨ ਪਰੰਤੂ ਉਥੇ ਸਾਇੰਸ ਦਾ ਇੱਕ ਲੈਕਚਰਾਰ ਹੈ। ਸੋ, ਜੇਕਰ ਤੁਸੀਂ ਲੈਕਚਰਾਰ ਹੀ ਨਹੀਂ ਦੇ ਰਹੇ ਹੋ ਤਾਂ ਫਿਰ ਕਾਹਦੇ ਸਮਾਰਟ ਸਕੂਲ ਬਣਾਏ ਹਨ । ਮੈਂ ਕਹਿੰਦਾ ਹਾਂ ਕਿ ਇਹ ਠੀਕ ਹੈ ਕਿ ਪ੍ਰਾਇਮਰੀ ਸਕੂਲਾਂ ਵਿੱਚ ਰੰਗ-ਰੋਗਨ ਵਧੀਆ ਹੋ ਗਿਆ ਹੈ। ਅਸੀਂ ਸਾਰਿਆਂ ਨੇ, ਟੀਚਰਾਂ ਨੇ, ਪੀ.ਟੀ.ਏ. ਨੇ ਲੋਕਾਂ ਤੋਂ ਪੈਸੇ ਮੰਗ ਕੇ ਸਕੂਲ ਵਧੀਆ ਬਣਾ ਦਿੱਤੇ ਹਨ ਕਿਉਂਕਿ ਇਹ ਸਾਡਾ ਫਰਜ਼ ਬਣਦਾ ਹੈ, ਉਥੇ ਸਾਡੇ ਆਪਣੇ ਬੱਚੇ ਪੜ੍ਹਦੇ ਹਨ। ਸਰਕਾਰੀ ਸਕੂਲਾਂ ਵਿੱਚ ਦਲਿਤ ਬੱਚੇ ਪੜ੍ਹਦੇ ਹਨ। 34 ਪਰਸੈਂਟ ਦਲਿਤਾਂ ਦੀ ਆਬਾਦੀ ਹੈ। ਜੇਕਰ ਤੁਸੀਂ ਚਾਰ ਸਾਲ ਤੋਂ ਵਜ਼ੀਫੇ ਨਹੀਂ ਸਕਦੇ ਤਾਂ ਘੱਟੋ-ਘੱਟ ਉਨ੍ਹਾਂ ਸਕੂਲਾਂ ਵਿੱਚ ਅਧਿਆਪਕ ਤਾਂ ਪੂਰੇ ਕਰ ਦਿਓ। ਜੇਕਰ ਅਧਿਆਪਕ ਹੋਣਗੇ, ਬੱਚੇ ਹੋਣਗੇ ਅਤੇ ਬਿਲਡਿੰਗ ਹੋਵੇਗੀ ਤਾਂ ਹੀ ਇੱਕ ਸਕੂਲ ਬਣੇਗਾ। ਜੇਕਰ ਇਨ੍ਹਾਂ ਵਿੱਚੋਂ ਇੱਕ ਚੀਜ਼ ਦੀ ਵੀ ਘਾਟ ਹੋ ਗਈ ਤਾਂ ਉਸ ਨੂੰ ਸਕੂਲ ਨਹੀਂ ਕਿਹਾ ਜਾ ਸਕਦਾ। ਸਪੀਕਰ ਸਾਹਿਬ, ਜਿਹੜੀਆਂ ਸਾਡੀਆਂ ਕੁਆਰੀਆਂ, ਵਿਆਹੀਆਂ ਅਤੇ ਵਿਧਵਾਵਾਂ ਲੜਕੀਆਂ ਹਨ, ਉਨ੍ਹਾਂ ਦੀ ਬਦਲੀ ਨਹੀਂ ਹੋਈ ਹੈ। ਹਰੇਕ ਮਾਂ-ਪਿਉ ਚਾਹੁੰਦਾ ਹੈ ਕਿ ਮੇਰੀ ਲੜਕੀ ਵਿਆਹੀ ਗਈ ਹੈ, ਉਹ ਆਪਣੇ ਸਹੁਰੇ ਘਰ ਜਾਵੇ ਪਰੰਤੂ ਬਦਲੀ ਨਾ ਹੋਣ ਕਾਰਨ ਉਹ ਆਪਣੇ ਸਹੁਰੇ ਘਰ ਜਾਣ ਦੀ ਬਜਾਇ ਪੇਕੇ ਘਰ ਹੀ ਬੈਠੀਆਂ ਹਨ। ਸਹੁਰੇ ਘਰ ਉਹ ਸ਼ਨੀਵਾਰ-ਐਤਵਾਰ ਹੀ ਆ ਪਾਉਂਦੀਆਂ ਹਨ, ਜੋ ਕਿ ਬਹੁਤ ਮਾੜੀ ਗੱਲ ਹੈ। ਪਹਿਲ ਦੇ ਆਧਾਰ ਤੇ ਕੁਆਰੀਆਂ, ਵਿਆਹੀਆਂ ਅਤੇ ਵਿਧਵਾਵਾਂ ਲੜਕੀਆਂ ਦੀ ਬਦਲੀ ਹੋਣੀ ਚਾਹੀਦੀ ਹੈ। ਹੁਣੇ ਪਿੱਛੇ ਜਿਹੇ ਬਿਜਲੀ ਬੋਰਡ ਵਿਭਾਗ ਵੱਲੋਂ ਯੂ.ਡੀ.ਸੀ. ਅਤੇ ਐਲ.ਡੀ.ਸੀ. ਕੁੜੀਆਂ ਰੱਖੀਆਂ ਗਈਆਂ ਹਨ ਪਰੰਤੂ ਦੇਖਣ ਵਿੱਚ ਆਇਆ ਕਿ ਕੁੜੀ ਮਾਨਸਾ ਜ਼ਿਲ੍ਹੇ ਦੀ ਹੈ ਅਤੇ ਉਸ ਦੀ ਡਿਊਟੀ ਕੋਟਕਪੂਰਾ ਵਿਖੇ ਲਗਾ ਦਿੱਤੀ ਗਈ। ਫਿਰ ਇਸ ਦਾ ਕੀ ਫਾਇਦਾ ਹੈ। ਉਸ ਨੇ ਪੋਸਟ ਅਪਲਾਈ ਕਰਨ ਵਿੱਚ ਐਡਰੈਸ ਮਾਨਸਾ ਜ਼ਿਲ੍ਹੇ ਦਾ ਦਿੱਤਾ ਸੀ, ਇਸ ਲਈ ਉਸ ਨੂੰ ਮਾਨਸਾ ਵਿਖੇ ਲਈ ਲਗਾਉਣਾ ਚਾਹੀਦਾ ਸੀ। ਮਾਨਸਾ ਜ਼ਿਲ੍ਹੇ ਵਿੱਚ

ਬਹੁਤ ਸਾਰੀਆਂ ਪੋਸਟਾਂ ਖਾਲੀ ਪਈਆਂ ਹਨ। ਏ.ਐਲ.ਐਮ. ਦੀਆਂ 34 ਪੋਸਟਾਂ ਬੁਢਲਾਡਾ ਏਰੀਏ ਦੀਆਂ ਸਨ, ਜੋ ਕਿ ਮੋਗਾ ਵਿਖੇ ਨੱਥੂਵਾਲ, ਬਿਲਾਸਪੁਰ ਸਾਈਡ ਵੱਲ ਲਗਾ ਦਿੱਤੀਆਂ।ਉਨ੍ਹਾਂ ਨੂੰ 8000/-ਰੁਪਏ ਪ੍ਰਤੀ ਮਹੀਨਾ ਤਨਖਾਹ ਮਿਲਦੀ ਹੈ। ਉਨ੍ਹਾਂ ਦੀ ਬਦਲੀਆਂ ਨਹੀਂ ਹੋ ਰਹੀਆਂ ਹਨ। ਜੇਕਰ ਇੰਨੀਆ ਪੋਸਟਾਂ ਖਾਲੀ ਪਈਆਂ ਹਨ ਤਾਂ ਫਿਰ ਉਨ੍ਹਾਂ ਨੂੰ ਆਪਣੇ ਹੋਮ ਐਡਰੈਸ ਤੇ ਹੀ ਲਗਾਇਆ ਜਾਵੇ। ਖਾਸ ਤੌਰ ਤੇ ਲੜਕੀਆਂ ਨੂੰ ਉਨ੍ਹਾਂ ਦੇ ਹੋਮ ਐਡਰੈਸ ਤੇ ਹੀ ਤੈਨਾਤ ਕੀਤਾ ਜਾਵੇ। ਉਹ 8000/-ਰੁਪਏ ਵਿੱਚ ਕਿਵੇਂ ਗੁਜ਼ਾਰਾ ਕਰਨਗੇ। ਪੰਜਾਬੀ ਦਾ ਇੱਕ ਮੁਹਾਵਰਾ ਹੈ ਪਰ ਮੈਂ ਕਹਿਣਾ ਤਾਂ ਨਹੀਂ ਚਾਹਾਂਗਾ। ਉਹ ਇੰਨੀ ਘੱਟ ਤਨਖਾਹ ਵਿੱਚ ਕੀ ਕਰਨਗੇ। ਉਹ ਕਿਵੇਂ ਆਪਣੇ ਬੱਚੇ ਪਾਲਣਗੇ।

ਸਪੀਕਰ ਸਾਹਿਬ, ਇਸ ਤੋਂ ਇਲਾਵਾ ਸਾਡੇ ਮੁਲਾਜ਼ਮ ਸਾਰੇ ਪਾਸੇ ਬੈਠੇ ਹਨ। ਮੁਲਾਜ਼ਮਾਂ ਦੀਆਂ ਮੰਗਾਂ ਪੂਰੀਆਂ ਨਹੀਂ ਹੋਈਆਂ ਹਨ। ਉਹ 6ਵੇਂ ਪੇਅ ਕਮਿਸ਼ਨ ਦੀ ਮੰਗ ਕਰਦੇ ਹਨ। 7ਵਾਂ ਪੇਅ ਕਮਿਸ਼ਨ ਲਾਗੂ ਕਰ ਦਿੱਤਾ। ਮੈਂ ਤੁਹਾਨੂੰ 7ਵੇਂ ਪੇਅ ਕਮਿਸ਼ਨ ਦੀ ਇੱਕ ਉਦਾਹਰਣ ਦਿੰਦਾ ਹਾਂ ਕਿ ਪਸ਼ੂ ਪਾਲਣ ਵਿਭਾਗ ਦੇ ਵਿੱਚ ਹੁਣੇ ਡਾਕਟਰ ਰੱਖੇ ਗਏ ਹਨ, ਜੇ ਡਾਕਟਰਾਂ ਉੱਤੇ 7ਵਾਂ ਪੇਅ ਕਮਿਸ਼ਨ ਵੀ ਲਾਗੂ ਕੀਤਾ ਜਾਵੇ ਤਾਂ ਉਨ੍ਹਾਂ ਦੀ ਤਨਖਾਹ 56100/-ਰੁਪਿਆ ਬਣਦੀ ਹੈ ਪਰੰਤੂ ਸਰਕਾਰ ਵੱਲੋਂ ਪਿੱਛੇ ਜਿਹੇ ਮਿਤੀ 04 ਜਨਵਰੀ, 2021 ਨੂੰ ਇੱਕ ਆਰਡਰ ਜਾਰੀ ਕਰ ਦਿੱਤਾ ਅਤੇ ਉਨ੍ਹਾਂ ਦੀ 56100/-ਰੁਪਏ ਬੇਸਿਕ ਤਨਖਾਹ ਦੀ ਥਾਂ 47000/-ਰੁਪਏ ਕਰ ਦਿੱਤੀ।ਉਸ ਵਿੱਚੋਂ ਵੀ 10,000/-ਰੁਪਿਆ ਘਟਾ ਦਿੱਤਾ। ਇਹ ਬਹੁਤ ਮਾੜੀ ਗੱਲ ਹੈ। ਦੂਜਾ, ਜਿਹੜੀਆਂ ਡੀ.ਏ. ਦੀਆਂ ਕਿਸ਼ਤਾਂ ਹਨ, ਉਹ ਮਿਤੀ 01.01.2019 ਤੋਂ ਲੈ ਕੇ 46 ਮਹੀਨਿਆਂ ਦੀਆਂਸਰਕਾਰ ਵੱਲ ਡਿਊ ਪਈਆਂ ਹਨ। ਇਸ ਤੋਂ ਇਲਾਵਾ ਜਿਹੜਾ ਏਰੀਅਰ ਹੈ, ਉਹ 108 ਮਹੀਨਿਆਂ ਦਾ ਪੈਂਡਿੰਗ ਪਿਆ ਹੈ। ਇੱਕ ਮੁਲਾਜ਼ਮ ਦਾ ਸਵਾ ਲੱਖ ਰੁਪਏ ਤੋਂ ਲੈ ਕੇ ਡੇਢ ਲੱਖ ਰੁਪਿਆ ਅੱਜ ਪੰਜਾਬ ਸਰਕਾਰ ਵੱਲ ਪੈਂਡਿੰਗ ਪਿਆ ਹੈ। ਸੋ, ਇਹ ਬਹੁਤ ਹੀ ਮਾੜੀ ਹੈ। ਇਹ ਸਾਰੇ ਮੁਲਾਜ਼ਮ ਹੀ ਬੈਠੇ ਹਨ। ਅੱਜ ਸਾਰਾ ਕਾਰੋਬਾਰ ਮੁਲਾਜ਼ਮਾਂ ਨਾਲ ਹੀ ਚੱਲ ਰਿਹਾ ਹੈ। ਜਿਹੜਾ ਸਾਡਾ ਡੀ.ਐਸ.ਐਸ.ਓ., ਸਮਾਜਿਕ ਸੁਰੱਖਿਆ ਵਿਭਾਗ ਹੈ, ਉਨ੍ਹਾਂ ਦੀਆਂ ਪੈਨਸ਼ਨਾਂ ਵਾਸਤੇ ਅਸੀਂ ਫਾਰਮ ਦੇਣ ਜਾਂਦੇ ਹਾਂ ਤਾਂ ਜ਼ਿਲ੍ਹਾ ਮਾਨਸਾ ਵਿਖੇ ਉਥੇ ਚਪੜਾਸੀ ਕੰਮ ਕਰਦੇ ਹਨ। ਸਾਰੇ ਜ਼ਿਲ੍ਹੇ ਵਿੱਚ ਇੱਕ ਸੀ.ਡੀ.ਪੀ.ਓ. ਹੈ। ਭਲਾਈ ਵਿਭਾਗ ਵਿੱਚ ਵੀ ਬਹੁਤ ਵੱਡੀ ਪੱਧਰ ਉੱਤੇ ਪੋਸਟਾਂ ਖਾਲੀ ਪਈਆਂ ਹਨ। ਬਿਜਲੀ ਬੋਰਡ ਵਿੱਚ ਹਜ਼ਾਰਾਂ ਪੋਸਟਾਂ ਖਾਲੀ ਪਈਆਂ ਹਨ, ਜੇਕਰ ਤੁਸੀਂ ਇੰਨੀਆਂ ਪੋਸਟਾਂ ਖਾਲੀ ਕਰੋਗੇ ਤਾਂ ਪੰਜਾਬ ਦਾ ਵਿਕਾਸ ਕਿਵੇਂ ਹੋਵੇਗਾ। ਜਿਹੜੀਆਂ ਤੁਹਾਡੀਆਂ ਭਲਾਈ ਸਕੀਮਾਂ ਹਨ, ਉਨ੍ਹਾਂ ਨੂੰ ਵੀ ਮੁਲਾਜ਼ਮ ਲਾਗੂ ਕਰਦੇ ਹਨ। ਸੋ, ਮੈਂ ਇਹ ਚਾਹੁੰਦਾ ਹਾਂ ਕਿ ਖਾਲੀ ਪੋਸਟਾਂ ਨੂੰ ਵੱਧ ਤੋਂ ਵੱਧ ਭਰੋ। ਪਿੱਛੇ ਜਿਹੇ ਬਹੁਤ ਮੁਲਾਜ਼ਮ ਰਿਟਾਇਰ ਕੀਤੇ ਹਨ। ਮੈਂ ਹੋਰ ਵੀ ਦੱਸਣਾ ਚਾਹਾਂਗਾ ਕਿ ਜਿਹੜੇ ਅਫਸਰ ਰਿਟਾਇਰ ਹੋ ਚੁੱਕੇ ਹਨ, ਉਹ ਬਹੁਤ ਗਲਤੀਆਂ ਕਰਦੇ ਹਨ, ਜੋ ਕਿ

ਉਨ੍ਹਾਂ ਦੀ ਬਹੁਤ ਵੱਡੀ ਨਲਾਇਕੀ ਹੈ। ਅਫਸਰ ਗਲਤੀ ਕਰਦਾ ਹੈ, ਸਰਕਾਰ ਉਸ ਨੂੰ ਬਚਾਉਣ ਵਾਸਤੇ ਆਫਟਰ ਰਿਟਾਇਰਮੈਂਟ 25-25 ਲੱਖ ਦੇ ਵਕੀਲ ਰੱਖ ਰਹੀ ਹੈ। ਮੈਂ ਸਮਝਦਾ ਹਾਂ ਕਿ ਇਹ ਜਿਹੜਾ ਪੈਸਾ ਲੱਗ ਰਿਹਾ ਹੈ, ਉਹ ਸਾਰਾ ਸਰਕਾਰੀ ਖਜ਼ਾਨੇ ਉੱਤੇ ਬੋਝ ਹੈ। ਸਰਕਾਰ ਆਫਟਰ ਰਿਟਾਇਰਮੈਂਟ ਉਨ੍ਹਾਂ ਅਫਸਰਾਂ ਨੂੰ ਬਚਾਉਣ ਵਾਸਤੇ 25-25 ਲੱਖ ਦੇ ਵਕੀਲ ਰੱਖ ਰਹੀ ਹੈ ਤਾਂ ਫਿਰ ਸਾਡਾ ਏ.ਜੀ. ਦਫਤਰ ਕਿਸ ਵਾਸਤੇ ਹੈ। ਆਪਣੇ ਸਰਕਾਰੀ ਵਕੀਲ ਕਿਸ ਵਾਸਤੇ ਹਨ। ਉਹ ਉੱਥੋਂ ਦੇ ਕੰਮ ਕਰਨ। ਸਰ, ਦੂਜੀ ਗੱਲ ਇਹ ਹੈ ਕਿ ਵਣ ਵਿਭਾਗ ਦੇ ਵਿੱਚ 3 ਸਾਲ ਹੋ ਗਏ ਹਨ ਕੰਮ ਕਰਨ ਵਾਲਿਆਂ ਨੂੰ ਰੈਗੂਲਰ ਕਰੋ। 10 ਸਾਲਾਂ ਦੀ ਸਰਵਿਸ ਦੇ ਬੇਲਦਾਰਾਂ ਨੂੰ ਪੱਕਾ ਕਰੋ। TTI ਦੀ ਭਰਤੀ ਸਾਲ 2011 ਵਿੱਚ ਹੋਈ। ਬਕਾਇਦਾ 2011 ਵਿੱਚ 646 ਦੀ ਐਡ ਆਈ ਕਿ ਤੁਹਾਡੀ +2 ਅਤੇ ਸੀ.ਪੀ. ਐੱਡ ਦੇ ਆਧਾਰ ਤੇ ਮੈਰਿਟ ਬਣਾਵਾਂਗੇ। ਜਦੋਂ ਕਿ ਬਰਾਬਰ DP ਦੀ ਪੋਸਟ ਆਈ ਸੀ ਉਨ੍ਹਾਂ ਤੇ ਮੈਰਿਟ ਆਧਾਰ ਬਣਾਈ ਸੀ। ਪਰੰਤੂ ਅੱਜ ਕਹਿੰਦੇ ਕਿ ਟੈਸਟ ਲਵਾਂਗੇ। ਜਦੋਂ ਨੋਟੀਫਿਕੇਸ਼ਨ ਵਿੱਚ ਟੈਸਟ ਹੀ ਨਹੀਂ ਹਨ ਤਾਂ ਉੱਥੇ ਇਹ ਲਿਖਿਆ ਸੀ ਕਿ ਤੁਸੀਂ +2 ਅਤੇ ਸੀ.ਪੀ.ਐੱਡ ਕਰਨਾ ਹੈ ਫਿਰ ਟੈਸਟ ਦੀ ਗੱਲ ਕਿਉਂ ਕਰਦੇ ਹੋ। ਆਂਗਣਵਾੜੀ ਵਰਕਰਾਂ ਨੂੰ ਪ੍ਰੀ-ਮੈਚਿਓਰ ਪ੍ਰਾਇਮਰੀ ਦੇ ਬੱਚਿਆਂ ਨੂੰ ਪੜ੍ਹਾਉਣ ਲਈ ਕਿਹਾ ਗਿਆ ਹੈ। ਇਹ ਚੰਗੀ ਗੱਲ ਹੈ ਜੇਕਰ ਪ੍ਰੀ ਪ੍ਰਾਇਮਰੀ ਨੂੰ ਆਂਗਣਵਾੜੀ ਟੀਚਰਾਂ ਪੜ੍ਹਾਉਂਦੀਆਂ ਹਨ। ਜੇਕਰ ਪ੍ਰੀ ਪ੍ਰਾਇਮਰੀ ਨੂੰ ਆਂਗਣਵਾੜੀ ਦੀਆਂ ਵਰਕਰਾਂ ਪੜ੍ਹਾਉਂਦੀਆਂ ਹਨ ਤਾਂ ਉਨ੍ਹਾਂ ਨੂੰ ਪ੍ਰੀ ਪ੍ਰਾਇਮਰੀ ਦਾ ਪੇਅ ਸਕੇਲ ਦਿੱਤਾ ਜਾਵੇ। ਮੈਨੂੰ ਕਈ ਹੈਲਪਰਾਂ ਮਿਲੀਆਂ। ਉਹ ਐਮ.ਏ, ਬੀ.ਐੱਡ ਹਨ। ਉਹ ਬੀ.ਏ. ਹਨ। ਉਨ੍ਹਾਂ ਨੇ ਡਿਪਲੋਮਾ ਕੀਤਾ ਹੋਇਆ ਹੈ। ਸਰ, ਮੈਂ ਸਮਝਦਾ ਹਾਂ ਕਿ ਜਿਹੜੀਆਂ ਆਂਗਣਵਾੜੀ ਦੀਆਂ ਹੈਲਪਰਾਂ ਹਨ ਉਨ੍ਹਾਂ ਨੂੰ ਪ੍ਰਮੋਟ ਕੀਤਾ ਜਾਵੇ। ਉੱਚ.... ਪੈਨਸ਼ਨ ਸਕੀਮ ਨੂੰ ਲੋਕ ਤਰਸ ਰਹੇ ਹਨ। ਸਰ, ਅਸੀਂ 14% CPS ਕਟਾਉਂਦੇ ਹਾਂ। 14% ਸਰਕਾਰ ਪਾਉਂਦੀ ਹੈ। ਵੱਡੀ ਗੱਲ ਇਹ ਹੈ ਕਿ ਜਿਹੜਾ 14% ਸਰਕਾਰ ਪਾਉਂਦੀ ਹੈ ਜਦੋਂ 10% CPF ਕੱਟਦਾ ਸੀ ਤਾਂ ਉਸ ਤੇ ਇਨਕਮ ਟੈਕਸ ਨਹੀਂ ਸੀ। ਹੁਣ ਜੇਕਰ 14% ਕਰ ਦਿੱਤਾ ਅਤੇ ਜਿਹੜਾ ਉੱਪਰਲਾ 4% ਹੈ ਉਸ ਤੇ ਸਰਕਾਰ ਇਨਕਮ ਟੈਕਸ ਨਹੀਂ ਦਿੰਦੀ। ਜਦੋਂ ਕਿ ਬਾਕੀ ਸਾਰੇ ਸਟੇਟ ਦਿੰਦੇ ਹਨ। ਉਨ੍ਹਾਂ ਦਾ ਇਨਕਮ ਟੈਕਸ ਵੀ ਫਰੀ ਹੋਣਾ ਚਾਹੀਦਾ ਹੈ। ਆਰਥਿਕ ਤੌਰ ਤੇ ਕਮਜ਼ੋਰ ਵਰਗਾਂ ਦੇ ਲੋਕਾਂ ਨੂੰ ਛੋਟ ਦੇਣ ਵਾਸਤੇ ਫੰਡਾਂ ਦੀ ਗੱਲ ਹੋਈ ਹੈ। ਉਸ ਤੋਂ ਬਾਅਦ ਇੱਕ EVS ਜਿਹੜੇ ਆਰਥਿਕ ਤੌਰ ਤੇ ਕਮਜ਼ੋਰ ਉਮੀਦਵਾਰ ਹਨ ਉਨ੍ਹਾਂ ਨੂੰ 10% ਕੋਟਾ ਮਿਲਿਆ ਹੈ। ਇਹ ਬਹੁਤ ਚੰਗੀ ਗੱਲ ਹੈ। ਅਸੀਂ ਇਸ ਦਾ ਸਮਰਥਨ ਕਰਦੇ ਹਾਂ। ਪਰੰਤੂ ਜਿਹੜੇ ਉਨ੍ਹਾਂ ਦੇ ਟਾਪਰ ਹਨ ਅਤੇ ਕੋਈ ਉਮੀਦਵਾਰ ਸਿਲੈਕਟ ਹੋ ਜਾਂਦਾ ਹੈ ਉਨ੍ਹਾਂ ਟਾਪਰਾਂ ਨੂੰ ਪਹਿਲਾਂ ਅਨ-ਰਿਜ਼ਰਵਡ ਕੈਟਾਗਰੀ ਵਿੱਚ ਸ਼ਾਮਿਲ ਕੀਤਾ ਜਾਵੇ। ਉਸ ਤੋਂ ਬਾਅਦ ਉਨ੍ਹਾਂ ਨੂੰ 10% ਦਿੱਤਾ ਜਾਵੇ ਜਿਹੜਾ ਬਾਕੀ ਕੈਟਾਗਰੀਆਂ ਨੂੰ ਦਿੱਤਾ ਜਾਂਦਾ ਹੈ। ਮੈਂ ਸਮਝਦਾ ਹਾਂ ਕਿ ਜਿਹੜੇ ਹੈਲਥ ਹਨ, ਸਕੂਲ

ਸਿੱਖਿਆ ਹੈ ਮੈਡੀਕਲ ਵਿੱਚ MBBS ਕਰਵਾਉਣਾ ਗਰੀਬ ਆਦਮੀ ਦਾ ਕੰਮ ਨਹੀਂ ਰਿਹਾ। 7 ਸਾਲ ਵਿੱਚ 800% ਵਾਧਾ ਹੋ ਗਿਆ ਹੈ।

**ਮਾਨਯੋਗ ਸਪੀਕਰ:** ਹੁਣ ਕਨਕਲੂਡ ਕਰ ਲਵੋ।

**ਸ਼੍ਰੀ ਬੁੱਧ ਰਾਮ:** 7 ਸਾਲ ਵਿੱਚ 800% ਵਾਧਾ ਹੋ ਗਿਆ ਹੈ। ਪੰਜਾਬ ਵਿੱਚ 3 ਸਰਕਾਰੀ ਕਾਲਜ ਅਤੇ ਸੀਟਾਂ 500 ਹਨ। 7 ਨਿੱਜੀ ਕਾਲਜ ਹਨ ਅਤੇ ਸੀਟਾਂ 775 ਹਨ। ਪੰਜਾਬ ਸਰਕਾਰ ਨੇ 1275 ਪੋਸਟਾਂ ਵਿੱਚ ਇੰਨੀਆਂ ਫੀਸਾਂ ਦਾ ਵਾਧਾ ਕੀਤਾ ਗਿਆ ਹੈ ਕਿ ਸਾਲ 2020 ਵਿੱਚ 70% ਵਾਧਾ ਕੀਤਾ ਗਿਆ ਹੈ। ਇਹ ਬਹੁਤ ਹੀ ਮਾੜੀ ਗੱਲ ਹੈ। ਪੰਜਾਬ ਦੇ ਵਿੱਚ 1367 ਪਸ਼ੂ ਹਸਪਤਾਲ ਹਨ। 979 ਡਿਸਪੈਂਸਰੀਆਂ ਹਨ। ਪਿੰਡਾਂ ਵਿੱਚ ਲੋਕ ਪਸ਼ੂ ਰੱਖਦੇ ਹਨ। ਖੇਤੀਬਾੜੀ ਕਰਦੇ ਅਤੇ ਦੁੱਧ ਵੇਚਦੇ ਹਨ। ਪਸ਼ੂ ਰੱਖਦੇ ਹਨ। ਉਨ੍ਹਾਂ ਦੀ ਸਾਂਭ ਸੰਭਾਲ ਵਾਸਤੇ ਨਾ ਤਾਂ ਡਾਕਟਰ ਹਨ ਅਤੇ ਨਾ ਹੀ ਡਿਸਪੈਂਸਰੀਆਂ ਹਨ। ਨਾ ਉਨ੍ਹਾਂ ਵਿੱਚ ਪੈਰਾ ਮੈਡੀਕਲ ਸਟਾਫ ਹੈ।

**ਮਾਨਯੋਗ ਸਪੀਕਰ:** ਕਨਕਲੂਡ ਕਰੋ। ਕਨਕਲੂਡ ਕਰੋ।

**ਸ਼੍ਰੀ ਬੁੱਧ ਰਾਮ:** ਇਸ ਕਰਕੇ ਮੈਂ ਇਹ ਬੇਨਤੀ ਕਰਦਾ ਹਾਂ ਕਿ ਤੁਸੀਂ ਵੱਧ ਤੋਂ ਵੱਧ ਪਸ਼ੂ ਡਾਕਟਰ ਅਤੇ ਡਿਸਪੈਂਸਰ ਹਨ ਜਿਹੜੇ ਪਸ਼ੂਆਂ ਦੇ ਫਾਰਮਾਸਿਸਟ ਹਨ ਜਿਹੜੇ ਕੁਆਲੀਫਾਈਡ ਹਨ ਉਨ੍ਹਾਂ ਨੂੰ ਪ੍ਰਮੋਟ ਕੀਤਾ ਜਾਵੇ। ਜਿਹੜਾ ਰੀ-ਸਟਰਕਚਰਰਿੰਗ ਆਫ ਡਿਪਾਰਟਮੈਂਟ ਹੋ ਰਿਹਾ ਹੈ ਜਿਵੇਂ ਪਹਿਲਾਂ ਕੇਂਦਰ ਸਰਕਾਰ 5-5, 6-6 ਬੈਂਕਾਂ ਨੂੰ ਇਕੱਠਾ ਕਰ ਰਹੀ ਹੈ ਤਾਂ ਉਸ ਨਾਲ ਮੁਲਾਜ਼ਮਾਂ ਨੂੰ ਬਹੁਤ ਵੱਡਾ ਘਾਟਾ ਪੈ ਰਿਹਾ ਹੈ। ਇਸ ਤਰ੍ਹਾਂ ਮੋਦੀ ਦੇ ਲਿਹਾਜ਼ ਦੇ ਉੱਤੇ ਪੰਜਾਬ ਸਰਕਾਰ ਚੱਲ ਰਹੀ ਹੈ। ਇਸ ਦੀ ਸਖਤ ਸ਼ਬਦਾਂ ਦੇ ਵਿੱਚ ਨਿਖੇਧੀ ਕਰਦੇ ਹਾਂ ਕਿ ਜਿਹੜੇ ਡਿਪਾਰਟਮੈਂਟਾਂ ਦਾ ਪੁਨਰਗਠਨ ਹੋ ਰਿਹਾ ਹੈ ਇਸ ਦੇ ਨਾਲ ਪੋਸਟਾਂ ਘਟਣਗੀਆਂ। ਇਸੇ ਤਰ੍ਹਾਂ ਜੋ PSPCL ਵਿੱਚ 2167 ਸਰਪਲਸ ਫੰਡਾਂ ਦੇ ਵਿੱਚੋਂ 1049 ਰੋਪੜ ਵਿੱਚੋਂ 3216 ਪੋਸਟਾਂ ਖਤਮ ਕਰ ਦਿੱਤੀਆਂ ਗਈਆਂ। ਬਿਜਲੀ ਬੋਰਡ ਵਿੱਚ ਟੋਟਲ 75757 ਪੋਸਟਾਂ ਹਨ ਜਿਸ ਵਿੱਚ 40487 ਖਾਲੀ ਪਈਆਂ ਹਨ। ਅਸੀਂ ਤੁਹਾਡੇ ਜ਼ਰੀਏ ਸਰਕਾਰ ਨੂੰ ਇਹੀ ਬੇਨਤੀ ਕਰਦੇ ਹਾਂ ਕਿ ਜਿਹੜੀਆਂ 40 ਹਜਾਰ ਪੋਸਟਾਂ ਖਾਲੀ ਪਈਆਂ ਹਨ ਇਨ੍ਹਾਂ ਪੋਸਟਾਂ ਨੂੰ ਭਰਿਆ ਜਾਵੇ। ਜਿਸ ਨਾਲ ਲੋਕਾਂ ਨੂੰ ਰੁਜ਼ਗਾਰ ਮਿਲੇਗਾ। 14 ਲੱਖ ਟਿਊਬਵੈੱਲ ਲੱਗੇ ਹੋਏ ਹਨ ਉਨ੍ਹਾਂ ਨਹਿਰਾਂ ਦੇ ਮੇਨਟੇਨੈਂਸ ਕਰਨਾ ਉਨ੍ਹਾਂ ਦੇ ਵਿੱਚ ਕੰਮ ਕਰਨਾ। ਇਹ ਸਾਰਾ ਕੁਝ ਉਦੋਂ ਹੋਵੇਗਾ ਜੇਕਰ SDO ਵਾਧੂ ਹੋਣਗੇ ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ।

**ਸ਼੍ਰੀ ਬੁੱਧ ਰਾਮ:** ਸਰ, ਮੈਂ ਲਾਸਟ ਇੱਕ ਮਿੰਟ ਲਵਾਂਗਾ। ਅਸੀਂ ਕਹਿੰਦੇ ਹਾਂ ਕਿ ਸਾਡੇ ਕਾਰਪੋਰੇਟ ਘਰਾਣੇ ਸਾਨੂੰ ਲੁੱਟ ਰਹੇ ਹਨ। ਮੇਰੇ ਜ਼ਿਲ੍ਹੇ ਮਾਨਸਾ ਵਿੱਚ ਬਰੇ ਪਿੰਡ ਹਨ। ਇੱਕ ..... ਹੈ। ਉੱਥੇ Renewal Anergy Limited ਵੱਲੋਂ ਸੋਲਰ ਪਲਾਂਟ ਲਗਾਇਆ ਗਿਆ ਸੀ। 30 ਦਸੰਬਰ 2013 ਨੂੰ 8 ਰੁਪਏ 65 ਪੈਸੇ ਅਤੇ ਲਖਮੀਰਵਾਲਾ ਨੂੰ 8 ਰੁਪਏ 70 ਪੈਸੇ ਯੂਨਿਟ ਦਾ ਸੌਦਾ ਹੋਇਆ। ਇਹ ਜਦੋਂ ਇੱਕ ਪਾਸੇ ਕਿਸਾਨੀ ਸੰਘਰਸ਼ ਚੱਲ ਰਿਹਾ ਸੀ ਉਦੋਂ ਇਹ ਦੋਨੋਂ ਗਰੁੱਪ ਅਡਾਨੀ ਨੇ ਖਰੀਦ ਲਏ। ਅੱਜ ਪੰਜਾਬ ਸਰਕਾਰ ਅਡਾਨੀ ਤੋਂ ਬਿਜਲੀ ਖਰੀਦ ਰਹੀ ਹੈ। ਇਸ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ। ਇੱਕ ਪਾਸੇ ਕਾਰਪੋਰੇਟ ਘਰਾਣਿਆਂ ਵਿਰੁੱਧ ਕਿਸਾਨ ਬੈਠੇ ਹਨ, ਇੱਕ ਪਾਸੇ ਕਾਰਪੋਰੇਟ ਘਰਾਣੇ ਇੱਥੇ ਆਏ ਹਨ। ਜਨਵਰੀ 2017 ਵਿੱਚ ਜਦੋਂ ਅਕਾਲੀ ਦਲ ਦੀ ਸਰਕਾਰ ਸੀ ਉਦੋਂ ਬਰਨਾਲਾ ਦੇ ਵਿੱਚ ਬਠਿੰਡਾ ਦੇ ਵਿੱਚ, ਰਾਮਾ ਵਿੱਚ ਮਾਨਸਾ ਵਿੱਚ ਨਕੋਦਰ ਵਿੱਚ ਅਤੇ ਮੋਗਾ ਵਿੱਚ ਇਨ੍ਹਾਂ 6 ਥਾਵਾਂ ਉੱਤੇ ਅਡਾ**ਨੀ ਗਰੁੱਪ** ਨੇ ਆਪਣੀਆਂ ਕੰਪਨੀਆਂ ਬਣਾਈਆਂ। 25 ਜਨਵਰੀ, 2019 ਦੇ ਵਿੱਚ ਅਡਾਨੀ ਐਗਰੀਕਲਚਰ ਇੰਡਸਟਰੀ ਕਪੂਰਥਲਾ ਅਤੇ ਕੋਟਕਪੂਰਾ ਵੀ ਬਣਾਈ ਗਈ ਅਤੇ ਇਨ੍ਹਾਂ ਕੰਪਨੀਆਂ ਦਾ ਐਡਰੈੱਸ ਪਤਾ ਕੀ ਹੈ, ਇਨ੍ਹਾਂ ਦਾ ਐਡਰੈੱਸ ਹੈ, ਅਡਾਨੀ ਹਾਊਸ ਅਹਿਮਦਾਬਾਦ, ਗੁਜਰਾਤ। ਸੋ, ਅਸੀਂ ਇਸ ਦੀ ਸਖਤ ਸ਼ਬਦਾਂ ਵਿੱਚ ਨਿਖੇਧੀ ਕਰਦੇ ਹਾਂ ਕਿ ਇਨ੍ਹਾਂ ਕਾਰਪੋਰੇਟ ਘਰਾਣਿਆਂ ਨੂੰ ਪੰਜਾਬ ਦੇ ਵਿੱਚ ਵੜਨ ਤੋਂ ਪੰਜਾਬ ਸਰਕਾਰ ਇਨ੍ਹਾਂ ਨੂੰ ਖੁਦ ਰੋਕੇ। ਪੰਜਾਬ ਸਰਕਾਰ ਉਨ੍ਹਾਂ ਨਾਲ ਖੁਦ ਬਿਜਲੀ ਦੇ ਸਮਝੌਤਾ ਕਰਕੇ ਉਨ੍ਹਾਂ ਨੂੰ ਆਗਿਆ ਦੇ ਰਹੀ ਹੈ।ਇਹ ਬੜੀ ਮਾੜੀ ਗੱਲ ਹੈ। ਜਿਹੜਾ ਤੁਸੀਂ ਗਵਰਨਰ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ, ਇਸ ਦਾ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ :** ਧੰਨਵਾਦ। ਸਰਦਾਰ ਸ਼ਰਨਜੀਤ ਸਿੰਘ ਢਿੱਲੋਂ। ਹਾਂ ਜੀ ਰੰਧਾਵਾ ਜੀ।

**ਸਹਿਕਾਰਤਾ ਅਤੇ ਜੇਲ੍ਹ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ) :** ਮੈਂ ਆਪਣੇ ਆਫਿਸ ਵਿੱਚ ਬੈਠਾ ਸੀ, ਐਮ.ਐਲ.ਏ. ਸਾਹਿਬ ਮੇਰੇ ਪਿੰਡ ਬਾਰੇ ਬੋਲ ਰਹੇ ਸੀ। ਮੈਂ ਇਨ੍ਹਾਂ ਦੀ ਜਾਣਕਾਰੀ ਲਈ ਥੋੜ੍ਹਾ ਜਿਹਾ ਦੱਸਣਾ ਚਾਹੁੰਦਾ ਹਾਂ ਕਿ (ਵਿਘਨ) ਇੱਕ ਮਿੰਟ ਮੇਰੀ ਗੱਲ ਸੁਣ ਲਓ। ਕੁਲਤਾਰ ਜੀ, ਇਨ੍ਹਾਂ ਨੂੰ ਕਹੋ ਕਿ ਸੁਣਨ ਦਾ ਮਾਦਾ ਵੀ ਰੱਖੋ। ਸਾਲ 1955 ਵਿੱਚ ਮੇਰੇ ਪਿਤਾ ਜੀ ਸਾਡੇ ਪਿੰਡ ਦੇ ਸਰਪੰਚ ਬਣੇ। ਉਸ ਟਾਈਮ ਤੋਂ ਲੈ ਕੇ ਸਰਦਾਰ ਲਛਮਣ ਸਿੰਘ ਧਾਰੋਵਾਲੀ ਦੇ ਪਿੰਡ ਵਿੱਚ ਇਹ ਦਿਨ ਮਨਾਇਆ ਜਾਂਦਾ ਹੈ। ਉਹ ਜਦੋਂ ਇਸ ਪਿੰਡ ਵਿੱਚੋਂ ਮਾਈਗ੍ਰੇਟ ਕਰਕੇ ਪਾਕਿਸਤਾਨ ਦੇ ਲਹਿੰਦੇ ਪੰਜਾਬ ਵਿੱਚ ਗਏ ਤਾਂ ਉੱਥੇ ਸਾਡੇ ਪਿੰਡ ਦੇ 10-15 ਘਰਾਂ ਨੂੰ ਜ਼ਮੀਨਾਂ ਅਲਾਟ ਹੋਈਆਂ। ਸਾਲ 1955 ਤੋਂ ਲੈ ਕੇ ਸਾਲ 1972 ਤੱਕ ਜਦੋਂ ਗਿਆਨੀ ਜ਼ੈਲ ਸਿੰਘ ਦੀ ਮਨਿਸਟਰੀ ਬਣੀ ਤਾਂ ਉਸ ਵਿੱਚ ਮੇਰੇ ਪਿਤਾ ਜੀ ਆ ਕੇ ਮਨਿਸਟਰ ਬਣੇ । ਦੋਨਾਂ ਪਿੰਡਾਂ ਦੇ ਵਿੱਚ ਹਾਈ ਸਕੂਲ ਬਣੇ। ਸਾਲ 1955 ਦੇ ਵਿੱਚ ਪਿੰਡ ਧਾਰੋਵਾਲੀ ਦੇ ਵਿੱਚ ਸਕੂਲ ਬਣ ਗਿਆ ਸੀ। ਦੋਨਾਂ ਪਿੰਡਾਂ

ਦੇ ਸਕੂਲਾਂ ਦੇ ਨਾਂ ਸਰਦਾਰ ਲਛਮਣ ਸਿੰਘ ਧਾਰੋਵਾਲੀ ਦੇ ਨਾਂ ਤੇ ਰੱਖੇ ਗਏ। ਦੋਨਾਂ ਪਿੰਡਾਂ ਵਿੱਚ ਵੈਟਰਨਰੀ ਡਿਸਪੈਂਸਰੀਆਂ ਅਤੇ ਦੂਸਰੀਆਂ ਡਿਸਪੈਂਸਰੀਆਂ ਵੀ ਬਣਾਈਆਂ ਗਈਆਂ। ਉਸੇ ਧਾਰੋਵਾਲੀ ਪਿੰਡ ਦੇ ਮਾਰਗ ਦਾ ਨਾਂ ਵੀ ਉਨ੍ਹਾਂ ਦੇ ਨਾਂ ਤੇ ਹੀ ਰੱਖਿਆ ਗਿਆ। ਜਦੋਂ ਮੈਂ ਵੀ ਹੁਣ ਐਮ.ਐਲ.ਏ. ਬਣਿਆ ਹਾਂ ਤਾਂ ਉਸ ਤੋਂ ਬਾਅਦ 22 ਕਿਲੋਮੀਟਰ ਮਾਰਗ ਕਲਾਨੌਰ ਤੋਂ ਲੈ ਕੇ ਸ਼ਾਹਪੁਰ ਤੱਕ ਉਨ੍ਹਾਂ ਦੇ ਨਾਂ ਤੇ ਬਣਿਆ। ਮੈਂ ਇਹ ਤੁਹਾਨੂੰ ਜਾਣਕਾਰੀ ਦੇਣਾ ਚਾਹੁੰਦਾ ਹਾਂ। ਜਿਹੜੇ ਤੁਸੀਂ ਕਹਿੰਦੇ ਹੋ ਕਿ ਕੁਝ ਨਹੀਂ ਬਣਿਆ। ਕਿਤੇ ਜਾ ਕੇ ਦੋਨੋਂ ਹੀ ਪਿੰਡ ਤੁਸੀਂ ਦੇਖਿਓ ਕਿ ਉਨ੍ਹਾਂ ਪਿੰਡਾਂ ਦੀ ਕਿੰਨੀ ਕੁ ਡਿਵੈਲਪਮੈਂਟ ਹੋਈ ਹੈ।

**ਮਾਨਯੋਗ ਸਪੀਕਰ :** ਬੈਠੋ ਜੀ, ਬੈਠੋ। ਹਾਂ ਜੀ, ਸ਼ਰਨਜੀਤ ਸਿੰਘ ਢਿੱਲੋਂ ਸਾਹਿਬ। (ਵਿਘਨ) ਬੁੱਧ ਰਾਮ ਜੀ, ਹੁਣ ਬੈਠੋ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ (ਸਾਹਨੇਵਾਲ) :** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਸਪੀਕਰ ਸਾਹਿਬ, ਜੋ ਗਵਰਨਰ ਸਾਹਿਬ ਇੱਥੇ ਭਾਸ਼ਣ ਭਰ ਕੇ ਗਏ ਹਨ, ਇਸ ਦੀ ਜਿੰਨੀ ਵੀ ਸ਼ਬਦਾਂ ਵਿੱਚ ਨਿੰਦਿਆ ਕੀਤੀ ਜਾਵੇ ਉਹ ਥੋੜ੍ਹੀ ਹੈ। ਉਹ ਇੰਨੀ ** ਬੋਲ ਕੇ ਗਏ ਹਨ। ਹਿੰਦੁਸਤਾਨ ਦੇ ਇਤਿਹਾਸ ਵਿੱਚ ਕਿਸੇ ਵੀ ਸੂਬੇ ਵਿੱਚ ਕੋਈ ਵੀ ਗਵਰਨਰ ਇਸ ਤਰੀਕੇ ਨਾਲ ** ਨਹੀਂ ਬੋਲ ਕੇ ਗਿਆ, ਕਮ ਸੇ ਕਮ ਲਫਜ਼ਾਂ ਦਾ ਹੇਰ-ਫੇਰ ਕਰ ਲੈਂਦੇ। ਜੋ ਲਿਖ ਕੇ ਭੇਜਿਆ, ਉਹ ਹੀ ਕਰ ਦਿੱਤਾ। ਥੋੜ੍ਹੀ ਬਹੁਤੀ ਆਪਣੀ ਜ਼ਮੀਰ ਦੀ ਆਵਾਜ਼ ਤੋਂ ਲੈ ਕੇ ਹੇਰ-ਫੇਰ ਕੀਤਾ ਹੁੰਦਾ ਤਾਂ ਸ਼ਾਇਦ ਅਸੀਂ ਕਹਿ ਸਕਦੇ ਸੀ ਕਿ ਲੈਕਚਰ ਦੇਣਾ ਇਨ੍ਹਾਂ ਦੀ ਮਜਬੂਰੀ ਸੀ, ਉਹ ਲੈਕਚਰ ਦੇ ਗਏ। ਸਾਨੂੰ ਬੜੀ ਹੈਰਾਨੀ ਹੋ ਰਹੀ ਹੈ ਅਤੇ ਬੜੇ ਦੁੱਖ ਨਾਲ ਕਹਿਣਾ ਪੈ ਰਿਹਾ ਹੈ ਕਿ ਗਵਰਨਰ ਸਾਹਿਬ ਕਹਿ ਕੇ ਗਏ ਹਨ ਕਿ ਮੇਰੀ ਸਰਕਾਰ ਨੇ ਚੋਣ ਮੈਨੀਫੈਸਟੋ ਦਾ ਤਕਰੀਬਨ ਤਕਰੀਬਨ ਸਾਰਾ ਕੁਝ ਹੀ ਪੂਰਾ ਕਰ ਦਿੱਤਾ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਹ ਕਿਹੜੇ ਚੋਣ ਮੈਨੀਫੈਸਟੋ ਦੀ ਗੱਲ ਕਰਦੇ ਹਨ। ਇਨ੍ਹਾਂ ਨੇ ਕਰਜ਼ਾ ਮੁਆਫੀ ਦੀ ਗੱਲ ਕਹੀ ਸੀ। ਸਾਰੇ ਮੰਤਰੀ ਸਾਹਿਬਾਨ ਨੇ ਸ਼੍ਰੀ ਗੁਟਕਾ ਸਾਹਿਬ ਹੱਥ ਵਿੱਚ ਫੜ-ਫੜ ਕੇ ਇਹ ਗੱਲ ਕਹਿੰਦੇ ਸੀ ਕਿ ਅਸੀਂ ਇਕੱਲਾ ਕੋਆਪਰੇਟਿਵ ਬੈਂਕਾ ਦਾ ਹੀ ਨਹੀਂ ਬਲਕਿ ਨੈਸ਼ਨਲ ਬੈਂਕਾਂ ਦਾ ਵੀ ਕਰਜ਼ਾ ਮੁਆਫ ਕਰਾਂਗੇ, ਆੜ੍ਹਤੀਆਂ ਦਾ ਵੀ ਕਰਜ਼ਾ ਅਸੀਂ ਮੁਆਫ ਕਰਾਂਗੇ। ਲੋਕ ਬੜੇ ਖੁਸ਼ ਹੋਏ। ਲੋਕ ਜਿਹੜਾ ਕੁਝ ਕੰਨਾਂ ਤੋਂ ਸੁਣਨਾ ਚਾਹੁੰਦੇ ਸੀ, ਉਹ ਹੀ ਸੁਣਾ ਦਿੱਤਾ। ਲੋਕਾਂ ਨੇ ਕਿਹਾ ਕਿ ਚਲੋ ਜੇ ਕਰਜ਼ਾ ਹੀ ਮੁਆਫ ਕਰਦੇ ਹਨ ਤਾਂ ਅਸੀਂ ਕਿਸੇ ਹੋਰ ਤੋਂ ਹੋਰ ਕੀ ਲੈਣਾ ਹੈ। ਵੋਟਾਂ ਪਾ ਦਿਓ ਔਰ ਲੋਕਾਂ ਨੇ ਵੋਟਾਂ ਪਾਈਆਂ। ਇਨ੍ਹਾਂ ਨੇ 90 ਹਜ਼ਾਰ ਕਰੋੜ ਦਾ ਕਰਜ਼ਾ ਮੁਆਫ ਕਰਨਾ ਸੀ, ਇਨ੍ਹਾਂ ਨੇ ਕਿੰਨਾ ਕਰਜ਼ਾ ਮੁਆਫ ਕੀਤਾ 4625 ਕਰੋੜ ਰੁਪਏ ਕਰਜ਼ਾ ਮੁਆਫ ਕੀਤਾ। ਇਹ 5% ਵੀ ਪੂਰਾ ਨਹੀਂ ਬਣਦਾ। ਇਹ ਕਹਿੰਦੇ ਹਨ ਕਿ ਅਸੀਂ ਚੋਣ ਮੈਨੀਫੈਸਟੋ ਪੂਰਾ ਕੀਤਾ। ਅੱਜ ਖੁਦਕੁਸ਼ੀਆਂ ਦੇ ਰੇਟ ਕਿਉਂ ਵਧ ਗਏ। ਸਪੀਕਰ ਸਾਹਿਬ, ਖੁਦਕੁਸ਼ੀਆਂ ਕਰਵਾਉਣ

ਵਾਸਤੇ ਇਹ ਸਰਕਾਰ ਜ਼ਿੰਮੇਵਾਰ ਹੈ। ਕਿਉਂ ਜ਼ਿੰਮੇਵਾਰ ਹੈ? ਇਨ੍ਹਾਂ ਨੇ ਇਹ ਗੱਲ ਕਹੀ ਕਿ ਜਿਹੜੇ ਵੀਰ ਖੁਦਕੁਸ਼ੀ ਕਰਨਗੇ, ਅਸੀਂ ਉਸ ਦਾ ਸਾਰਾ ਕਰਜ਼ਾ ਵੀ ਮੁਆਫ ਕਰਾਂਗੇ ਤੇ 10 ਲੱਖ ਰੁਪਏ ਮੁਆਵਜ਼ਾ ਵੀ ਦੇਵਾਂਗੇ। ਹੁਣ ਜਿਹੜੇ ਪਰਿਵਾਰ ਦੇ ਉੱਤੇ ਕਰਜ਼ਾ ਹੈ, ਉਸ ਪਰਿਵਾਰ ਦਾ ਮੁਖੀ ਸੋਚਦਾ ਹੈ ਕਿ ਜੇ ਮੈਂ ਦੁਨੀਆਂ ਤੋ ਚਲਾ ਵੀ ਜਾਵਾਂਗਾ ਤਾਂ ਕਮ-ਸੇ-ਕਮ ਮੇਰਾ ਪਰਿਵਾਰ ਤਾਂ ਸੁਖੀ ਰਹੇਗਾ। ਉਹ ਇਹ ਸੋਚਕੇ ਕਿ ਮੇਰੇ ਪਰਿਵਾਰ ਦਾ ਕਰਜ਼ਾ ਵੀ ਮੁਆਫ ਹੋ ਜਾਵੇਗਾ ਤੇ 10 ਲੱਖ ਰੁਪਿਆ ਮੁਆਵਜ਼ਾ ਵੀ ਮਿਲ ਜਾਵੇਗਾ। ਉਹ ਵਿਚਾਰਾ ਖੁਦਕੁਸ਼ੀ ਕਰ ਲੈਂਦਾ ਹੈ। ਉਸ ਨੂੰ ਇਹ ਨਹੀਂ ਪਤਾ ਕਿ ਖੁਦਕੁਸ਼ੀ ਕਰਨ ਦੇ ਨਾਲ ਉਸ ਨੂੰ ਕੋਈ ਪੈਸਾ ਨਹੀਂ ਮਿਲਣਾ ਅਤੇ ਨਾ ਹੀ ਉਸ ਦਾ ਕੋਈ ਕਰਜ਼ਾ ਮੁਆਫ ਹੋਣਾ ਹੈ। ਬਹੁਤ ਸਾਰੇ ਲੋਕ ਬਰਬਾਦ ਹੋ ਗਏ। ਬਹੁਤ ਸਾਰੇ ਪਰਿਵਾਰ ਇਨ੍ਹਾਂ ਦੇ ਲਾਰਿਆਂ ਨੇ ਉਜਾੜ ਕੇ ਰੱਖ ਦਿੱਤੇ। ਇਨ੍ਹਾਂ ਨੇ ਕਿਹਾ ਸੀ ਕਿ ਘਰ ਘਰ ਨੌਕਰੀ, ਬੜੀ ਹੈਰਾਨੀ ਹੁੰਦੀ ਹੈ। ਕਿਹੜੀ ਘਰ ਘਰ ਨੌਕਰੀ? ਆਹ ਜਿਹੜੇ ਫੈਕਟਰੀਆਂ ਦੇ ਕੈਂਪ ਲਗਾਉਂਦੇ ਹਨ, ਇੰਡਸਟਰੀ ਦੇ ਕੈਂਪ ਲਗਾਉਂਦੇ ਹਨ, ਉਨ੍ਹਾਂ ਨੂੰ ਆਪਣੀ ਪ੍ਰਾਪਤੀ ਦੱਸਦੇ ਹਨ। ਹਰੇਕ ਇਨਸਾਨ ਰੋਜ਼ਾਨਾ ਕੋਈ ਨਾ ਕੋਈ ਫੈਕਟਰੀਆਂ ਦੇ ਵਿੱਚ ਬੰਦੇ ਰਖਵਾਉਂਦਾ ਹੈ ਤੇ ਉਹ ਬੰਦੇ ਚਾਰ ਹਜ਼ਾਰ, ਪੰਜ ਹਜ਼ਾਰ ਅਤੇ ਛੇ ਹਜ਼ਾਰ ਤੇ ਰੱਖੇ ਜਾਂਦੇ ਹਨ। ਇਸ ਨੂੰ ਬੜੀ ਵੱਡੀ ਪ੍ਰਾਪਤੀ ਦੱਸੀ ਜਾ ਰਹੀ ਹੈ ਕਿ ਅਸੀਂ ਨੌਕਰੀਆਂ ਦੇ ਦਿੱਤੀਆਂ। ਨੌਕਰੀਆਂ ਦੇਣੀਆਂ ਤਾਂ ਕੀ ਸੀ, ਸਰਕਾਰੀ ਪੋਸਟਾਂ ਖਤਮ ਕੀਤੀਆਂ ਜਾ ਰਹੀਆਂ ਹਨ। ਸਾਡੀ ਅਕਾਲੀ ਦਲ ਦੀ ਸਰਕਾਰ ਪੰਜਾਬ ਦੇ ਵਿੱਚ 1500 ਸੇਵਾ ਕੇਂਦਰ ਬਣਾ ਕੇ ਗਈ ਸੀ, ਉਹ ਇਸ ਲਈ ਬਣਾ ਕੇ ਗਈ ਸੀ ਕਿ ਇਸ ਨਾਲ ਪੰਜਾਬ ਦੇ ਲੋਕਾਂ ਨੂੰ ਰੁਜ਼ਗਾਰ ਵੀ ਮਿਲੇਗਾ ਅਤੇ ਲੋਕ ਚਾਰ ਪੰਜ ਕਿਲੋਮੀਟਰ ਦੇ ਦਾਇਰੇ ਦੇ ਵਿੱਚ ਵਿੱਚ ਆਪਣੇ ਕੰਮ-ਕਾਰ ਕਰਵਾਉਣਗੇ ਅਤੇ ਖੱਜਲ-ਖੁਆਰੀ ਤੋਂ ਬਚਣਗੇ। ਮੇਰੇ ਮਿੱਤਰਾਂ ਨੇ ਆਉਂਦਿਆਂ ਹੀ ਉਹ ਸੇਵਾ ਕੇਂਦਰ ਬੰਦ ਕਰ ਦਿੱਤੇ। ਇੱਕ ਸੇਵਾ ਕੇਂਦਰ ਵਿੱਚ ਚਾਰ ਮੁਲਾਜ਼ਮ ਰੱਖਣੇ ਸੀ। ਤਨਖਾਹ ਵੀ ਸੇਵਾ ਕੇਂਦਰ ਵਿੱਚੋਂ ਹੀ ਮਿਲਣੀ ਸੀ। ਇਸ ਨਾਲ ਸਰਕਾਰ ਤੇ ਕੋਈ ਵਜ਼ਨ ਨਹੀਂ ਸੀ ਪੈਣਾ। ਛੇ ਹਜ਼ਾਰ ਲੋਕਾਂ ਨੂੰ ਰੁਜ਼ਗਾਰ ਮਿਲਣਾ ਸੀ। ਇਹ ਸਾਰਾ ਕੁੱਝ ਇਨ੍ਹਾਂ ਨੇ ਚਕਨਾਚੂਰ ਕਰਕੇ ਰੱਖ ਦਿੱਤਾ। ਮੈਂ ਇਨ੍ਹਾਂ ਤੋਂ ਦਲਿਤ ਵਿਦਿਆਰਥੀਆਂ ਦੇ ਵਜ਼ੀਫੇ ਬਾਰੇ ਪੁੱਛਣਾ ਚਾਹੁੰਦਾ ਹਾਂ। ਸਾਡੇ ਪਵਨ ਕੁਮਾਰ ਟੀਨੂੰ ਜੀ ਬੜੀ ਡਿਟੇਲ ਦੇ ਵਿੱਚ ਇਸ ਬਾਰੇ ਗੱਲ ਕਰਕੇ ਗਏ ਹਨ। ਮੈਂ ਇੰਨਾ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ। ਐ.ਸੀ.ਸਕਾਲਰਸ਼ਿਪ ਨੇ ਬਹੁਤ ਹੀ ਭੈੜੇ ਤਰੀਕੇ ਨਾਲ ਇਨ੍ਹਾਂ ਬੱਚਿਆਂ ਦੇ ਉੱਤੇ ਮਾਰ ਮਾਰੀ ਹੈ। ਅੱਜ ਤੁਸੀਂ ਸਕੂਲਾਂ ਕਾਲਜਾਂ ਦੇ ਰੇਸ਼ੋ ਕੱਢ ਕੇ ਦੇਖੋ ਬਿਲਕੁਲ ਗਿਣਤੀ ਘਟਦੀ ਜਾ ਰਹੀ ਹੈ। ਮਾਪਿਆਂ ਦੇ ਹੱਥ ਖੜ੍ਹੇ ਹੋ ਗਏ ਕਿ ਜਦ ਬੱਚਿਆਂ ਨੂੰ ਸਕਾਲਰਸ਼ਿਪ ਹੀ ਨਹੀਂ ਮਿਲਣਾ ਅਤੇ ਨਾ ਹੀ ਉਨ੍ਹਾਂ ਕੋਲ ਪੈਸੇ ਹਨ। ਇਸ ਲਈ ਉਹ ਆਪਣੇ ਬੱਚਿਆਂ ਨੂੰ ਸਕੂਲਾਂ ਦੇ ਵਿੱਚ ਭੇਜ ਹੀ ਨਹੀਂ ਰਹੇ। ਗਰੀਬਾਂ ਨੂੰ ਪੰਜ ਪੰਜ ਮਰਲੇ ਦੇਣ ਦੀ ਗੱਲ ਕੀਤੀ ਸੀ। ਕਿਸ ਗਰੀਬ ਨੂੰ ਪੰਜ ਪੰਜ ਮਰਲੇ ਦਿੱਤੇ ਹਨ। ਜਦੋਂ

ਵਜ਼ੀਫਾ ਹੀ ਖਾ ਗਏ ਤਾਂ ਬੱਚਿਆਂ ਦੇ ਭਵਿੱਖ ਦਾ ਕੀ ਬਣੇਗਾ। ਸਰਕਾਰੀ ਮੁਲਾਜ਼ਮਾਂ ਦੇ ਨਾਲ ਜਿਹੜੇ ਵਾਅਦੇ ਕੀਤੇ ਸੀ, ਕੀ ਇਹ ਸਰਕਾਰ ਉਨ੍ਹਾਂ ਵਾਅਦਿਆਂ ਦੇ ਉੱਤੇ ਖਰੀ ਉਤਰੀ ਹੈ। ਜਿਸ ਤਰੀਕੇ ਦੇ ਨਾਲ ਮੁਲਾਜ਼ਮਾਂ ਦੇ ਉੱਤੇ ਤਸ਼ੱਦਦ ਕੀਤਾ ਜਾ ਰਿਹਾ ਹੈ, ਸ਼ਾਇਦ ਪੂਰੇ ਹਿੰਦੁਸਤਾਨ ਦੇ ਵਿੱਚ ਕਿਤੇ ਵੀ ਇਸ ਤਰ੍ਹਾਂ ਨਾ ਹੁੰਦਾ ਹੋਵੇ। ਇਨ੍ਹਾਂ ਨੇ ਸਰਕਾਰੀ ਮੁਲਾਜ਼ਮਾਂ ਦੇ ਨਾਲ ਕੀਤੇ ਹੋਏ ਵਾਅਦੇ ਤਾਂ ਕੀ ਪੂਰੇ ਕਰਨੇ ਸੀ ਜਿਹੜੇ ਠੇਕੇ ਤੇ ਰੱਖੇ ਹੋਏ ਮੁਲਾਜ਼ਮ ਸੀ ਉਹ ਵੀ ਪੱਕੇ ਨਹੀਂ ਕਰ ਰਹੇ। ਉਲਟਾ ਜਿਹੜੀਆਂ ਸਰਕਾਰੀ ਪੋਸਟਾਂ ਹਨ ਉਹ ਵੀ ਖਤਮ ਕੀਤੀਆਂ ਜਾ ਰਹੀਆਂ ਹਨ। ਨਾ ਪੇਅ ਕਮਿਸ਼ਨ ਨਾ ਡੀ.ਏ. ਦੀ ਕਿਸ਼ਤ ਅਤੇ ਨਾ ਟੀ.ਏ. ਦੀ ਕਿਸ਼ਤ ਇਹ ਕਿਹੜੀਆਂ ਗੱਲਾਂ ਕਰਦੇ ਹਨ। ਬੜੀ ਹੈਰਾਨੀ ਹੁੰਦੀ ਹੈ ਕਿ ਦੇਣਾ ਤਾਂ ਕੀ ਸੀ ਸਰਕਾਰੀ ਮੁਲਾਜ਼ਮਾਂ ਦੀਆਂ ਤਨਖਾਹਾਂ ਦੇ ਵਿੱਚੋਂ ਦੋ ਦੋ ਸੌ ਰੁਪਿਆ ਹਰ ਮਹੀਨੇ ਤਨਖਾਹ ਵਿੱਚੋਂ ਕੱਟਿਆ ਜਾ ਰਿਹਾ ਹੈ। ਉਹ ਕੀ ਕਰਨ ਵਿਚਾਰੇ। ਔਰ ਜੇ ਕਿਤੇ ਸਰਕਾਰੀ ਮੁਲਾਜ਼ਮ ਜਾ ਕੇ ਕੋਈ ਰੌਲਾ ਪਾਉਣ ਦੀ ਕੋਸ਼ਿਸ਼ ਕਰਦੇ ਹਨ, ਆਂਗਣਵਾੜੀ ਟੀਚਰਜ਼ ਰੌਲਾ ਪਾਉਂਦੀਆਂ ਹਨ ਤਾਂ ਉਨ੍ਹਾਂ ਤੇ ਡਾਂਗਾਂ, ਸੋਟੇ ਅਤੇ ਪਾਣੀ ਦੀਆਂ ਬੁਛਾੜਾਂ ਮਾਰੀਆਂ ਜਾਂਦੀਆਂ ਹਨ। ਇਹ ਬਿਜਲੀ ਦੀ ਗੱਲ ਕਰਦੇ ਹਨ। ਜਦੋਂ ਨਵੀਂ ਨਵੀਂ ਸਰਕਾਰ ਬਣੀ ਸੀ। ਸਾਡੀ ਸਰਕਾਰ ਬਾਹਰਲੇ ਸੂਬਿਆਂ ਵਿੱਚ ਇਹ ਕਹਿਣ ਵਾਸਤੇ ਗਈ ਸੀ ਕਿ ਆਓ ਸਾਡੇ ਸੂਬੇ ਵਿੱਚ ਇੰਡਸਟਰੀ ਲਗਾਓ ਕਿਉਂਕਿ ਸਾਡੇ ਕੋਲ ਬਾਫਰ ਬਿਜਲੀ ਹੈ। ਅਸੀਂ ਸਸਤੀ ਬਿਜਲੀ ਦੇਵਾਂਗੇ। ਨਾਅਰਾ ਦਿੱਤਾ ਸੀ ਕਿ ਪੰਜ ਰੁਪਏ ਯੂਨਿਟ ਅਸੀਂ ਇੰਡਸਟਰੀ ਨੂੰ ਬਿਜਲੀ ਦੇਵਾਂਗੇ। ਅੱਜ ਰਿਕਾਰਡ ਕਢਾ ਕੇ ਦੇਖੋ, ਸਾਰੀ ਦੁਨੀਆ ਨੂੰ ਪਤਾ ਹੈ ਅਤੇ ਸਾਰੀ ਇੰਡਸਟਰੀ ਨੂੰ ਪੁੱਛ ਕੇ ਦੇਖੋ, ਸਸਤੀ ਬਿਜਲੀ ਤਾਂ ਕੀ ਦੇਣੀ ਸੀ।

8.90/-ਰੁਪਏ ਤੋਂ ਉੱਪਰ ਇਨ੍ਹਾਂ ਨੂੰ ਬਿਜਲੀ ਮਿਲ ਰਹੀ ਹੈ। ਇਸੇ ਕਰਕੇ ਜਿਹੜੇ ਇੰਡਸਟਰੀਲਿਸਟ ਹਨ, ਉਹ ਪੰਜਾਬ ਨੂੰ ਛੱਡ ਕੇ ਬਾਹਰਲੇ ਸੂਬਿਆਂ ਦੇ ਵਿੱਚ ਆਪਣੇ ਪ੍ਰਾਜੈਕਟ ਲੈ ਕੇ ਜਾ ਰਹੇ ਹਨ। ਘਰੈਲੂ ਬਿਜਲੀ ਦੇ ਜਿਹੜੇ ਰੇਟ ਹਨ, ਇਸ ਸਬੰਧੀ ਤਾਂ ਬਿਲਕੁਲ ਹੀ ਲੋਕਾਂ ਦਾ ਕਚੂਮਰ ਕੱਢ ਕੇ ਰੱਖ ਦਿੱਤਾ ਹੈ। ਸਾਡੀ ਸਰਕਾਰ ਦੇ ਸਮੇਂ 06/- ਰੁਪਏ ਯੂਨਿਟ ਬਿਜਲੀ ਮਿਲਦੀ ਸੀ ਤੇ ਅੱਜ 10/- ਰੁਪਏ ਯੂਨਿਟ ਤੋਂ ਉਪਰ ਦੀ ਮਿਲ ਰਹੀ ਹੈ। ਇੱਕ ਹੋਰ ਇਨ੍ਹਾਂ ਨੇ ਬਹੁਤ ਵੱਡਾ ਕੰਮ ਕੀਤਾ ਹੈ। ਇਹ ਤਾਂ ਹੱਥ ਦੀ ਕਲਾ ਹੈ । ਸਾਡੇ ਸਮੇਂ 60 ਦਿਨਾਂ ਦਾ ਬਿਜਲੀ ਦਾ ਬਿੱਲ ਆਉਂਦਾ ਸੀ ਪਰ ਇਹ 45 ਦਿਨਾਂ ਦਾ ਭੇਜ ਰਹੇ ਹਨ ਤਾਂ ਕਿ ਲੋਕਾਂ ਨੂੰ ਬਿਲ ਵੱਡਾ ਨਾ ਲੱਗੇ। ਇਹ ਕਿਸਾਨੀ ਦੀ ਗੱਲ ਕਰਦੇ ਹਨ। ਬਹੁਤ ਸਾਰੇ ਹਾਲੇ ਵੀ ਲੋਕ ਅਜਿਹੇ ਹਨ ਜਿਹੜੇ ਟਿਊਬਵੈੱਲਾਂ ਰਾਹੀਂ ਖੇਤਾਂ ਵਿੱਚ ਪਾਣੀ ਲਗਾਉਂਦੇ ਹਨ। ਇਹ ਦੱਸ ਦੇਣ ਜੇਕਰ ਇੱਕ ਵੀ ਟਿਊਬਵੈੱਲ ਦਾ connection ਦਿੱਤਾ ਹੋਵੇ। ਸਾਡੀ ਸਰਕਾਰ ਦੇ ਮੌਕੇ ਅਸੀਂ 1,90,000 ਟਿਊਬਵੈੱਲ connection ਦਿੱਤੇ ਸਨ। ਜੇ ਇਨ੍ਹਾਂ ਨੇ ਕੋਈ connection ਦਿੱਤੇ ਹਨ ਤਾਂ ਉਹ ਦਿੱਤੇ ਹਨ ਜਿਹੜੇ ਸਾਡੀ ਸਰਕਾਰ ਦੇ ਵੇਲੇ ਦੇਰੀ ਨਾਲ ਪਾਸ ਹੋਏ ਸਨ। ਇਨ੍ਹਾਂ ਨੇ ਕਿਸੇ ਕਿਸਮ ਦੀ ਕੋਈ ਪਾਲਿਸੀ

ਨਹੀਂ ਲਿਆਂਦੀ। ਇਹ ਤਾਂ ਬੇਰੁਜ਼ਗਾਰੀ ਭੱਤੇ ਸਬੰਧੀ ਗੱਲਾਂ ਕਰਦੇ ਸਨ। ਇਹ ਕਹਿੰਦੇ ਸੀ ਕਿ ਅਸੀਂ ਬੇਰੁਜ਼ਗਾਰੀ ਭੱਤਾ 2500 ਰੁਪਏ ਦੇਵਾਂਗੇ। ਨੌਕਰੀ ਤਾਂ ਕੀ ਦੇਣੀ ਸੀ, ਬੇਰੁਜ਼ਗਾਰੀ ਭੱਤਾ ਦੇ ਕੇ ਹੀ ਉਨ੍ਹਾਂ ਨੌਜਵਾਨਾਂ ਦਾ ਕੰਮ ਸਾਰ ਦਿੰਦੇ? ਸਾਡੀ ਸਰਕਾਰ ਮੌਕੇ ਜਿਹੜੇ 15,000/- ਰੁਪਏ ਸ਼ਗਨ ਸਕੀਮ ਦੇ ਮਿਲਦੇ ਸਨ, ਉਹ ਵੀ ਨਹੀਂ ਮਿਲ ਰਹੇ। ਇਨ੍ਹਾਂ ਨੇ ਤਾਂ 51,000 ਰੁਪਏ ਦਾ ਲਾਰਾ ਲਗਾਇਆ ਸੀ। ਇੱਕ ਬੱਚੀ, ਜਿਸ ਦਾ ਬੱਚਾ ਵੀ ਤਿੰਨ ਸਾਲ ਦਾ ਹੋ ਜਾਂਦਾ ਹੈ, ਉਹ ਦਫ਼ਤਰਾਂ ਦੇ ਵਿੱਚ ਧੱਕੇ ਖਾਂਦੀ ਫਿਰਦੀ ਹੈ ਕਿ ਮੈਨੂੰ ਸ਼ਗਨ ਸਕੀਮ ਦਾ ਚੈੱਕ  ਨਹੀਂ ਮਿਲਿਆ। ਇਹ ਹਾਲ ਤਾਂ ਇਨ੍ਹਾਂ ਦੀ ਸ਼ਗਨ ਸਕੀਮ ਦਾ ਹੈ। ਇਨ੍ਹਾਂ ਨੇ ਥੋੜ੍ਹੇ ਬਹੁਤ ਮੋਬਾਇਲ ਦੇ ਕੇ ਤਾਂ ਡਰਾਮਾ ਕਰ ਦਿੱਤਾ। 500, 700 ਜਾਂ 1000 ਮੋਬਾਇਲ ਦੇ ਕੇ ਕਹਿ  ਦਿੱਤਾ ਕਿ ਅਸੀਂ ਫਰੀ ਮੋਬਾਇਲ ਦੇ ਦਿੱਤੇ। ਪਰ ਇਹ ਤਾਂ ਕਹਿੰਦੇ ਸਨ ਕਿ ਅਸੀਂ ਇਕੱਲੇ ਇਕੱਲੇ ਨੌਜਵਾਨ ਨੂੰ ਫਰੀ ਮੋਬਾਇਲ ਦੇਵਾਂਗੇ। ਜਿਸ ਮੌਕੇ ਕਰੋਨਾ ਆਇਆ, ਇੱਕ ਪਾਸੇ ਤਾਂ ਕਰੋਨੇ ਦੀ ਮਾਰ ਚੱਲ ਰਹੀ ਸੀ ਤੇ ਦੂਜੇ ਪਾਸੇ ਕਾਂਗਰਸ ਦੇ ਸ਼ਰਾਬ ਦੇ ਵਪਾਰੀ, ਵਰਕਰਜ਼ ਇਕੱਠੇ ਹੋ ਕੇ  ਜਾਅਲੀ ਸ਼ਰਾਬ ਵੇਚ ਰਹੇ ਸਨ। ਸ਼ਰਾਬ ਵੀ ਕਿਵੇਂ ਵੇਚ ਰਹੇ ਸਨ,  ਇੱਕ-ਇੱਕ ਪੈੱਗ ਦਾ ਇੱਕ-ਇੱਕ ਪਾਊਚ ਬਣਾ ਕੇ। ਬੜੀ ਹੈਰਾਨੀ ਹੈ ਕਿ ਉਸ ਮੌਕੇ ਕਰੋਨਾ ਨਾਲ ਵੀ ਲੋਕ ਮਰੇ ਅਤੇ ਜ਼ਹਿਰੀਲੀ ਸ਼ਰਾਬ ਪੀਣ ਨਾਲ ਵੀ ਲੋਕ ਮਰੇ। ਇੱਕ ਪਾਸੇ ਤਾਂ ਕਹਿੰਦੇ ਹਨ ਕਿ ਖ਼ਜਾਨਾ ਖਾਲੀ ਹੈ ਲੇਕਿਨ ਕਿਸੇ ਵੀ ਦੋਸ਼ੀ ਦੇ ਉੱਤੇ ਐਕਸ਼ਨ ਨਹੀਂ ਲਿਆ ਗਿਆ। ਕਹਿੰਦੇ ਸਨ ਕਿ ਲੜਕੀਆਂ ਨੂੰ ਅਸੀਂ ਪਹਿਲੀ ਜਮਾਤ ਤੋਂ ਲੈ ਕੇ ਪੀ.ਐਚ.ਡੀ. ਤੱਕ ਮੁਫ਼ਤ ਵਿੱਦਿਆ ਦੇਵਾਂਗੇ। ਕਿਹੜੀ ਲੜਕੀ ਨੂੰ ਮੁਫ਼ਤ ਵਿੱਦਿਆ ਦਿੱਤੀ ਹੈ। ਕੇਵਲ ਤੇ ਕੇਵਲ ਡਰਾਮਾ ਕੀਤਾ ਹੈ ਅਤੇ ਇਹ ਗੱਲਾਂ ਸਿਰਫ ਕਿਤਾਬਾਂ ਦੇ ਵਿੱਚ ਹੀ ਰਹਿ ਗਈ ਹੈ। ਕਿਸੇ ਵੀ ਲੜਕੀ ਨੂੰ ਪਹਿਲੀ ਜਮਾਤ ਤੋਂ ਲੈ ਕੇ ਪੀ.ਐਚ.ਡੀ ਤੱਕ ਮੁਫ਼ਤ ਵਿੱਦਿਆ ਨਹੀਂ ਦਿੱਤੀ। ਇਸੇ ਕਰਕੇ ਹੀ ਅੱਜ ਐਸ.ਸੀ. ਅਤੇ ਬੀ.ਸੀ. ਵਰਗ ਦੇ ਲੋਕਾਂ ਦੀ ਗਿਣਤੀ ਸਕੂਲਾਂ ਅਤੇ ਕਾਲਜਾਂ ਦੇ ਵਿੱਚ ਘੱਟਦੀ ਜਾ ਰਹੀ ਹੈ। ਇਹ ਕਹਿੰਦੇ ਹਨ ਕਿ ਲਾਅ ਐਂਡ ਆਰਡਰ ਦੀ ਹਾਲਤ ਬੜੀ ਵਧੀਆ ਹੈ। ਪਰ ਮਿਊਂਸਪਲ ਕਮੇਟੀ ਦੀਆਂ ਚੋਣਾਂ ਦੇ ਵਿੱਚ ਕੀ ਹੋਇਆ? ਸ਼ਰੇਆਮ ਮੋਗੇ ਦੇ ਵਿੱਚ ਅਤੇ ਹੋਰਾਂ ਸ਼ਹਿਰਾਂ ਦੇ ਵਿੱਚ ਗੁੰਡਾਗਰਦੀ ਹੋਈ ਅਤੇ ਬੰਦੇ ਮਾਰ ਦਿੱਤੇ ਗਏ। ਇਹ ਕੋਈ ਲਾਅ ਐਂਡ ਆਰਡਰ ਦੀ ਹਾਲਤ ਹੈ। ਇਸ ਤਰ੍ਹਾਂ ਤਾਂ ਇਲੈਕਸ਼ਨਾਂ ਪਾਕਿਸਤਾਨ ਦੇ ਵਿੱਚ ਵੀ ਨਹੀਂ ਹੁੰਦੀਆਂ। ਹੁਣ ਤੁਸੀਂ ਦੇਖੋ ਕਿ ਫਰੀਦਕੋਟ ਜ਼ਿਲ੍ਹੇ ਦਾ ਕਾਂਗਰਸ ਯੂਥ ਦਾ ਪ੍ਰਧਾਨ ਹੋਵੇ, ਉਹ ਵੀ ਮਾਰ ਦਿੱਤਾ ਜਾਵੇ। ਉਹ ਵਿਚਾਰਾ ਦਿਨ ਦਿਹਾੜੇ ਮਾਰਿਆ ਗਿਆ। ਇਹ ਇੱਕ ਕਿਸਮ ਦੀ ਕਹਿੰਦੀ ਕੁਹਾਂਦੀ ਉੱਥੋਂ ਦੀ ਤਸਵੀਰ ਹੈ। ਜੇ ਕਿਸੇ ਜ਼ਿਲ੍ਹੇ ਦਾ ਕਾਂਗਰਸ ਦਾ ਪ੍ਰਧਾਨ ਵੀ ਤ੍ਰਕਿ ਨਹੀਂ ਹੈ ਤਾਂ ਫਿਰ ਹੋਰ ਕੌਣ safe ਹੋ ਸਕਦਾ ਹੈ। ਰੇਤੇ ਦੀ ਮਾਈਨਿੰਗ ਦਾ ਜੋ ਹਾਲ ਹੈ, ਰੇਤੇ ਦੇ ਟਿੱਪਰ ਨੂੰ ਪੁਲਿਸ ਇਸ ਤਰੀਕੇ ਨਾਲ ਲੈ ਕੇ ਜਾ ਰਹੀ ਹੈ ਜਿਵੇਂ ਵਿਆਹ ਵਾਲੀ ਡੋਲੀ ਦੀ ਗੱਡੀ ਨੂੰ ਲੈ ਕੇ ਜਾਣਾ ਹੋਵੇ, 200 ਟਿੱਪਰਾਂ ਦਾ

ਕਾਫਲਾ। ਮੇਰੇ ਹਲਕੇ ਵਿੱਚ ਕਾਫੀ ਜ਼ਿਆਦਾ ਮਾਈਨਿੰਗ ਦਾ ਕੰਮ ਹੁੰਦਾ ਹੈ। ਹੈਰਾਨੀ ਹੁੰਦੀ ਹੈ ਕਿ ਜੇਕਰ ਕਿਸੇ ਗਰੀਬ ਨੂੰ ਘਰ ਦੇ ਵਾਸਤੇ ਥੋੜ੍ਹੀ ਬਹੁਤ ਰੇਤ ਦੀ ਲੋੜ ਪੈ ਜਾਵੇ ਤਾਂ ਉਸ ਤੇ ਪਰਚਾ ਕਰਕੇ ਅੰਦਰ ਕਰ ਦਿੱਤਾ ਜਾਂਦਾ ਹੈ।

ਆਹ ਹਾਲਤ ਹੈ ਮਾਈਨਿੰਗ ਦੀ । ਲੋਕਾਂ ਦੀ ਸੁਣੀ ਨਹੀਂ ਜਾਂਦੀ, ਜਿਹੜੇ ਇਨ੍ਹਾਂ ਦੇ ਵੀਰ ਕੰਮ ਕਰਦੇ ਹਨ ਉਨ੍ਹਾਂ ਦੀ ਏਨੀ ਕੁ ਭੈੜੀ ਹਾਲਤ ਹੈ। ਆਪਾਂ ਡਿਵੈਲਪਮੈਂਟ ਦੀ ਗੱਲ ਕਰਦੇ ਹਾਂ, ਡਿਵੈਲਪਮੈਂਟ ਕੇਵਲ ਤੇ ਕੇਵਲ ਜਾਂ ਤਾਂ ਜਿਹੜੇ ਸਾਡੇ ਮੌਕੇ ਪ੍ਰਾਜੈਕਟ ਚੱਲ ਰਹੇ ਸੀ ਉਹ ਮੁਕੰਮਲ ਹੋਣ ਵਾਲੇ ਹਨ ਉਹ ਚੱਲ ਰਹੇ ਹਨ ਜਾਂ ਜਿਹੜੀ ਥੋੜ੍ਹੀ ਬਹੁਤੀ ਸਰਕਾਰ ਚਲਾ ਰਹੀ ਹੈ ਉਹ ਨਰੇਗਾ ਦੇ ਸਿਰ ਉਤੇ ਜਾਂ ਵਿੱਤ ਕਮਿਸ਼ਨ ਦੇ ਪੈਸਿਆਂ ਦੇ ਨਾਲ ਚਲਾ ਰਹੀ ਹੈ। ਇਹ ਕਾਹਦੀ ਹੈ ਕਾਰਗੁਜ਼ਾਰੀ? ਮੈਂ ਤਾਂ ਇਕੋ ਗੱਲ ਕਹਿਣੀ ਚਾਹਾਂਗਾ, ਇਕੋ ਗੱਲ ਕਹਿਣੀ ਚਾਹਾਂਗਾ ਕਿ ਇਨ੍ਹਾਂ ਨੇ ਬੜੀ ਵੱਡੀ ਠੱਗੀ ਚੋਣ ਮੈਨੀਫੈਸਟੋ ਦੇ ਵਿਚ ਮਾਰੀ ਹੈ, ਲੋਕਾਂ ਦੇ ਕੋਲੋਂ ਇਸ ਤਰੀਕੇ ਦੇ ਨਾਲ ਵੋਟਾਂ ਬਟੋਰੀਆਂ, ਝੂਠ ਬੋਲ ਕੇ ਵੋਟਾਂ ਬਟੋਰੀਆਂ ਗਈਆਂ । ਮੈਂ ਇਥੇ ਇੱਕ ਉਦਾਹਰਣ ਦੇਵਾਂਗਾ ਕਿ ਜਿਵੇਂ ਕੋਈ ਬੰਦਾ ਮਰ ਜਾਂਦਾ ਹੈ, ਬੰਦੇ ਦੇ ਮਰਨ ਤੋਂ ਬਾਅਦ ਉਸ ਨੂੰ ਨਲਾਉਂਦੇ ਹਨ ਧੁਲਾਉਂਦੇ ਹਨ, ਸਸਕਾਰ ਕਰਨ ਤੋਂ ਪਹਿਲਾਂ ਫਿਰ ਉਸ ਦੇ ਜਾਂਦੇ ਹੋਏ ਬੁਲ੍ਹਾਂ ਨੂੰ ਥੋੜ੍ਹਾ ਜਿਹਾ ਘਿਓ ਲਗਾ ਦਿੰਦੇ ਹਨ, ਉਸ ਨੇ ਉਹ ਘਿਓ ਉਥੇ ਅਗਾਂਹ ਜਾ ਕੇ ਖਾਣਾ ਹੈ? ਇਸੇ ਤਰੀਕੇ ਦੇ ਨਾਲ ਚੋਣ ਮੈਨੀਫੈਸਟੋ ਨੂੰ ਵੀ ਗਰੀਬਾਂ ਦੇ ਹਰੇਕ ਮੁੱਦੇ ਦੇ ਉਤੇ ਉਹ ਬੁਲ੍ਹਾਂ ਨੂੰ ਘਿਓ ਹੀ ਲਗਾਇਆ ਹੈ, ਖਾਣ ਨੂੰ ਕੱਖ ਨਹੀਂ ਦਿੱਤਾ। ਕੇਵਲ ਤੇ ਕੇਵਲ ਡਰਾਮੇ ਤੋਂ ਬਿਨਾਂ, ਡਰਾਮੇ ਤੋਂ ਬਿਨਾਂ ਇਹ ਜਿਹੜਾ ਜੋ ਗਵਰਨਰ ਸਾਹਿਬ ਨੇ ਭਾਸ਼ਣ ਦਿੱਤਾ ਹੈ, ਇਸ ਵਿਚ ਕੱਖ ਵੀ ਨਹੀਂ ਅਸੀਂ ਆਪਣੀ ਪਾਰਟੀ ਵੱਲੋਂ ਦੱਬ ਕੇ ਇਸ ਭਾਸ਼ਣ ਦੀ ਨਿੰਦਿਆ ਵੀ ਕਰਦੇ ਹਾਂ, ਇਸ ਨੂੰ ਅਸੀਂ ਮੂਲੋਂ ਰੱਦ ਕਰਦੇ ਹਾਂ। ਧੰਨਵਾਦ।

*12.41 **ਵਜੇ ਬਾਅਦ ਦੁਪਹਿਰ (ਇਸ ਸਮੇਂ ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ, ਮੈਂਬਰ, ਪੈਨਲ ਆਫ ਚੇਅਰਮੈਨ ਨੇ ਸਦਨ ਦੀ ਕੁਰਸੀ ਸੰਭਾਲੀ।)**

**ਸ਼੍ਰੀ ਸਭਾਪਤੀ** : ਧੰਨਵਾਦ ਜੀ। ਹਾਂ ਜੀ, ਕਿੱਕੀ ਢਿੱਲੋਂ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ)** : ਅਜਨਾਲਾ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਵੈਸੇ ਮੈਂ ਮਾਫੀ ਮੰਗਣੀ ਸੀ ਪਰ ਢਿੱਲੋਂ ਸਾਹਿਬ ਦੀ ਗੱਲ ਸੁਣ ਕੇ ਮੇਰਾ ਵੀ ਜੀਅ ਕਰ ਆਇਆ ਕਿ ਮੈਂ ਪੰਜ ਮਿੰਟ ਗਵਰਨਰ ਐਡਰੈਸ ਉਤੇ ਜ਼ਰੂਰ ਬੋਲਾਂ। ਸਭ ਤੋਂ ਪਹਿਲਾਂ ਤਾਂ ਕੱਲ੍ਹ ਦੀ ਇਹ ਬਹਿਸ ਚੱਲ ਰਹੀ ਹੈ ਤੇ ਸਤਿਕਾਰਯੋਗ ਜਿਹੜੀਆਂ ਆਪੋਜ਼ੀਸ਼ਨ ਪਾਰਟੀਆਂ ਹਨ, ਸਾਡੇ ਸਤਿਕਾਰਯੋਗ ਐਮ.ਐਲ.ਏ.ਸਾਹਿਬਾਨ ਹਨ ਉਹ ਇਸ ਦੇ ਬਾਰੇ ਆਪਦੇ ਆਪਦੇ ਵਿਚਾਰ ਦੱਸ ਰਹੇ ਹਨ ਪਰ ਵਿਚਾਰ ਹੀ ਦੱਸ ਰਹੇ ਹਨ, ਤੱਥਾਂ ਤੋਂ ਬਹੁਤ

ਦੂਰ ਤੁਰੀ ਫਿਰਦੇ ਹਨ । ਗੱਲ ਇਹ ਹੈ ਕਹਿੰਦੇ ਹਨ ਕਿ ਤੁਸੀਂ ਕਰਜ਼ਾ ਨਹੀਂ ਮਾਫ ਕੀਤਾ, ਕਹਿੰਦੇ ਹਨ ਕਿ ਤੁਸੀਂ ਸ਼ਗਨ ਸਕੀਮ 51000/- ਰੁਪਏ ਕਹੀ ਸੀ, ਕਹਿੰਦੇ ਹਨ ਕਿ ਤੁਸੀਂ ਪੈਨਸ਼ਨ ਇੰਨੀ ਕਹੀ ਸੀ, ਤੁਸੀਂ ਫਲਾਣੀ ਚੀਜ਼, ਮੋਬਾਈਲ ਨਹੀਂ ਦਿੱਤੇ। ਮੇਰੀ ਇੱਕ ਬੇਨਤੀ ਹੈ ਕਿ ਜੋ ਪੰਜਾਬ ਦੇ ਹਾਲਾਤ ਹਨ, ਪਹਿਲਾਂ ਤਾਂ ਇਹ ਵੇਖੋ ਕਿ ਚਾਰਾਂ ਸਾਲਾਂ ਵਿੱਚ ਇੱਕ ਸਾਲ ਕਰੋਨਾ ਬਿਮਾਰੀ ਨੇ ਪੰਜਾਬ ਨੂੰ ਘੇਰੀ ਰੱਖਿਆ, ਜਿੰਨੀ ਵੀ ਟੈਕਸ ਕੁਲੈਕਸ਼ਨ ਹੋਣੀ ਸੀ, ਜੋ ਵੀ ਸਰਕਾਰ ਨੂੰ ਸਾਧਨ ਆਉਣੇ ਸਨ, ਉਨ੍ਹਾਂ ਵਿਚ ਵੇਖ ਲਵੋ ਕਿ ਕੀ ਹਾਲਾਤ ਰਹੇ ਹਨ? ਤੁਸੀਂ ਸਾਰੇ ਜ਼ਿੰਮੇਵਾਰ ਸੱਜਣ ਹੋ, ਇੱਕ ਸਾਲ ਪੰਜਾਬ ਦਾ ਹਰੇਕ ਕਾਰੋਬਾਰ, ਹਰੇਕ ਪੰਜਾਬ ਦੀ ਚਾਹੇ ਕਿਸੇ ਵੀ ਕਿੱਤੇ ਨਾਲ ਸਬੰਧਤ ਹੋਵੇ, ਮੈਂ ਸਮਝਦਾ ਹਾਂ ਕਿ ਜਿੰਨਾ ਰੈਵੇਨਿਊ ਕੁਲੈਕਸ਼ਨ ਵਿਚ ਪੰਜਾਬ ਦਾ ਨੁਕਸਾਨ ਹੋਇਆ ਹੈ, ਕਦੇ ਵੀ ਨਹੀਂ ਹੋ ਸਕਦਾ। ਫਿਰ ਤੁਸੀਂ ਬੀ.ਜੇ.ਪੀ. ਦੇ ਭਾਗੀਦਾਰ ਪਾਰਟੀ ਸੀ, ਇਹ ਠੀਕ ਹੈ ਕਿ ਅੱਜ ਬਹੁਤ ਮਜਬੂਰੀ ਤਹਿਤ ਵਜ਼ੀਰੀ ਛੱਡਣੀ ਪੈ ਗਈ, ਲਮਕ ਲਮਕ ਕੇ ਫੜ੍ਹੀ ਲੇਕਿਨ ਫਿਰ ਵੀ ਛੁੱਟ ਗਈ। ਤੁਸੀਂ ਦੇਖ ਲਵੋ ਜੀ.ਐਸ.ਟੀ. ਤੁਹਾਡੀ ਜਿਹੜੀ ਭਾਗੀਦਾਰ ਪਾਰਟੀ ਸੀ ਉਸ ਨੇ ਲਾਗੂ ਕੀਤੀ, ਅੱਜ ਪੰਜਾਬ ਦਾ ਜੀ.ਐਸ.ਟੀ.ਦਾ ਹਿੱਸਾ ਨਹੀਂ ਮਿਲ ਰਿਹਾ, ਅੱਜ ਪੰਜਾਬ ਦੇ ਆਰ.ਡੀ.ਐਫ. ਦਾ ਪੈਸਾ ਰੋਕੀ ਬੈਠੇ ਹਨ । ਮੈਂ ਤਾਂ ਕੈਪਟਨ ਸਾਹਿਬ ਅਤੇ ਐਫ.ਐਮ.ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ ਕਿ ਇਹ ਇੱਕ ਸਾਲ ਤੋਂ ਕਿਸ ਜ਼ੇਰੇ ਨਾਲ ਤੇ ਕਿਵੇਂ ਸਿਸਟਮ ਨੂੰ ਚਲਾ ਰਹੇ ਹੋ । ਹੈਲਥ ਮਨਿਸਟਰ ਸਾਹਿਬ ਬੈਠੇ ਹਨ, ਕਿੰਨਾ ਕੁ ਵਾਧੂ ਖਰਚਾ ਕਰੋਨਾ ਬਿਮਾਰੀ ਕਰਕੇ ਪੰਜਾਬ ਦੇ ਉਤੇ ਇੱਕ ਸਾਲ ਵਿਚ ਪਿਆ ਤੇ ਰੈਵੇਨਿਊ ਕੁਲੈਕਸ਼ਨ ਕੀ ਹੋਈ ਤੇ ਖਰਚਾ ਕੀ ਹੋਇਆ, ਕਦੇ ਇਹ ਘਰ ਬੈਠ ਕੇ ਸੋਚ ਕੇ ਦੇਖਿਉ ਕਿ ਹਾਲਾਤ ਕੀ ਹਨ ਕਿ ਜਿਨ੍ਹਾਂ ਵਿੱਚ ਪੰਜਾਬ ਇੱਕ ਸਾਲ ਵਿਚ ਦੀ ਲੰਘਿਆ ਹੈ। ਸੋ, ਮੇਰੀ ਬੇਨਤੀ ਹੈ ਕਿ ਯਾਰ ਤੁਸੀਂ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) 10 ਸਾਲ ਰਾਜ ਕਰਕੇ ਗਏ ਹੋ, ਤੁਹਾਨੂੰ ਨਹੀਂ ਪਤਾ ਸੀ ਕਿ ਕਿਸਾਨਾਂ ਦਾ ਮਾੜੇ ਹਾਲਤ ਹਨ। ਮੈਂ ਕਹਿੰਦਾ ਹਾਂ ਕਿ ਅਸੀਂ ਘੱਟ ਕਿਸਾਨਾਂ ਦਾ ਕਰਜ਼ਾ ਮਾਫ ਕੀਤਾ, ਥੋੜ੍ਹਿਆਂ ਦਾ ਕੀਤਾ ਹੈ ਪਰ ਕੀਤਾ ਤਾਂ ਸਹੀ ਹੈ (ਰੂਲਿੰਗ ਪਾਰਟੀ ਵਲੋਂ ਥੰਪਿੰਗ) ਤੁਹਾਡੇ ਵਾਂਗ ਇਕੱਲੇ ਦੰਦ ਤਾਂ ਨਹੀਂ ਕੱਢ ਕੇ ਗਏ । ਤੁਸੀਂ 10 ਸਾਲ ਰਹੇ, ਤੁਸੀਂ 15000/- ਰੁਪਏ ਤੋਂ ਪੈਨਸ਼ਨ ਇੱਕ ਰੁਪਿਆ ਨਹੀਂ ਵਧਾਈ..

**ਸ਼੍ਰੀ ਸਭਾਪਤੀ:** ਕਿੱਕੀ ਜੀ, please address the Chair.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੰਦੂਮਾਜਰਾ ਜੀ, ਬਾਅਦ ਵਿੱਚ ਟਾਈਮ ਲੈ ਕੇ ਜੋ ਮਰਜ਼ੀ ਬੋਲ ਲੈਣਾ।

**Mr. Chairman** : Dhillon Sahib, please address the Chair.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਪੁਆਇੰਟ ਆਫ ਆਰਡਰ, ਚੇਅਰਮੈਨ ਸਾਹਿਬ।

**Mr. Chairman** : Let him talk please. ਮੈਂ ਤੁਹਾਨੂੰ ਟਾਈਮ ਦਿਆਂਗਾ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ)**: ਚੰਦੂਮਾਜਰਾ ਜੀ, ਮੇਰੀ ਬੇਨਤੀ ਹੈ ਕਿ ਬਾਅਦ ਵਿੱਚ ਟਾਈਮ ਲੈ ਕੇ ਜੋ ਮਰਜ਼ੀ ਬੋਲ ਲੈਣਾ।

**Mr. Chairman** : Kikki ji, address the Chair, please.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ)**: ਅਜਨਾਲਾ ਸਾਹਿਬ, ਅੱਗੇ ਬੇਨਤੀ ਹੈ ਕਿ ਹਾਲਾਤ ਇਹ ਹਨ, ਜੇ ਲੱਛੇਦਾਰ ਗੱਲ ਕਹਿਣੀ ਹੈ ਤਾਂ ਸੱਚ ਸੁਣਨ ਦਾ ਹੌਂਸਲਾ ਵੀ ਰੱਖਣਾ ਚਾਹੀਦਾ ਹੈ। ਜਦੋਂ ਗੱਲ ਕਹੀ ਜਾਂਦੀ ਹੈ ਤਾਂ ਇਹ ਮੇਰੇ ਸ਼ੇਰ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਨਾਲ ਹੀ ਛਾਲਾਂ ਮਾਰਨ ਲੱਗ ਜਾਂਦੇ ਹਨ। ਜਦੋਂ ਮੌਕਾ ਮਿਲਦਾ ਹੈ ਤਾਂ ਜੋ ਮਰਜ਼ੀ ਕਹੋ ਪਰ ਜਦੋਂ ਤੱਕ ਕੋਈ personal talk ਨਹੀਂ ਕਰਦਾ ਤਾਂ ਅਸੀਂ ਕਿਸੇ ਨੂੰ ਰੋਕਦੇ ਨਹੀਂ, ਟੋਕਦੇ ਨਹੀਂ ਜੋ ਮਰਜ਼ੀ ਕਹੋ। ਢਿਲੋਂ ਸਾਹਿਬ (ਸਰਦਾਰ ਸ਼ਰਨਜੀਤ ਸਿੰਘ ਢਿਲੋਂ) ਬੋਲ ਕੇ ਗਏ ਹਨ, ਜੋ ਮਰਜ਼ੀ ਕਹਿਣ। ਮੇਰੀ ਬੇਨਤੀ ਇਹ ਹੈ ਕਿ ਇਨ੍ਹਾਂ ਨੇ ਆਪਣੇ 10 ਸਾਲਾਂ ਵਿੱਚ ਸ਼ਗਨ ਸਕੀਮ 15,000/- ਤੋਂ ਇਕ ਰੁਪਿਆ ਨਹੀਂ ਵਧਾਈ ਅਤੇ ਅਸੀਂ ਆਉਂਦੇ ਸਾਰ ਹੀ 31,000/- ਰੁਪਿਆ ਕੀਤੀ ਸੀ।(ਥੰਪਿੰਗ) ਇਨ੍ਹਾਂ ਨੇ ਪੈਨਸ਼ਨ ਬਿਲਕੁਲ ਨਹੀਂ ਵਧਾਈ ਅਤੇ ਅਸੀਂ ਆਉਂਦੇ ਸਾਰ 750/- ਰੁਪਿਆ ਕੀਤੀ।(ਥੰਪਿੰਗ) ਖਜ਼ਾਨੇ ਦੇ ਹਾਲਾਤ ਕੀ ਸਨ? ਇੱਥੇ ਮੋਬਾਇਲ ਫੋਨਾਂ ਦੀ ਗੱਲ ਕੀਤੀ ਗਈ ਹੈ, ਬਿਲਕੁਲ ਦਿੱਤੇ ਗਏ ਹਨ। ਇਹ ਕਹਿ ਸਕਦੇ ਹਨ ਕਿ ਤੁਸੀਂ ਜਿੰਨੇ ਦੇਣੇ ਸੀ, ਉਨੇ ਨਹੀਂ ਦਿੱਤੇ ਪਰ ਕਿਵੇਂ ਕਹਿ ਸਕਦੇ ਹਨ ਕਿ ਨਹੀਂ ਦਿੱਤੇ? ਜਿਹੜੀਆਂ ਗਰੀਬ ਬੱਚੀਆਂ ਨੂੰ ਸਰਕਾਰੀ ਸਕੂਲਾਂ ਵਿੱਚ ਮੋਬਾਇਲ ਫੋਨ ਮਿਲੇ ਸਨ, ਪੂਰਾ ਸਾਲ ਪੜ੍ਹਾਈ ਆਨਲਾਈਨ ਹੋਈ ਹੈ, ਉਨ੍ਹਾਂ ਦੇ ਮਾਪਿਆਂ ਨੂੰ ਜਾ ਕੇ ਪੁੱਛੋ ਕਿ ਉਨ੍ਹਾਂ ਗਰੀਬ ਬੱਚੀਆਂ ਨੂੰ ਕਿੰਨੀ ਸਹੂਲਤ ਹੋਈ ਹੈ, ਜਿਨ੍ਹਾਂ ਨੂੰ ਮੋਬਾਇਲ ਫੋਨ ਮਿਲੇ ਹਨ।(ਥੰਪਿੰਗ) ਪੌਣੇ ਦੋ ਲੱਖ ਮੋਬਾਇਲ ਫੋਨ ਬੱਚੀਆਂ ਨੂੰ ਦਿੱਤਾ ਗਿਆ ਹੈ। ਕੀ ਇਨ੍ਹਾਂ ਦੀਆਂ ਬੱਚੀਆਂ ਕਾਂਨਵੈਂਟ ਸਕੂਲਾਂ ਵਿੱਚ ਪੜ੍ਹਦੀਆਂ ਹਨ, ਉਨ੍ਹਾਂ ਨੂੰ ਨਹੀਂ ਮਿਲੇ ਤਾਂ ਦੁੱਖ ਲੱਗਿਆ ਹੈ? ਇੱਥੇ ਵਾਰੀ ਵਾਰੀ ਰੌਲਾ ਪਾਉਂਦੇ ਹਨ।

**ਸਰਦਾਰ ਕੰਵਰਜੀਤ ਸਿੰਘ :** ਪੁਆਇੰਟ ਆਫ ਆਰਡਰ, ਇਹ ਆਪਣੀਆਂ ਬਾਰੇ ਦੱਸ ਦੇਣ ਕਿ ਕਿੱਥੇ ਪੜ੍ਹਦੀਆਂ ਹਨ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ)**: ਮੇਰੀ ਤਾਂ ਹਾਲੇ ਪੜ੍ਹਨ ਨਹੀਂ ਲੱਗੀ, ਤੁਸੀਂ ਬਹਿ ਜਾਓ। ਜਦੋਂ ਪੜ੍ਹਨ ਲੱਗੀ ਤਾਂ ਫੇਰ ਦੱਸਾਂਗਾ। ਮੇਰੀ ਅਗਲੀ ਬੇਨਤੀ ਇਹ ਹੈ ਕਿ ਇਨ੍ਹਾਂ ਦੇ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਜੋ ਹਾਲਾਤ ਸਨ, ਉਨ੍ਹਾਂ ਨੂੰ ਦੇਖ ਕੇ ਲੋਕਾਂ ਨੇ ਤੁਹਾਨੂੰ (ਆਮ ਆਦਮੀ ਪਾਰਟੀ ਵੱਲ ਇਸ਼ਾਰਾ) ਆਪੋਜ਼ੀਸ਼ਨ ਵਿੱਚ ਆਉਣ ਦਾ ਮੌਕਾ ਦਿੱਤਾ ਹੈ। ਤੁਸੀਂ ਸਾਡੇ ਨਾਲ ਨਾ ਲੜੋ, ਤੁਸੀਂ ਆਪਣੀ ਥਾਂ ਬਚਾ ਕੇ ਰੱਖੋ ਜੋ ਇਹ ਖੋਹਣ ਨੂੰ ਫਿਰਦੇ ਹਨ। ਸਾਡੇ ਨਾਲ ਹਾਲੇ ਤੁਹਾਡਾ ਰੌਲਾ ਦੂਰ ਦਾ ਹੈ। ਮੇਰੀ ਤੁਹਾਨੂੰ ਬੇਨਤੀ ਹੈ ਕਿ ਤੁਸੀਂ ਸਾਰੇ ਐਮ.ਐਲ.ਏ ਜ਼ਿਆਦਾਤਰ ਮਾਲਵੇ ਦੇ ਹੋ ਕਿਉਂਕਿ ਇਨ੍ਹਾਂ ਨੂੰ ਕੱਢ ਕੇ ਤੁਹਾਨੂੰ ਲੋਕਾਂ ਨੇ ਆਪੋਜ਼ੀਸ਼ਨ ਵਿੱਚ ਆਉਣ ਦਾ ਮੌਕਾ ਦਿੱਤਾ ਹੈ। ਅੱਜ ਤੋਂ 25-30 ਸਾਲ ਪਹਿਲਾਂ ਮਾਲਵੇ ਵਿੱਚ ਰਿਵਾਜ਼ ਸੀ ਕਿ ਮੰਗਣਾ 9-10 ਮਹੀਨੇ ਪਹਿਲਾਂ ਕਰ ਦਿੰਦੇ ਸੀ। ਉਦੋਂ ਮੰਗਣੇ ਵਿੱਚ ਮੋਟਰ ਸਾਈਕਲ ਦੇਣ ਦਾ ਰਿਵਾਜ਼ ਸੀ। 9-10 ਮਹੀਨਿਆਂ ਵਿੱਚ ਜਾਂ ਤਾਂ ਮੁੰਡਾ ਮੋਟਰ ਸਾਈਕਲ ਚਲਾਉਣਾ ਸਿੱਖ ਲੈਂਦਾ ਸੀ ਜਾਂ ਉਸ ਦਾ ਕੰਮ ਹੋ ਜਾਂਦਾ ਸੀ।(ਹਾਸਾ) ਬੇਟੀ ਬੱਚ ਜਾਂਦੀ ਸੀ। ਹੁਣ ਲੋਕਾਂ ਨੇ ਮੋਟਰ ਸਾਈਕਲ ਤਾਂ ਇਨ੍ਹਾਂ ਨੂੰ ਦੇ ਦਿੱਤਾ, ਅੱਗੇ ਇਨ੍ਹਾਂ ਨੇ ਕੀ ਕੀਤਾ? ਇਹ ਸਾਨੂੰ ਮੱਤਾਂ ਦਿੰਦੇ ਹਨ। ਮੋਟਰ ਸਾਈਕਲ ਦਾ ਇੰਜਣ ਤਾਂ ਸੁਖਪਾਲ ਖਹਿਰਾ ਖੋਹ ਕੇ ਲੈ ਗਿਆ ਅਤੇ ਜਿਹੜਾ ਮੇਰਾ ਛੋਟਾ ਵੀਰ ਬਰਨਾਲੇ ਵਾਲਾ ਹੈ, ਉਸ ਦੇ ਹੱਥ ਵਿੱਚ ਐਗਜ਼ਾਸਟ ਆ ਗਏ। ਉਹ ਉਨ੍ਹਾਂ ਨੂੰ ਚੁੱਕੀ ਫਿਰਦਾ ਹੈ। ਸੋ, ਮੇਰਾ ਕਹਿਣ ਤੋਂ ਭਾਵ ਹੈ ਕਿ ਲੋਕਾਂ ਨੇ ਤੁਹਾਨੂੰ ਬੜੀ ਵੱਡੀ ਜ਼ਿੰਮੇਵਾਰੀ ਦਿੱਤੀ ਸੀ ਤੇ ਤੁਸੀਂ ਮੋਟਰ ਸਾਈਕਲ ਦੇ ਪਾਰਟ ਖੋਲ੍ਹ ਕੇ ਇਕੱਲਾ ਇਕੱਲਾ ਮੋਟਰ ਸਾਈਕਲ ਦੇ ਪਾਰਟ ਲਈ ਫਿਰਦੇ ਹੋ। ਅੱਗੇ ਬਦਕਿਸਮਤੀ ਦੇਖ ਲਓ। ਅਜਨਾਲਾ ਸਾਹਿਬ, ਮੋਟਰ ਸਾਈਕਲ ਉਸ ਨੂੰ ਫੜਾਈਏ ਜਿਹੜਾ ਸਹੀ-ਸਬੂਤਾ ਉਸ ਨੂੰ ਲੈ ਜਾਵੇ ਪਰ ਮੋਟਰ ਸਾਈਕਲ ** ** ਨੂੰ ਫੜਾ ਦਿੱਤਾ। ਹੁਣ ਇਹ ਦੱਸੋ ਕਿ ਉਸ ਦੇ ਮਗਰ ਕਿਹੜਾ ਬਹਿ ਜਾਵੇਗਾ? ** **

**ਸ਼੍ਰੀ ਸਭਾਪਤੀ** : ਕਿੱਕੀ ਜੀ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ)**: ਕੋਈ ਨਹੀਂ ਜੀ। ਇਹ ਹਾਸੇ-ਠੱਠੇ ਦੀਆਂ ਗੱਲਾਂ ਹਨ, ਇਨ੍ਹਾਂ ਨੂੰ ਵੀ ਸਾਰਾ ਪਤਾ ਹੈ, ਸਿਆਣੇ ਬੰਦੇ ਹਨ।(ਆਮ ਆਦਮੀ ਪਾਰਟੀ ਵਲੋਂ ਵਿਘਨ, ਸ਼ੋਰ)

**ਸ਼੍ਰੀ ਅਮਨ ਅਰੋੜਾ** : ਸਰ, ਇਹ ਜ਼ਿਆਦਾ ਪਰਸਨਲ ਹੋ ਗਏ।(ਵਿਘਨ...ਸ਼ੋਰ)

**ਸਰਦਾਰ ਜੈ ਕ੍ਰਿਸ਼ਨ ਸਿੰਘ** : ਇਨ੍ਹਾਂ ਨੂੰ ਮਾਫੀ ਮੰਗਣੀ ਚਾਹੀਦੀ ਹੈ।(ਵਿਘਨ...ਸ਼ੋਰ)

** ** Expunged as ordered by the Chair.

**ਸ਼੍ਰੀ ਸਭਾਪਤੀ :** ਤੁਸੀਂ ਗਵਰਨਰ ਐਡਰੈੱਸ ਤੇ ਬੋਲੋ।(ਵਿਘਨ...ਸ਼ੋਰ) ਢਿਲੋਂ ਸਾਹਿਬ, ਪਲੀਜ਼। ਗਵਰਨਰ ਐਡਰੈੱਸ ਤੇ ਬੋਲੋ। ** ** ਦਾ ਨਾਂ ਐਕਸਪੰਜ ਕੀਤਾ ਜਾਵੇ।

**ਸਰਦਾਰ ਜੈ ਕ੍ਰਿਸ਼ਨ ਸਿੰਘ** : ਇਨ੍ਹਾਂ ਤੋਂ ਮਾਫੀ ਵੀ ਮੰਗਵਾਓ ਜੀ।(ਵਿਘਨ...ਸ਼ੋਰ)

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਬੋਲਣ ਦਿਓਗੇ ਤਾਂ ਹੀ ਮੰਗਾਂਗਾ।(ਵਿਘਨ...ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ** : ਹੁਣ ਤੁਸੀਂ ਸੁਣ ਕੇ ਜਾਇਓ।(ਵਿਘਨ...ਸ਼ੋਰ) ਚੇਅਰਮੈਨ ਸਾਹਿਬ, ਪਲੀਜ਼।

**Mr. Chairman** : Cheema Sahib, let me say....*(interruptions)*

**ਸਰਦਾਰ ਹਰਪਾਲ ਸਿੰਘ ਚੀਮਾ** : ** **

(ਇਸ ਸਮੇਂ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸ਼੍ਰੀ ਸਭਾਪਤੀ :** ਜੋ ਵੀ ਬਿਨਾਂ ਇਜ਼ਾਜਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰਜ਼ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸੀ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ।)

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਇਨ੍ਹਾਂ ਨੇ ਸਾਡੇ ਪ੍ਰਧਾਨ ਤੇ ਕੁਮੈਂਟ ਕੀਤੇ ਹਨ। ** **

**Mr. Chairman** : Let me say somthing. (Interruptions)

**ਸਰਦਾਰ ਹਰਪਾਲ ਸਿੰਘ ਚੀਮਾ:** ** ** ਸਾਨੂੰ ਬੋਲਣ ਲਈ ਟਾਈਮ ਚਾਹੀਦਾ ਹੈ।

**ਸ਼੍ਰੀ ਸਭਾਪਤੀ:** ਬੈਠ ਜਾਵੋ ਜੀ। ਸਾਰੇ ਬੈਠੋ ਜੀ।

(ਇਸ ਸਮੇਂ ਸਦਨ ਵਿੱਚ ਹਾਜ਼ਰ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰਜ਼ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਵੱਲੋਂ ਵਰਤੀ ਗਈ ਸ਼ਬਦਾਵਲੀ ਦੇ ਵਿਰੋਧ ਵਿੱਚ ਵੈੱਲ ਆਫ ਦਿ ਹਾਊਸ ਵਿੱਚ ਆ ਗਏ ਅਤੇ ਉਨ੍ਹਾਂ ਵੱਲੋਂ ਕਹੀਆਂ ਗੱਲਾਂ ਦੇ ਜਵਾਬ ਵਿੱਚ ** ** ਬੋਲਣ ਲੱਗ ਪਏ ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ। ਇਸ ਸਮੇਂ ਸਦਨ ਵਿੱਚ ਬਹੁਤ ਸ਼ੋਰ ਸੀ।)

---

** ** Expunged as ordered by the Chair.
** ** Not recorded as ordered by the Chair.

**ਸ਼੍ਰੀ ਸਭਾਪਤੀ:** ਸਾਰੇ ਬੈਠੋ ਜੀ। ਆਪਣੀਆਂ ਸੀਟਾਂ ਤੇ ਚਲੇ ਜਾਵੋ। ਜੋ ਬਿਨਾਂ ਇਜਾਜ਼ਤ ਬੋਲਿਆ ਜਾ ਰਿਹਾ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। ਚੀਮਾ ਸਾਹਿਬ, ਪਲੀਜ਼ ਬੈਠੋ, ਮੈਂ ਹੁਣੇ ਗੱਲ ਕਰਦਾ ਹਾਂ। (ਵਿਘਨ)(ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਸ਼੍ਰੀ ਅਮਨ ਅਰੋੜਾ, ਮੈਂਬਰ, ਆਮ ਆਦਮੀ ਪਾਰਟੀ ਤੇ ਸਹਿਕਾਰਤਾ ਮੰਤਰੀ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ (ਆਪਣੀ ਸੀਟ ਤੇ ਬੈਠੇ ਬੈਠੇ) ਆਪਸ ਵਿੱਚ ਬਹਿਸਬਾਜ਼ੀ ਕਰਨ ਲੱਗ ਪਏ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸ਼੍ਰੀ ਸਭਾਪਤੀ:** ਅਮਨ ਜੀ, ਪਲੀਜ਼ ਬੈਠੋ। ਅਮਨ ਜੀ, ਇੱਕ ਮਿੰਟ ਜੀ, I told him to stay with the Governor's Address. I have already told him to stay with the Governor's Address. (*interruptions*) Aman ji, Randhawa Sahib please-please. Sandhwan Sahib, please take your seat. Aman ji, please I will just talk to him ਪਲੀਜ ਬੈਠੋ, ਕੀ ਕਰ ਰਹੇ ਹੋ? Aman ji and Cheema Sahib, one minute, hold-on (interruptions) Let me talk. Dhillon Sahib, it is a humble request, stay with the Governor's Address ਬੈਠੋ ਜੀ, ਬੈਠੋ। ਅਮਨ ਜੀ, ਬੈਠੋ ਜੀ। ਰੰਧਾਵਾ ਸਾਹਿਬ, ਪਲੀਜ, ਇੱਕ ਮਿੰਟ ਜੀ। Sandhawan Sahib, please take your seat. ਅਮਨ ਜੀ, ਬੈਠੋ। ਪਲੀਜ਼ ਸਾਰੇ ਬੈਠੋ। (ਵਿਘਨ)(ਸ਼ੋਰ)

(ਇਸ ਸਮੇਂ ਵੈੱਲ ਆਫ ਦਿ ਹਾਊਸ ਵਿੱਚ ਖੜ੍ਹੇ ਆਮ ਆਦਮੀ ਪਾਰਟੀ ਦੇ ਸਮੂਹ ਮੈਂਬਰਜ ਆਪਣੀਆਂ ਸੀਟਾਂ ਤੇ ਚਲੇ ਗਏ ਅਤੇ ਸਲਾਹਕਾਰ/ਮੁੱਖ ਮੰਤਰੀ ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਅਤੇ ਆਮ ਆਦਮੀ ਪਾਰਟੀ ਦੇ ਮੈਂਬਰਜ਼ ਆਪਸ ਵਿੱਚ ਕਾਫੀ ਬਹਿਸਬਾਜ਼ੀ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ ।)

**ਸਰਦਾਰ ਜੈ ਕ੍ਰਿਸ਼ਨ ਸਿੰਘ:** ਚੇਅਰਮੈਨ ਸਾਹਿਬ, ਜੋ ਇਨ੍ਹਾਂ ਨੇ ਬੋਲਿਆ ਹੈ, ਉਸ ਤੋਂ ਇੱਕੋ ਗੱਲ ਬਾਹਰ ਨਿਕਲਦੀ ਹੈ ਕਿ ਸਾਡੇ ਪੱਲੇ ਕੱਖ ਨਹੀਂ ਹੈ। ਜੇ ਪੱਲੇ ਕੱਖ ਨਹੀਂ ਹੈ ਤਾਂ ਅਰਾਮ ਨਾਲ ਬੈਠ ਜਾਵੋ ਤੇ ਚੁੱਪ ਕਰਕੇ ਬਹਿ ਜਾਵੋ। (ਵਿਘਨ)(ਸ਼ੋਰ)

**Mr. Chairman:** ਨਹੀਂ ਜੀ, ਨਹੀਂ। Let me say something, let me say something. Dhillon Sahib, one minute,

**ਸਲਾਹਕਾਰ/ ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਵੈਸੇ ਜੀ ਗੱਲ ਤਾਂ ਸੱਚੀ ਕਹੀ ਹੈ। (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ:** ਕੋਈ ਵੀ ਜਿਹੜਾ ਪਰਸਨਲ ਕੁਮੈਂਟ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। Dhillon Sahib stay with the Governor's Address please. It is a humble request. ਇੱਕ ਮਿੰਟ ਮੈਨੂੰ ਗੱਲ ਕਰ ਲੈਣ ਦਿਉ। ਬੈਠੋ, ਪਲੀਜ਼। ਕੋਈ ਇਹੋ ਜਿਹੀ ਗੱਲ ਨਾ ਕਰੋ ਜਿਹੜੀ ਚੁਭਵੀਂ ਹੋਵੇ। (ਵਿਘਨ) ਚੀਮਾ ਸਾਹਿਬ, ਜਾਂ ਤਾਂ ਪੁਆਇੰਟ ਆਫ ਆਰਡਰ ਲੈ ਲਵੋ। (ਵਿਘਨ)(ਸ਼ੋਰ)

**ਸ਼੍ਰੀ ਅਮਨ ਅਰੋੜਾ:** ਚੇਅਰਮੈਨ ਸਾਹਿਬ, ਮੈਨੂੰ ਇੱਕ ਮਿੰਟ ਬੋਲਣ ਲਈ ਦੇ ਦਿਉ।(ਵਿਘਨ)(ਸ਼ੋਰ)

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਮੇਰੀ ਗੱਲ ਸੁਣ ਲਵੋ। (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ:** ਅਮਨ ਜੀ, ਬੈਠ ਜਾਵੋ। ਚੀਮਾ ਸਾਹਿਬ ਖੜ੍ਹੇ ਹਨ। ਚੀਮਾ ਸਾਹਿਬ ਨੂੰ ਬੋਲ ਲੈਣ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਬੜੇ ਅਫਸੋਸ ਨਾਲ ਕਹਿਣਾ ਪੈ ਰਿਹਾ ਹੈ ਕਿ ਮੈਂਬਰ ਸਾਹਿਬ ਪਰਸਨਲ ਕੁਮੈਂਟ ਕਰ ਰਹੇ ਹਨ। ਕੀ ਅਜਿਹਾ ਕਰਕੇ ਇਹ ਸਰਕਾਰ ਦੀਆਂ ਪ੍ਰਾਪਤੀਆਂ ਗਿਣਾ ਰਹੇ ਹਨ? ਕੀ ਇਹ ਪਰਸਨਲ ਕੁਮੈਂਟ ਸਰਕਾਰ ਦੀਆਂ ਪ੍ਰਾਪਤੀਆਂ ਹਨ? ਮੈਨੂੰ ਦੱਸੋ ਕਿ ਕੀ ਇਹ ਹਾਊਸ ਦੀ ਮਰਿਆਦਾ ਹੈ? ਚੇਅਰਮੈਨ ਸਾਹਿਬ, ਕੀ ਇਹ ਤੁਹਾਡੀ ਚੇਅਰ ਦਾ ਅਪਮਾਨ ਨਹੀਂ ਹੈ?

**ਸ਼੍ਰੀ ਸਭਾਪਤੀ:** ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਪਲੀਜ਼, ਮੈਨੂੰ ਇੱਕ ਮਿੰਟ ਕੰਪਲੀਟ ਕਰ ਲੈਣ ਦਿਉ। ਕੀ ਅਸੀਂ ਨਹੀਂ ਕਹਿ ਸਕਦੇ ਕਿ ਪੰਜਾਬ ਦੇ ** ** (Interruptions)(Noises)

**ਸ਼੍ਰੀ ਸਭਾਪਤੀ:** ਇਹ ** ** ਐਕਸਪੰਜ ਕਰ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ:** ** **

**ਸ਼੍ਰੀ ਸਭਾਪਤੀ:** ਇਹ ਐਕਸਪੰਜ ਕਰ ਦਿਉ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਢਿੱਲੋਂ):** ਸਰ, ਜਵਾਬ ਦੇਖੋ। ** **

**ਸ਼੍ਰੀ ਸਭਾਪਤੀ:** ਦੇਖੋ ਕੋਈ ਪਰਸਨਲ ਕੁਮੈਂਟ ਕੀਤਾ ਗਿਆ ਹੈ, ਉਹ ਐਕਸਪੰਜ ਕੀਤਾ ਜਾਵੇ। Dhillon Sahib stay with the Governor's Address please. It is a humble request.

**ਸਲਾਹਕਾਰ/ਮੁੱਖ ਮੰਤਰੀ** (**ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ**): ਜਨਾਬ, ਮੈਂ ਤਾਂ ਸਿਰਫ ਮੋਟਰਸਾਈਕਲ ਦੀ ਗੱਲ ਕਰ ਰਿਹਾ ਸੀ।

---

** ** Expunged as ordered by the Chair.

**Mr. Chairman:** No-No, Nothing doing, please. Dhillon Sahib stay with the Governor's Address.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਦੇਖੋ, ਮੇਰੀ ਗੱਲ ਸੁਣੋ। ਮੈਂ ਤਾਂ ਇਕੱਲੇ ਮੋਟਰਸਾਈਕਲ ਦੀ ਗੱਲ ਕਰ ਰਿਹਾ ਸੀ। ਮੇਰੀ ਬੇਨਤੀ ਹੈ ਕਿ ਆਪਣਾ ਮੋਟਰਸਾਈਕਲ ਤਾਂ ਇਕੱਠਾ ਕਰ ਲੈਣ। (ਟਰੇਜ਼ਰੀ ਬੈਂਚਿਜ਼ ਵੱਲੋਂ ਹਾਸਾ)

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਜਾਂ ਤਾਂ ਵਾਈਂਡ ਅੱਪ ਕਰ ਦਿਓ ਜਾਂ ਫਿਰ ਬੈਠ ਜਾਓ। ਤੁਸੀਂ ਗਵਰਨਰ ਐਡਰੈਸ ਤੇ ਗੱਲ ਕਰੋ ਨਹੀਂ ਤਾਂ ਵਾਈਂਡ ਅੱਪ ਕਰ ਦਿਓ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ) :** ਚੇਅਰਮੈਨ ਸਾਹਿਬ, ਮੇਰੀ ਬੇਨਤੀ ਸੁਣ ਲਓ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਕੋਈ ਵੀ ਪਰਸਨਲ ਗੱਲ ਨਾ ਕਰੋ, ਜੇਕਰ ਗਵਰਨਰ ਐਡਰੈਸ ਤੇ ਗੱਲ ਕਰਨੀ ਹੈ ਤਾਂ ਕਰੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਮੈਂ ਉਹੀ ਕਹਿ ਰਿਹਾ ਹਾਂ ਕਿ ਇਹ ਪ੍ਰਿੰਸੀਪਲ ਆਪੋਜੀਸ਼ਨ ਪਾਰਟੀ ਹੈ।ਸਾਨੂੰ ਇਨ੍ਹਾਂ ਤੋਂ ਬੜੀਆਂ ਉਮੀਦਾਂ ਹਨ। ਮੇਰੀ ਇਨ੍ਹਾਂ ਨੂੰ ਇਕ ਬੇਨਤੀ ਹੈ ਕਿ ਸਾਡੇ ਨੁਕਸ ਗਿਣਾਉਣ ਦੀ ਬਜਾਏ ਇਹ ਪਹਿਲਾਂ ਆਪਣੇ ਨੁਕਸ ਵੀ ਲੱਭਣ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, I requested you to please stay with the Governor's Address.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਮੈਂ ਉਸੇ ਤੇ ਗੱਲ ਕਰ ਰਿਹਾ ਹਾਂ ਜੀ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ, ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜੈ ਕ੍ਰਿਸ਼ਨ ਸਿੰਘ ਅਤੇ ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਆਪਣੀਆਂ ਸੀਟਾਂ ਤੇ ਖੜੇ ਹੋ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ ਨਾਲ ਬਹਿਸ ਰਹੇ ਸਨ, ਜਿਸ ਕਾਰਨ ਸਦਨ ਵਿਚ ਕਾਫੀ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਨਹੀਂ ਜੀ, ਤੁਸੀਂ ਗਲਤ ਕਰ ਰਹੇ ਹੋ। ਚੀਮਾ ਸਾਹਿਬ, ਤੁਸੀਂ ਬੈਠ ਜਾਓ, ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ। ਮੈਂ ਵਾਈਂਡ ਅੱਪ ਕਰਵਾ ਦਿੰਦਾ ਹਾਂ, ਤੁਸੀਂ ਬੈਠੋ।ਢਿੱਲੋਂ ਸਾਹਿਬ, ਤੁਸੀਂ ਵਾਈਂਡ ਅੱਪ ਕਰੋ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਠੀਕ ਹੈ, ਮੈਂ ਵਾਈਂਡ ਅੱਪ ਕਰ ਦਿੰਦਾ ਹਾਂ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜੈ ਕ੍ਰਿਸ਼ਨ ਸਿੰਘ ਆਪਣੀ ਸੀਟ ਤੋਂ ਉੱਠ ਕੇ ਥੋੜ੍ਹਾ ਅਗਾਂਹ ਆ ਕੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸਰਦਾਰ ਕੁਸ਼ਲਦੀਪ ਸਿੰਘ ਕਿੱਕੀ ਢਿੱਲੋਂ ਨਾਲ ਬਹਿਸਣ ਲੱਗੇ।)

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, Please tell your Member to sit down. Please tell him to sit down.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** (ਵਿਰੋਧੀ ਧਿਰ ਦੇ ਨੇਤਾ ਅਤੇ ਆਮ ਆਦਮੀ ਪਾਰਟੀ ਦੇ ਸੀਟਾਂ ਤੇ ਖੜੇ ਮੈਂਬਰਾਂ ਨੂੰ ਦੋਵੇਂ ਹੱਥ ਜੋੜ ਕੇ ਸੰਬੋਧਨ ਕਰਦੇ ਹੋਏ) ਬੈਠ ਜਾਓ ਜੀ, ਬੈਠ ਜਾਓ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਵਾਈਂਡ ਅੱਪ ਕਰ ਦਿਓ। Please don't be personal.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਜੇ ਇਹ ਗੁੱਸਾ ਕਰਦੇ ਹਨ ਤਾਂ ਮੈਂ ਉਨ੍ਹਾਂ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਨਾਲ ਗੱਲ ਕਰ ਲੈਂਦਾ ਹਾਂ ਜੀ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, I am sorry, No. (Interruptions) You should not be personal. ਤੁਸੀਂ ਕੋਈ ਗੱਲ ਕਰਨੀ ਹੈ ਤਾਂ ਗਵਰਨਰ ਐਡਰੈਸ ਤੇ ਕਰੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਮੇਰੀ ਇਕ ਬੇਨਤੀ ਹੈ ਕਿ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਹੈ ਜਾਂ ਤਾਂ ਇਨ੍ਹਾਂ ਸੱਜਣਾਂ ਨੇ ਧਿਆਨ ਨਾਲ ਪੜਿਆ ਨਹੀਂ। ਜਿੰਨੀਆਂ ਚੀਜ਼ਾਂ ਇਹ ਕੱਲ ਦੀਆਂ ਗਿਣ ਰਹੇ ਹਨ, ਚਾਹੇ ਇਹ ਕਿਸਾਨੀ ਕਰਜ਼ਿਆਂ ਦੀ ਗੱਲ ਕਰ ਰਹੇ ਹਨ, ਚਾਹੇ ਇਹ ਮੋਬਾਇਲ ਫੋਨਾਂ ਦੀ ਗੱਲ ਕਰ ਰਹੇ ਹਨ, ਚਾਹੇ ਇਹ ਸਕੂਲਾਂ ਦੀ ਗੱਲ ਕਰ ਰਹੇ ਹਨ, ਚਾਹੇ ਇਹ ਨੌਕਰੀਆਂ ਦੀ ਗੱਲ ਕਰ ਰਹੇ ਹਨ।ਮੇਰੀ ਇਕ ਬੇਨਤੀ ਹੈ ਕਿ ਜੋ ਚਾਰ ਸਾਲਾਂ ਵਿਚ ਸਾਡੀ ਸਰਕਾਰ ਨੇ ਕੀਤਾ ਹੈ, ਇਨ੍ਹਾਂ ਦੀ ਸਰਕਾਰ ਨੂੰ ਵੀ ਦਿੱਲੀ ਵਿਚ ਚੱਲਦਿਆਂ 6-7 ਸਾਲ ਹੋ ਗਏ ਹਨ, ਇਹ ਦਿਖਾ ਦੇਣ ਕਿ ਇਨ੍ਹਾਂ ਨੇ ਕੀ ਕੀਤਾ ਹੈ। ਇਹ 10 ਸਾਲ ਰਹਿ ਕੇ ਗਏ ਹਨ, ਇਹ ਵੀ ਦੱਸਣ ਕਿ ਇਨ੍ਹਾਂ ਨੇ ਕੀ ਕੀਤਾ ਸੀ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਵਾਈਂਡ ਅੱਪ ਕਰ ਦਿਓ ਜੀ। It's over. Now please sit down.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚੇਅਰਮੈਨ ਸਾਹਿਬ, ਮੈਂ ਘੜੀ ਦੇ ਹਿਸਾਬ ਨਾਲ ਦੋ ਮਿੰਟਾਂ ਵਿਚ ਵਾਈਂਡ ਅੱਪ ਕਰ ਦਿਆਂਗਾ ਜੀ। ਇਨ੍ਹਾਂ ਨੂੰ ਕਹੋ ਕਿ ਹੌਂਸਲਾ ਰੱਖਣ, ਬਾਅਦ ਵਿਚ ਜੋ ਮਰਜ਼ੀ ਬੋਲੀ ਜਾਣ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, don't be personal, ਜੇਕਰ ਗੱਲ ਕਰਨੀ ਹੈ ਤਾਂ ਤਰੀਕੇ ਨਾਲ ਕਰ ਲਓ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਚਲੋ ਮੈਂ ਮੋਟਰ ਸਾਈਕਲ ਬੰਦ ਕਰ ਦਿੰਦਾ ਹਾਂ ਜੀ। ਮੇਰੀ ਬੇਨਤੀ ਹੈ ਕਿ ਕੱਲ ਦੇ ਕਈ ਜ਼ਿੰਮੇਵਾਰ ਸੱਜਣ ਗਵਰਨਰ ਐਡਰੈਸ ਤੇ ਬੋਲ ਰਹੇ ਹਨ। ਮੈਂ ਤਾਂ ਇਨ੍ਹਾਂ ਨੂੰ ਬੇਨਤੀ ਕਰਾਂਗਾ ਕਿ ਇਹ ਮੇਰੇ ਨਾਲ ਨਾ ਲੜਨ ਸਗੋਂ ਆਪਣੀ ਥਾਂ ਬਚਾ ਕੇ ਰੱਖਣ ਕਿਉਂਕਿ ਇਨ੍ਹਾਂ ਦੀ ਥਾਂ ਉਹ ਲੈਣ ਨੂੰ ਫਿਰਦੇ ਹਨ। ਮੈਂ ਅਖੀਰ ਵਿਚ ਕਹਿੰਦਾ ਹਾਂ ਕਿ ਜੇਕਰ ਇਨ੍ਹਾਂ ਨੂੰ ਮੇਰੀ ਗੱਲ ਦਾ ਗੁੱਸਾ ਲੱਗਾ ਵੈਸੇ ਤਾਂ ਮੈਂ ਅਜਿਹੀ ਕੋਈ ਗੱਲ ਨਹੀਂ ਕਹੀ ਕਿ ਇਹ ਗੁੱਸਾ ਮੰਨਣ ਪਰ ਫਿਰ ਵੀ ਚਲੋ ਇਹ ਮੇਰੇ ਤੋਂ ਉਮਰ ਵਿਚ ਵੀ ਵੱਡੇ ਹਨ, ਜੇਕਰ ਕਿਸੇ ਨੂੰ ਮੇਰੀ ਗੱਲ ਦਾ ਗੁੱਸਾ ਲੱਗਿਆ ਹੈ ਤਾਂ ਮੈਂ ਕਹਾਂਗਾ ਕਿ ਭਾਈ ਗੁੱਸਾ ਕਰਨ ਦੀ ਲੋੜ ਨਹੀਂ, ਮੈਂ ਸੱਚ ਗੱਲ ਪਿਆਰ ਨਾਲ ਕਹੀ ਹੈ, ਤੁਹਾਡੇ ਫਾਇਦੇ ਵਾਸਤੇ ਕਹੀ ਹੈ।

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਧੰਨਵਾਦ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਅਖੀਰ ਵਿਚ ਮੇਰੀ ਬੇਨਤੀ ਹੈ ਕਿ ਢਿੱਲੋਂ ਸਾਹਿਬ ਨਹੀਂ ਗੁੱਸਾ ਕਰਦੇ, ਮੈਂ ਉਨ੍ਹਾਂ ਨੂੰ ਕਹਿ ਲੈਂਦਾ ਹਾਂ।ਮੇਰੀ ਬੇਨਤੀ ਹੈ ਕਿ ਸ਼੍ਰੋਮਣੀ ਅਕਾਲੀ ਦਲ ਇਕ ਬਹੁਤ ਹੀ ਜੁਝਾਰੂ ਜਮਾਤ ਰਹੀ ਹੈ, ਇਸ ਦਾ ਬੜਾ ਪੁਰਾਣਾ ਤੇ ਲੰਮਾ ਇਤਿਹਾਸ ਹੈ ਪਰ ਮੈਨੂੰ ਬਹੁਤ ਵੱਡਾ ਅਫਸੋਸ ਹੈ। ਮੈਂ ਅੱਜ ਫਿਰ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਕਿ ਸਿਰਫ ਇਕ ਵਜ਼ੀਰੀ ਵਾਸਤੇ ਸਾਰਾ ਇਤਿਹਾਸ ** ** ਦੀ ਸਾਰੀ ਮਿਹਨਤ ਤੇ ਪਾਣੀ ਫੇਰ ਦਿੱਤਾ ਗਿਆ। ਦੇਖੋ ਇਹ ਜੋ ਮਰਜ਼ੀ ਕਹੀ ਜਾਣ। ਧੰਨਵਾਦ ਜੀ। ਇੱਕ ਅਖੀਰ ਵਿੱਚ ਬੇਨਤੀ ਹੈ। ਜੇ ਭਾਈ ਤੁਹਾਨੂੰ ਗੁੱਸਾ ਲੱਗਿਆ ਤਾਂ ਸਾਰੇ ਜਣੇ ਜਾ ਕੇ ** ** ਹੋਰਾਂ ਨੂੰ ਮਨਾ ਲੈਣ। ਮੈਨੂੰ ਕੋਈ ਇਤਰਾਜ਼ ਨਹੀਂ ਹੈ। ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਨਾਮ ਐਕਸਪੰਜ ਕਰ ਦੇਣਾ ਜੀ। Members of the House ਨੂੰ ਇੱਕ humble request ਹੈ, maintain distance, i think we are sitting to much together. Please ਸਾਡੀ request ਹੈ। Please.

**ਡਾਕਟਰ ਰਾਜ ਕੁਮਾਰ (ਚੱਬੇਵਾਲ, ਐਸ.ਸੀ.) :** ਸਭਾਪਤੀ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਆਪ ਜੀ ਨੇ ਮੈਨੂੰ ਰਾਜਪਾਲ ਜੀ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ। ਮੈਂ ਰਾਜਪਾਲ ਜੀ ਦੇ ਭਾਸ਼ਣ ਦੇ ਹੱਕ ਵਿੱਚ ਵਿਚਾਰ ਰੱਖਾਂਗਾ। ਇਸ ਤੋਂ ਪਹਿਲਾਂ ਕਿ ਮੈਂ ਆਪਣਾ ਭਾਸ਼ਣ ਸ਼ੁਰੂ ਕਰਾਂ, ਸਾਡੇ ਬਹੁਤ ਹੀ ਸਤਿਕਾਰਯੋਗ, ਇਸ ਪਵਿੱਤਰ ਸਦਨ ਦੇ ਮੈਂਬਰ, ਸ਼੍ਰੀ ਪਵਨ ਕੁਮਾਰ ਟੀਨੂ ਜੀ ਤੇ ਸਾਡੇ ਦਲਿਤ ਸਮਾਜ ਨਾਲ ਸਬੰਧਤ 34 ਵਿਧਾਇਕਾਂ ਦੀ ਗੱਲ ਹੋਈ ਹੈ। ਮੈਨੂੰ ਬਹੁਤ ਮਾਣ ਹੈ ਕਿ ਅੱਜ ਦਲਿਤ ਸਮਾਜ ਦੇ ਵਿੱਚੋਂ ਹੋਣ

ਕਰਕੇ ਅੱਜ ਮੇਰੇ ਵਰਗੇ 34 ਸਾਥੀਆਂ ਨੂੰ ਇਸ ਪਵਿੱਤਰ ਸਦਨ ਦੇ ਵਿੱਚ ਆਉਣ ਦਾ ਮੌਕਾ ਮਿਲਿਆ ਹੈ ਅਤੇ ਆਪਣੇ ਵਿਚਾਰ ਰੱਖਣ ਦਾ ਮੌਕਾ ਮਿਲਿਆ ਹੈ। ਜੇਕਰ ਇਸ ਦੇ ਲਈ ਕਿਸੇ ਸਰਕਾਰ ਨੂੰ ਜਾਂ ਕਿਸੇ ਪਾਰਟੀ ਨੂੰ ਸਿਹਰਾ ਦੇਣਾ ਹੋਵੇ ਤੇ ਮੈਂ ਸਮਝਦਾ ਹਾਂ ਕਿ ਆਜ਼ਾਦੀ ਤੋਂ ਬਾਅਦ ਬਣੀ ਪਹਿਲੀ ਸਰਕਾਰ ਪੰਡਿਤ ਜਵਾਹਰਲਾਲ ਨਹਿਰੂ ਜੀ, ਕਾਂਗਰਸ ਸਰਕਾਰ, ਉਨ੍ਹਾਂ ਦੀ ਬਦੌਲਤ ਅਤੇ ਉਸ ਸਰਕਾਰ ਵਿੱਚ ਕਾਨੂੰਨ ਮੰਤਰੀ ਰਹੇ ਡਾਕਟਰ ਬੀ.ਆਰ.ਅੰਬੇਦਕਰ ਸਾਹਿਬ ਨੂੰ ਇਹ ਸਿਹਰਾ ਜਾਂਦਾ ਹੈ ਕਿ ਅੱਜ ਸਾਨੂੰ ਦਲਿਤ ਸਮਾਜ ਨੂੰ ਇਸ ਸਦਨ ਵਿੱਚ ਆਵਾਜ਼ ਬੁਲੰਦ ਕਰਨ ਦਾ ਮੌਕਾ ਮਿਲਦਾ ਹੈ। ਜਿੱਥੋਂ ਤੱਕ ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਸਵਾਲ ਹੈ। ਬੜੇ ਇਲਜ਼ਾਮ ਲਗਾਏ, ਘਪਲਿਆਂ ਦੇ ਇਲਜ਼ਾਮ ਲਗਾਏ ਗਏ। ਮੈਂ ਸਭਾਪਤੀ ਇੱਕ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਆਜ਼ਾਦੀ ਤੋਂ ਬਾਅਦ ਜੇਕਰ ਗਰੀਬਾਂ ਦੇ ਵਜੀਫਿਆਂ ਦੀ ਗੱਲ, ਦਲਿਤਾਂ ਦੇ ਵਜ਼ੀਫਿਆਂ ਦੀ ਗੱਲ ਕਿਸੇ ਨੇ ਕੀਤੀ ਹੈ ਤੇ ਕਾਂਗਰਸ ਪਾਰਟੀ ਤੇ ਕਾਂਗਰਸ ਸਰਕਾਰਾਂ ਨੇ ਹਮੇਸ਼ਾਂ ਕੀਤੀ ਹੈ। (ਟਰੈਜ਼ਰੀ ਬੈਂਚਿਜ਼ ਵੱਲੋਂ ਥੰਪਿੰਗ)। ਚਾਹੇ ਉਹ ਕੇਂਦਰ ਵਿੱਚ ਹੋਣ, ਚਾਹੇ ਉਹ ਰਾਜਾਂ ਵਿੱਚ ਹੋਣ। ਮੈਨੂੰ ਇਹ ਦੱਸਦੇ ਹੋਏ ਖੁਸ਼ੀ ਹੋ ਰਹੀ ਹੈ ਕਿ ਪੋਸਟ ਮੈਟ੍ਰਿਕ ਸਕਾਲਰਸ਼ਿਪ ਸਕੀਮ 2012 ਵਿੱਚ ਸਾਡੇ ਮਾਨਯੋਗ ਸਾਬਕਾ ਪ੍ਰਧਾਨ ਮੰਤਰੀ ਡਾਕਟਰ ਮਨਮੋਹਨ ਸਿੰਘ ਦੁਆਰਾ ਸ਼ੁਰੂ ਕੀਤੀ ਗਈ। ਸਾਡੇ ਸਾਥੀਆਂ ਦੀ ਸਰਕਾਰ ਪੰਜਾਬ ਵਿੱਚ ਸੀ। 2012 ਤੋਂ ਲੈ ਕੇ 2017 ਤੱਕ ਪੋਸਟ ਮੈਟ੍ਰਿਕ ਸਕਾਰਲਰਸ਼ਿਪ ਸਕੀਮ ਸ਼ੁਰੂ ਕੀਤੀ ਗਈ। ਮੇਰੇ ਸਾਥੀ ਵੀ ਬੋਲ ਰਹੇ ਹਨ ਕਿ 2017 ਤੱਕ ਪੋਸਟ ਮੈਟ੍ਰਿਕ ਸਕਾਰਲਰਸ਼ਿਪ ਦੇ ਵਿੱਚ, ਉਸ ਸਕੀਮ ਦੇ ਵਿੱਚ, ਉਨ੍ਹਾਂ ਪੈਸਿਆਂ ਦੇ ਵਿੱਚ disbursement ਦੇ ਵਿੱਚ ਕੋਈ ਸਮੱਸਿਆ ਨਹੀਂ ਆਈ ਸੀ। ਸਾਲ 2014 ਦੇ ਵਿੱਚ ਜਦੋਂ ਕੇਂਦਰ ਦੇ ਵਿੱਚ ਨਿਜ਼ਾਮ ਬਦਲਿਆ, ਜਦੋਂਕਿ ਕੇਂਦਰ ਵਿੱਚ ਇਨ੍ਹਾਂ ਦੀ ਸਰਕਾਰ ਸੀ, ਇਹ ਭਾਈਵਾਲ ਸਨ। ਇਨ੍ਹਾਂ ਨੂੰ ਪਤਾ ਸੀ ਇਹ ਕੇਂਦਰ ਦੀ ਸਰਕਾਰ ਦੀ ਸਕੀਮ ਸਾਲ 2017 ਤੱਕ ਦੀ ਹੈ, ਉਸ ਨੂੰ restructure ਕੀਤਾ ਜਾਵੇ।ਪਰੰਤੂ ਸਭਾਪਤੀ ਸਾਹਿਬ, ਇਹ ਜਾਣ ਬੁਝ ਕੇ ਗੂੰਗੇ ਬੋਲੇ ਬਣੇ ਰਹੇ। ਜਿਹੜੀ ਇਹ ਪੋਸਟ ਮੈਟ੍ਰਿਕ ਸਕਾਲਰਸ਼ਿਪ ਦੀ restructing ਹੋਈ, ਉਹ ਦਸੰਬਰ 2020 ਵਿੱਚ ਹੋਈ। ਤਿੰਨ ਸਾਲ ਦਾ ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਜਿਹੜਾ ਵਜੀਫਾ ਹੈ, ਜਿਹੜਾ ਸਿਰਫ ਪੰਜਾਬ ਦਾ ਹੀ 1850 ਕਰੋੜ ਰੁਪਿਆ ਬਣਦਾ ਹੈ। ਇਹ ਸਾਡੇ ਸਾਥੀ ਕੋਈ 200 ਕਰੋੜ ਰੁਪਏ ਦੀ ਗੱਲ ਕਰ ਰਹੇ ਹਨ, ਕੋਈ 100 ਕਰੋੜ ਰੁਪਏ ਦੀ ਗੱਲ ਕਰ ਰਹੇ ਹਨ, ਕੋਈ ਘਪਲਿਆਂ ਦੀ ਗੱਲ ਕਰੀ ਜਾਂਦਾ ਹੈ। ਮੈਂ ਇਨ੍ਹਾਂ ਨੂੰ ਕਹਿਦਾ ਹਾਂ ਕਿ ਤੁਸੀਂ ਡਾਕਿਆਂ ਦੀ ਗੱਲ ਕਿਉਂ ਨਹੀਂ ਕਰਦੇ ਹੋ?ਇਹ ਕੇਂਦਰ ਸਰਕਾਰ ਨੇ ਜਿਹੜਾ ਡਾਕਾ ਮਾਰਿਆ। ਤਿੰਨ ਸਾਲ ਦਾ ਵਜੀਫਾ ਤੇ ਪੂਰੇ ਹਿੰਦੋਸਤਾਨ ਦੇ ਦਲਿਤ ਵਿਦਿਆਰਥੀਆਂ ਦੀਆਂ ਕਿਸਮਤਾਂ ਖਾ ਗਏ। ਜਿਹੜਾ ਉਨ੍ਹਾਂ ਦੇ ਭਵਿੱਖ ਤੇ ਡਾਕਾ ਮਾਰਿਆ, ਉਸ ਦੀ ਗੱਲ ਕਿਉਂ ਨਹੀਂ ਕਰਦੇ। ਅੱਜ ਪੂਰੇ ਹਿੰਦੋਸਤਾਨ ਦਾ 18000 ਕਰੋੜ ਰੁਪਿਆ 2017-18 ਤੋਂ ਲੈ ਕੇ ਸਾਲ 2020-21 ਤੱਕ ਬਕਾਇਆ ਹੈ।

ਉਸ ਦੀ ਕਦੀ ਗੱਲ ਨਹੀਂ ਕਰਦੇ ਹਨ। ਮੈਂ ਇਹ ਵੀ ਗੱਲ ਦੱਸਣੀ ਚਾਹੁੰਦਾ ਹਾਂ ਕਿ ਅਸੀਂ 1850 ਕਰੋੜ ਰੁਪਏ ਦਾ ਜਿਹੜਾ ਬਕਾਇਆ ਹੈ, ਸਾਡੇ ਵਿੱਤ ਮੰਤਰੀ ਸਾਹਿਬ ਵੀ ਇਥੇ ਬੈਠੇ ਹਨ, ਅਸੀਂ ਇਹ ਤਿੰਨ ਸਾਲਾਂ ਦਾ........ ਜਦੋਂ ਡਾਕਟਰ ਮਨਮੋਹਨ ਸਿੰਘ ਨੇ ਸਕੀਮ ਲਾਗੂ ਕੀਤੀ ਤਾਂ ਕੇਂਦਰ ਸਰਕਾਰ ਦਾ ਸ਼ੇਅਰ 90% ਸੀ ਅਤੇ ਰਾਜਾਂ ਨੂੰ 10% ਦੇਣਾ ਪੈਂਦਾ ਸੀ। ਪਰ ਇਨ੍ਹਾਂ ਨੇ, ਭਾਜਪਾ ਦੇ ਵੀ ਮੇਰੇ ਸਾਥੀ ਬੈਠੇ ਹਨ, ਹੁਣ ਇਨ੍ਹਾਂ ਨੇ ਬਹੁਤ ਹੀ ਮਾਅਰਕਾ ਮਾਰਿਆ ਹੈ ਅਤੇ ਹੁਣ ਇਹ ਸਕੀਮ 2020-21 ਤੋਂ ਰੀਸਟਰੱਕਚਰ ਕਰਕੇ ਲਾਗੂ ਕੀਤੀ ਹੈ, 6 ਸਾਲ ਲਈ ਲਾਗੂ ਕੀਤੀ ਹੈ ਅਤੇ 35 ਹਜ਼ਾਰ ਕਰੋੜ ਰੁਪਿਆ ਰੱਖਿਆ ਹੈ ਅਤੇ ਕਹਿੰਦੇ ਹਨ ਕਿ 4 ਕਰੋੜ ਵਿਦਿਆਰਥੀਆਂ ਦਾ ਫਾਇਦਾ ਹੋਵੇਗਾ। ਪਤਾ ਨਹੀਂ ਹੋਵੇਗਾ ਕਿ ਨਹੀਂ ਹੋਵੇਗਾ, ਇਹ ਤਾਂ ਸਮਾਂ ਹੀ ਦੱਸੇਗਾ। ਪਰੰਤੂ ਤਿੰਨ ਸਾਲ ਜਿਹੜੇ ਵਿਦਿਆਰਥੀਆਂ ਦਾ ਭਵਿੱਖ ਖਰਾਬ ਹੋਇਆ ਹੈ, ਉਸ ਦਾ ਜਵਾਬਦੇਹ ਕੌਣ ਹੈ? ਪਿਛਲੇ ਸਾਲ ਸਤੰਬਰ ਤੱਕ ਸ਼੍ਰੋਮਣੀ ਅਕਾਲੀ ਦਲ ਦੇ ਭਾਈਵਾਲ ਇਨ੍ਹਾਂ ਦੇ ਨਾਲ ਸੀ ਅਤੇ ਪਿਛਲੀ ਕੇਂਦਰ ਸਰਕਾਰ ਦੇ ਸਾਡੇ ਦੁਆਬੇ ਤੋਂ ਹੀ ਇੱਕ ਸੋਸ਼ਲ ਜਸਟਿਸ ਅਤੇ ਇਮਪਾਵਰਮੈਂਟ ਮੰਤਰੀ ਸੀ। ਇਨ੍ਹਾਂ ਦੇ ਸਾਥੀ ਸੀ, ਭਾਈਵਾਲ ਸੀ, ਇਨ੍ਹਾਂ ਨੇ ਕਿਉਂ ਕਦੇ ਉਨ੍ਹਾਂ ਨੂੰ ਬੇਨਤੀ ਨਹੀਂ ਕੀਤੀ ਕਿ ਸਾਡਾ 1850 ਕਰੋੜ ਰੁਪਿਆ, ਸਾਡੇ ਦਲਿਤ ਵਿਦਿਆਰਥੀਆਂ ਦਾ ਭਵਿੱਖ ਖਤਰੇ ਵਿੱਚ ਹੈ। ਕੀ ਕਦੇ ਇਨ੍ਹਾਂ ਨੇ ਉੱਥੇ ਕੋਈ ਬੇਨਤੀ ਪੱਤਰ ਦਿੱਤਾ। ਕਦੀ ਇਹ ਕੇਂਦਰ ਸਰਕਾਰ ਕੋਲ ਗਏ। ਸਿਰਫ ਇੱਕ ਹੀ ਗੱਲ ਇਨ੍ਹਾਂ ਕੋਲ, ਸਿਰਫ ਦਲਿਤਾਂ ਦੀਆਂ ਗੱਲਾਂ ਕਰਕੇ, ਚਾਹੇ ਸ਼੍ਰੋਮਣੀ ਅਕਾਲੀ ਦਲ ਹੈ ਜਾਂ ਭਾਜਪਾ ਹੈ, ਇਹ ਸਿਰਫ ਦਲਿਤਾਂ ਦੀਆਂ ਗੱਲਾਂ ਕਰਕੇ ਇਹ ਦੱਸਣਾ ਚਾਹੁੰਦੇ ਹਾਂ ਕਿ ਅਸੀਂ ਦਲਿਤ ਹਿਤੈਸ਼ੀ ਹਾਂ ਪਰ ਦਲਿਤ ਹਿਤੈਸ਼ੀਆਂ ਦੀ ਕੋਈ ਗੱਲ ਨਹੀਂ ਹੈ। ਸਾਨੂੰ ਮਾਣ ਹੈ ਕਿ ਅਸੀਂ ਦਲਿਤ ਵਿਧਾਇਕ ਹੋਣ ਦੇ ਬਾਵਜੂਦ ਆਪਣੇ ਕੈਪਟਨ ਸਾਹਿਬ ਨਾਲ, ਆਪਣੇ ਮੁੱਖ ਮੰਤਰੀ ਸਾਹਿਬ ਨਾਲ ਖੁੱਲ੍ਹ ਕੇ ਵਿਚਾਰ ਵਟਾਂਦਰਾ ਕਰ ਸਕਦੇ ਹਾਂ। ਤੁਸੀਂ ਭਾਜਪਾ ਦੀ ਗੱਲ ਕਰ ਲਉ, ਤੁਸੀਂ ਸ਼੍ਰੋਮਣੀ ਅਕਾਲੀ ਦਲ ਦੀ ਗੱਲ ਕਰ ਲਉ, ਇਹ ਉਸ ਦੇ ਵਿੱਚ ਵੀ ਗੁਲਾਮ ਰਹੇ ਹਨ, ਇਨ੍ਹਾਂ ਨੇ ਉਦੋਂ ਕਦੇ ਦਲਿਤਾਂ ਦੀ ਗੱਲ ਕੀਤੀ। ਮੈਂ ਇਹ ਬੇਨਤੀ ਅੱਜ ਵੀ ਕਰਨੀ ਚਾਹੁੰਦਾ ਹਾਂ ਕਿ ਆਉ ਅਸੀਂ 34 ਵਿਧਾਇਕ ਹਾਂ, ਆਉ ਸਾਰੇ ਪਾਰਟੀਬਾਜ਼ੀ ਤੋਂ ਉਪਰ ਉਠ ਕੇ, ਸਾਰੇ ਕੇਂਦਰ ਸਰਕਾਰ ਦੇ ਸੋਸ਼ਲ ਜਸਟਿਸ ਅਤੇ ਇਮਪਾਵਰਮੈਂਟ ਮੰਤਰੀ ਕੋਲ ਚੱਲੀਏ, ਅਤੇ ਉਨ੍ਹਾਂ ਨੂੰ ਕਹੀਏ ਕਿ ਸਾਡਾ 1850 ਕਰੋੜ ਰੁਪਿਆ ਜਾਂ ਤਾਂ 60% ਦੇ ਹਿਸਾਬ ਨਾਲ ਰਿਲੀਜ਼ ਕਰ ਦਿਉ ਜਾਂ 90% ਦੇ ਹਿਸਾਬ ਨਾਲ ਰਿਲੀਜ਼ ਕਰ ਦਿਉ।

ਸੋ, ਪੰਜਾਬ ਸਰਕਾਰ ਦੇ ਸਿਰ, ਜਦੋਂ ਪਹਿਲੀ ਸਰਕਾਰ ਵਿੱਚ 2002 ਤੋਂ 2007 ਤੱਕ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਮੁੱਖ ਮੰਤਰੀ ਰਹੇ, ਉਨ੍ਹਾਂ ਦੇ ਸਿਰ ਇੱਕ ਹੋਰ ਸਿਹਰਾ ਜਾਂਦਾ ਹੈ ਕਿ ਦੇਸ਼ ਦੇ ਵਿੱਚ ਸਭ ਤੋਂ ਪਹਿਲਾਂ 85ਵੀਂ ਸੋਧ, ਐਸ.ਸੀ. ਅਤੇ ਬੀ.ਸੀ. ਰਿਜ਼ਰਵੇਸ਼ਨ ਐਂਡ ਸਰਵਿਸ ਐਕਟ, ਉਦੋਂ ਦੀ

ਕਾਂਗਰਸ ਸਰਕਾਰ ਨੇ 2006 ਲਾਗੂ ਕੀਤਾ। ਇਸ ਨੂੰ ਦੁਬਾਰਾ ਜੇਕਰ ਫਿਰ ਪੂਰਨ ਰੂਪ ਵਿੱਚ ਕਿਸੇ ਨੇ ਲਾਗੂ ਕੀਤਾ ਹੈ ਤਾਂ ਸਾਡੀ ਕਾਂਗਰਸ ਸਰਕਾਰ ਨੇ ਲਾਗੂ ਕੀਤਾ ਹੈ ਅਤੇ ਇਸ ਐਕਟ ਤਹਿਤ ਜਿੰਨੇ ਵੀ ਸਾਡੇ ਦਲਿਤ ਮੁਲਾਜ਼ਮ ਹਨ, ਉਸ ਦਾ ਲਾਭ ਲੈ ਰਹੇ ਹਨ।

ਮੈਂ ਇਹ ਵੀ ਬੇਨਤੀ ਕਰਨੀ ਚਾਹੁੰਦਾ ਹਾਂ ਅਤੇ ਕੈਪਟਨ ਅਮਰਿੰਦਰ ਸਿੰਘ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਪਿੰਡਾਂ ਵਿੱਚ ਲਾਲ ਲਕੀਰ ਦੇ ਅੰਦਰ ਜਿੰਨੀਆਂ ਵੀ ਪ੍ਰਾਪਰਟੀਆਂ ਹਨ, ਸਾਡੇ ਪੰਜਾਬ ਦਾ ਰੈਵੇਨਿਊ ਰਿਕਾਰਡ ਦੇਸ਼ ਦੇ ਬਹੁਤਿਆਂ ਸੂਬਿਆਂ ਵਿੱਚੋਂ ਅੱਵਲ ਹੈ, ਇੱਥੇ ਰੈਵੇਨਿਊ ਰਿਕਾਰਡ ਬਹੁਤ ਚੰਗੇ ਤਰੀਕੇ ਨਾਲ ਮੇਨਟੇਨ ਕੀਤਾ ਹੋਇਆ ਹੈ। ਪਰੰਤੂ ਲਾਲ ਲਕੀਰ ਵਿੱਚ ਅੱਜ ਵੀ ਕੁਝ ਸਮੱਸਿਆਵਾਂ ਹਨ, ਜਿਸ ਕਰਕੇ ਜਿੰਨੇ ਵੀ ਗਰੀਬ ਹਨ, ਉਨ੍ਹਾਂ ਨੂੰ ਸਮੱਸਿਆਵਾਂ ਆਉਂਦੀਆਂ ਹਨ। ਉਨ੍ਹਾਂ ਨੂੰ ਓਨਰਸ਼ਿਪ ਰਾਈਟਸ ਨਹੀਂ ਮਿਲਦੇ। ਉਨ੍ਹਾਂ ਨੂੰ ਜੇਕਰ ਕਿਤੇ ਜ਼ਮਾਨਤ ਦੇਣੀ ਹੋਵੇ ਤਾਂ ਜ਼ਮਾਨਤ ਲਈ ਡਾਕੂਮੈਂਟ ਨਹੀਂ ਮਿਲਦੇ। ਉਨ੍ਹਾਂ ਨੂੰ ਦੂਸਰਿਆਂ ਤੇ ਨਿਰਭਰ ਰਹਿਣਾ ਪੈਂਦਾ ਹੈ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਆਪਣੀ ਇਸ ਸਰਕਾਰ ਵਿੱਚ ਮਿਸ਼ਨ ਲਾਲ ਲਕੀਰ ਸ਼ੁਰੂ ਕੀਤਾ ਹੈ, ਜਿਸ ਤਹਿਤ ਲੱਖਾਂ ਲੋਕਾਂ ਨੂੰ ਪ੍ਰੋਪਰਾਈਟਰੀ ਰਾਈਟਸ/ਓਨਰਸ਼ਿਪ ਰਾਈਟਸ ਮਿਲਣਗੇ। ਇੰਨਾ ਹੀ ਨਹੀਂ ਜਿੰਨੇ ਵੀ ਸਲੱਮ ਏਰੀਆਜ਼ ਹਨ, ਜਿੰਨੀਆਂ ਵੀ ਝੁੱਗੀਆਂ ਝੋਂਪੜੀਆਂ ਹਨ, ਪੂਰੇ ਪੰਜਾਬ ਵਿੱਚ 243 ਦੇ ਕਰੀਬ ਸਲੱਮ ਹਨ ਔਰ 1 ਲੱਖ ਦੇ ਕਰੀਬ ਓਨਰਸ਼ਿਪ ਰਾਈਟਸ ਸਾਡੀ ਸਰਕਾਰ ਵੱਲੋਂ ਦਿੱਤੇ ਜਾ ਰਹੇ ਹਨ, ਇਹ ਬਹੁਤ ਹੀ ਸ਼ਲਾਘਾਯੋਗ ਕਦਮ ਹੈ।

ਇਸ ਤੋਂ ਪਹਿਲਾਂ ਕਿ ਮੈਂ ਕਿਸਾਨੀ ਮੁੱਦੇ ਤੇ ਗੱਲ ਕਰਾਂ, ਪੰਜਾਬ ਵਿੱਚ, ਹਿੰਦੁਸਤਾਨ ਵਿੱਚ, ਪੂਰੀ ਦੁਨੀਆਂ ਵਿੱਚ ਇੱਕ ਮਹਾਂਮਾਰੀ ਆਈ, ਜਿਸ ਨੂੰ ਅਸੀਂ COVID Pandemic ਕਹਿੰਦੇ ਹਾਂ। ਕੋਵਿਡ ਮਹਾਂਮਾਰੀ ਕਹਿੰਦੇ ਹਾਂ। ਪਰੰਤੂ ਮੈਂ ਇਹ ਮੰਨਦਾ ਹਾਂ ਕਿ ਇੱਕ ਮਹਾਂਮਾਰੀ ਨਹੀਂ ਆਈ, ਸਗੋਂ ਪੂਰੇ ਹਿੰਦੁਸਤਾਨ ਵਿੱਚ ਦੋ ਮਹਾਂਮਾਰੀਆਂ ਆਈਆਂ। ਇੱਕ ਮਹਾਂਮਾਰੀ ਆਈ COVID-19 ਅਤੇ ਦੂਸਰਾ ਵਾਇਰਸ ਬੜਾ ਜ਼ਬਰਦਸਤ ਵਾਇਰਸ ਹੈ, ਉਹ ਹੈ MOVID-S ਐਮ.ਓ. ਤੋਂ ਤੁਸੀਂ ਸਮਝ ਗਏ ਹੋਣੇ ਹੋ ਅਤੇ ਐਸ ਤੋਂ ਮਤਲਬ ਹੈ ਸ਼੍ਰੋਮਣੀ ਅਕਾਲੀ ਦਲ। ਇਹ ਜਿਹੜਾ ਕਿਸਾਨੀ ਦਾ ਘਾਣ ਹੈ, ਇਹ MOVID-S virus ਨੇ 2013 ਵਿੱਚ ਸ਼ੁਰੂ ਕੀਤਾ।ਇਹ ਜੋ ਕਾਲੇ ਕਾਨੂੰਨ ਪਾਸ ਹੋਏ ਇਨ੍ਹਾਂ ਦੀ ਨੀਂਹ ਸਾਲ 2013 ਵਿੱਚ ਰੱਖੀ ਗਈ ਸੀ ਔਰ ਜਦੋਂ ਕੰਟਰੈਕਟ ਫਾਰਮਿੰਗ ਐਕਟ ਪਾਸ ਕੀਤਾ ਗਿਆ ਸੀ ਤਾਂ ਇਹ ਐਕਟ ਪੂਰੇ ਦੇਸ਼ ਵਿੱਚ ਪਹਿਲਾ ਅਜਿਹਾ ਕਾਲਾ ਕਾਨੂੰਨ ਸੀ ਜਿਹੜਾ ਸਾਡੇ ਤੋਂ ਪਹਿਲਾਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਪਾਸ ਕੀਤਾ ਸੀ। ਇਸ ਕੰਟਰੈਕਟ ਫਾਰਮਿੰਗ ਐਕਟ ਦੇ ਤਹਿਤ ਕਿਸਾਨਾਂ ਨੂੰ ਇੱਕ ਮਹੀਨੇ ਦੀ ਸਜ਼ਾ ਤੇ ਪੰਜ ਹਜ਼ਾਰ ਰੁਪਏ ਤੋਂ ਲੈ ਕੇ ਪੰਜ ਲੱਖ ਰੁਪਏ ਤੱਕ ਦੇ ਜ਼ੁਰਮਾਨੇ ਦਾ ਪ੍ਰਾਵਧਾਨ ਦਿੱਤਾ ਗਿਆ।। ਔਰ ਇਨ੍ਹਾਂ

ਕਾਲੇ ਕਾਨੂੰਨਾਂ ਦੀ ਨੀਂਹ, ਕੰਟਰੈਕਟ ਫਾਰਮਿੰਗ ਐਕਟ ਦੀ ਨੀਂਹ ਉਦੋਂ ਹੀ ਰੱਖੀ ਗਈ, ਅਡਾਨੀ ਦੇ silos ਬਣਾਏ ਗਏ, ਕਾਰਪੋਰੇਟਰਾਂ ਦੇ ਅਨੇਕਾਂ silos ਇੱਥੇ ਬਣਾਏ ਗਏ ਔਰ ਉਸ ਤੋਂ ਬਾਅਦ ਇਸ ਵਾਇਰਸ ਨੇ ਆਪਣਾ ਭਿਆਨਕ ਰੂਪ ਜੂਨ ਵਿੱਚ ਲਿਆ ਜਦੋਂ ਆਰਡੀਨੈਂਸ ਪਾਸ ਕੀਤੇ ਗਏ। ਇਹ ਕਾਲੇ ਕਾਨੂੰਨਾਂ ਦੇ ਆਰਡੀਨੈਂਸ ਪਾਸ ਕੀਤੇ ਗਏ ਔਰ ਮੈਨੂੰ ਇਸ ਗੱਲ ਦਾ ਦੁੱਖ ਹੈ ਕਿ ਜੇਕਰ ਸਾਡੀ ਕਿਸਾਨੀ ਦਿੱਲੀ ਦੀਆਂ ਸਰਹੱਦਾਂ ਤੇ ਰੁਲ ਰਹੀ ਹੈ, ਦਿੱਲੀ ਦੀਆਂ ਸਰਹੱਦਾਂ ਤੇ ਸੰਘਰਸ਼ ਕਰ ਰਹੀ ਹੈ ਤਾਂ ਜੇ ਇਸ ਦਾ ਸਭ ਤੋਂ ਵੱਡਾ ਕੋਈ ਜ਼ਿੰਮੇਵਾਰ ਹੈ ਤਾਂ ਉਹ ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਹੈ। ਇਹ ਦੋਨੋਂ ਇਸ ਦੇ ਜ਼ਿੰਮੇਵਾਰ ਹਨ। ਔਰ ਉਸ ਤੋਂ ਬਾਅਦ ਸਤੰਬਰ ਵਿੱਚ ਕਾਲੇ ਕਾਨੂੰਨ ਬਣਾਏ ਗਏ। ਅਸੀਂ ਖੁਸ਼ਕਿਸਮਤ ਹਾਂ ਤੇ ਪੰਜਾਬ ਹਮੇਸ਼ਾ ਖੁਸ਼ਕਿਸਮਤ ਰਿਹਾ ਹੈ ਕਿ ਜਦੋਂ ਵੀ ਪੰਜਾਬ ਤੇ ਕੋਈ ਮਸਲਾ ਭਾਰੀ ਪਿਆ ਹੈ, ਚਾਹੇ ਉਹ ਪਾਣੀਆਂ ਦੀ ਗੱਲ ਹੋਵੇ, ਜਦੋਂ ਪਾਣੀਆਂ ਦੀ ਗੱਲ ਹੋਈ ਤਾਂ ਪਾਣੀਆਂ ਦੇ ਰਾਖੇ ਦੇ ਤੌਰ ਤੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਆਪਣੇ ਆਪ ਨੂੰ ਸਾਬਿਤ ਕੀਤਾ ਔਰ ਅੱਜ ਜਦੋਂ ਪੰਜਾਬ ਤੇ ਫਿਰ ਦੁਬਾਰਾ ਕਿਸਾਨੀ ਤੇ ਔਖ ਪਈ ਹੈ ਤਾਂ ਕੈਪਟਨ ਅਮਰਿੰਦਰ ਸਿੰਘ ਨੇ ਫਿਰ ਸਭ ਤੋਂ ਅੱਗੇ ਹੋ ਕੇ ਆਲ ਪਾਰਟੀ ਮੀਟਿੰਗ ਬੁਲਾਈ ਔਰ ਆਲ ਪਾਰਟੀ ਮੀਟਿੰਗ ਤੋਂ ਬਾਅਦ ਦੋ ਵਿਸ਼ੇਸ਼ ਵਿਧਾਨ ਸਭਾ ਸੈਸ਼ਨ ਬੁਲਾਏ ਗਏ। ਔਰ ਮੈਂ ਇਸ ਵਿੱਚ ਆਪੋਜ਼ੀਸ਼ਨ ਦਾ ਵੀ ਧੰਨਵਾਦੀ ਹਾਂ ਕਿ ਜਦੋਂ ਕਾਲੇ ਕਾਨੂੰਨਾਂ ਨੂੰ ਰੱਦ ਕਰਨ ਲਈ ਸਪੈਸ਼ਲ ਸੈਸ਼ਨ ਬੁਲਾਇਆ ਗਿਆ ਤਾਂ ਉਸ ਦਿਨ ਸ਼ਾਮ ਪੰਜ ਵਜੇ ਤੱਕ ਸਾਡੀਆਂ ਜਿਹੜੀਆਂ ਆਪੋਜ਼ੀਸ਼ਨ ਪਾਰਟੀਆਂ ਬੈਠੀਆਂ ਹਨ, ਆਮ ਆਦਮੀ ਪਾਰਟੀ ਬੈਠੀ ਹੈ, ਸ਼੍ਰੋਮਣੀ ਅਕਾਲੀ ਦਲ ਨੇ ਸਾਡਾ ਸ਼ਾਮ ਪੰਜ ਵਜੇ ਤੱਕ ਸਾਥ ਦਿੱਤਾ। ਔਰ ਜਦੋਂ ਇਨ੍ਹਾਂ ਨੂੰ ਪਤਾ ਲਗਾ ਕਿ ਕੈਪਟਨ ਅਮਰਿੰਦਰ ਸਿੰਘ ਜਿਹੜੇ ਪਹਿਲੇ ਪਾਣੀਆਂ ਦੇ ਰਾਖੇ ਸੀ ਤੇ ਹੁਣ ਜ਼ਮੀਨਾਂ ਦੇ ਰਾਖੇ ਬਣਨ ਲਗੇ ਹਨ ਤਾਂ ਇਨ੍ਹਾਂ ਨੇ ਸ਼ਾਮ ਨੂੰ ਪੰਜ ਵਜੇ ਯੂ ਟਰਨ ਲੈ ਲਿਆ। ਸੋ, ਆਮ ਆਦਮੀ ਪਾਰਟੀ ਦਾ ਇਸ ਵਿੱਚ ਜੋ ਰੋਲ ਹੈ ਉਹ ਬਹੁਤ ਨੈਗੇਟਿਵ ਰਿਹਾ ਹੈ। ਮੈਂ ਕਹਿੰਦਾ ਹਾਂ ਕਿ ਆਮ ਆਦਮੀ ਪਾਰਟੀ ਦੇਸ਼ ਦੀ ਸਭ ਤੋਂ ਪਹਿਲੀ ਪਾਰਟੀ ਬਣੀ ਜਿਨ੍ਹਾਂ ਨੇ ਵਿਧਾਨ ਸਭਾ ਵਿੱਚ ਇਹ ਗਜ਼ਟ ਨੋਟੀਫਿਕੇਸ਼ਨ ਲਾਗੂ ਕੀਤਾ। ਔਰ ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਇਨ੍ਹਾਂ ਨੇ ਆਲ ਪਾਰਟੀ ਮੀਟਿੰਗ ਦੁਬਾਰਾ ਬੁਲਾਈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਪੁਆਇੰਟ ਆਫ ਆਰਡਰ।

**ਸ਼੍ਰੀ ਸਭਾਪਤੀ:** ਤੁਸੀਂ ਬਾਅਦ ਵਿੱਚ ਬੋਲ ਲੈਣਾ। ਮੈਂ ਉਨ੍ਹਾਂ ਤੋਂ ਵਾਇੰਡ ਅੱਪ ਕਰਵਾ ਲਵਾਂ ਤੁਸੀਂ ਫਿਰ ਬੋਲ ਲੈਣਾ। ਚਲੋ, ਪੁਆਇੰਟ ਆਫ ਆਰਡਰ ਲੈ ਲਓ।

**ਸਰਦਾਰ ਹਰਪਾਲ ਸਿੰਘ ਚੀਮਾ:** ਮੈਂ ਸਮਝਦਾ ਹਾਂ ਕਿ ਇਹ ਸ਼ਰੇਆਮ ਲਗਾਤਾਰ ਝੂਠ ਬੋਲ ਰਹੇ ਹਨ, ਮੈਂ ਦੇਖ ਰਿਹਾ ਸੀ, ਪਹਿਲਾਂ ਵਜ਼ੀਫਿਆਂ ਦੀ ਗੱਲ ਕੀਤੀ ਤਾਂ ਉਹ ਵੀ ਝੂਠ ਬੋਲਿਆ, ਮੇਰੇ ਕੋਲ

ਆਰ.ਟੀ.ਆਈ. ਦੀ ਤਾਜ਼ੀ ਇਨਫਰਮੇਸ਼ਨ ਹੈ, ਉਸ ਬਾਰੇ ਵੀ ਝੂਠ ਬੋਲਿਆ ਹੈ ਕਿ ਕੇਂਦਰ ਸਰਕਾਰ ਨੇ ਪੈਸਾ ਰੋਕਿਆ ਹੈ, ਵਰਤੋਂ ਸਰਟੀਫਿਕੇਟ ਤਾਂ ਤੁਸੀਂ ਨਹੀਂ ਦਿੱਤਾ ਹੈ, ਤੁਹਾਡੀ ਸਰਕਾਰ ਨੇ ਨਹੀਂ ਭੇਜਿਆ ਹੈ, ਜੇ ਵਰਤੋਂ ਸਰਟੀਫਿਕੇਟ ਭੇਜ ਦਿੰਦੇ ਤਾਂ ਸਾਰਾ ਪੈਸਾ ਵਿਦਿਆਰਥੀਆਂ ਨੂੰ ਮਿਲ ਜਾਣਾ ਸੀ ਤੇ ਸਾਰੇ ਵਿਦਿਆਰਥੀਆਂ ਨੂੰ ਡਿਗਰੀਆਂ ਮਿਲ ਜਾਣੀਆਂ ਸੀ। ਦੂਜਾ, ਇਹ ਕਹਿ ਰਹੇ ਹਨ ਕਿ ਦਿੱਲੀ ਦੇ ਮੁੱਖ ਮੰਤਰੀ ਜੀ ਨੇ ਬਿਲ ਪਾਸ ਕੀਤੇ ਹਨ, ਮੈਂ ਡਿਟੇਲ ਵਿੱਚ ਗੱਲ ਕਰਾਂਗਾ ਕਿ ਕੈਪਟਨ ਸਾਹਿਬ ਦਾ ਕੀ ਰੋਲ ਰਿਹਾ ਹੈ, ਉਹ ਮੈਂ ਬਾਅਦ ਵਿੱਚ ਦੱਸਾਂਗਾ। ਆਮ ਆਦਮੀ ਪਾਰਟੀ ਨੇ ਕੋਈ ਬਿਲ ਲਾਗੂ ਨਹੀਂ ਕੀਤੇ ਹਨ, ਇਹ ਕੇਂਦਰ ਦੇ ਕਾਨੂੰਨ ਹਨ।

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਤੁਸੀਂ ਬਾਅਦ ਵਿੱਚ ਟਾਈਮ ਲੈ ਲੈਣਾ, Let him speak.

**ਡਾਕਟਰ ਰਾਜ ਕੁਮਾਰ:** ਚੀਮਾ ਸਾਹਿਬ, ਜੋ ਤੁਸੀਂ ਗੱਲ ਕਰ ਰਹੇ ਹੋ, ਮੈਂ ਤੁਹਾਨੂੰ ਇਹ ਜ਼ਰੂਰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ 200 ਕਰੋੜ ਦੀ ਗੱਲ ਨਾ ਕਰੋ। ਪੋਸਟ ਮੈਟ੍ਰਿਕ ਸਕਾਲਰਸ਼ਿਪ ਦਾ ਜਿਹੜਾ 1850 ਕਰੋੜ ਹੈ, ਉਸ ਬਾਰੇ ਕੇਂਦਰ ਨਾਲ ਗੱਲ ਕਰੋ। ਤੁਸੀਂ ਕੇਂਦਰ ਤੋਂ ਡਰਦੇ ਕਿਉਂ ਹੋ?

**ਸ਼੍ਰੀ ਸਭਾਪਤੀ:** ਚੱਬੇਵਾਲ ਸਾਹਿਬ, ਪਲੀਜ਼।

**ਡਾਕਟਰ ਰਾਜ ਕੁਮਾਰ:** ਸਭਾਪਤੀ ਸਾਹਿਬ, ਇਹ ਕੇਂਦਰ ਸਰਕਾਰ ਨਾਲ ਗੱਲ ਤਾਂ ਕੋਈ ਕਰਦੇ ਨਹੀਂ ਹਨ। ਔਰ ਜਦੋਂ ਰਿਸੈਂਟਲੀ ਆਲ ਪਾਰਟੀ ਮੀਟਿੰਗ ਹੋਈ ਤਾਂ ਉਸ ਦੇ ਵਿੱਚ ਇਨ੍ਹਾਂ ਨੇ ਇੱਕ ਬੜੀ ਮਾਮੂਲੀ ਜਿਹੀ ਗੱਲ ਜੋ ਮੈਂ ਸਮਝਦਾ ਹਾਂ ਕਿ ਬੜੀ ਕਾਮਨ ਸੈਂਸ ਹੈ, ਇਹ ਕਹਿੰਦੇ ਹਨ ਕਿ ਜਿਹੜੀ ਕਿਸਾਨੀ ਦਿੱਲੀ ਦੀਆਂ ਸਰਹੱਦਾਂ ਤੇ ਬੈਠੀ ਹੈ ਉਨ੍ਹਾਂ ਦੀ ਸਿਕਿਉਰਿਟੀ ਦਾ ਮਸਲਾ ਪੈਦਾ ਹੋਇਆ ਕਿ ਉਨ੍ਹਾਂ ਨੂੰ ਸੁਰੱਖਿਆ ਦਿੱਤੀ ਜਾਵੇ। ਮੈਂ ਇਨ੍ਹਾਂ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਦਿੱਲੀ ਵਿੱਚ ਇਹ ਰਾਜ ਕਰਦੇ ਹਨ, ਉੱਥੇ ਕੇਂਦਰ ਦੇ ਹੋਮ ਮਨਿਸਟਰ ਤੋਂ ਇਹ ਇਸ ਤਰ੍ਹਾਂ ਡਰਦੇ ਹਨ ਜਿਸ ਤਰ੍ਹਾਂ ਬਿੱਲੀ ਡਰਦੀ ਹੋਵੇ। ਇਹ ਉਨ੍ਹਾਂ ਨਾਲ ਗੱਲ ਕਿਉਂ ਨਹੀਂ ਕਰਦੇ ਹਨ?

**ਸ਼੍ਰੀ ਸਭਾਪਤੀ:** ਚੱਬੇਵਾਲ ਸਾਹਿਬ, ਪਲੀਜ਼, ਗਵਰਨਰ ਐਡਰੈਸ ਤੇ ਗੱਲ ਕਰੋ।

**ਡਾਕਟਰ ਰਾਜ ਕੁਮਾਰ:** ਜਿਹੜਾ ਸੁਰੱਖਿਆ ਦਾ ਮਸਲਾ ਹੈ, ਉਹ ਤਾਂ ਮਾਨਯੋਗ ਹੋਮ ਮਨਿਸਟਰ ਦੇ ਪ੍ਰੈਰੋਗੇਟਿਵ ਵਿੱਚ ਹੈ, ਜਿਹੜੇ ਸਾਡੇ ਦੇਸ਼ ਦੇ ਮਾਨਯੋਗ ਹੋਮ ਮਨਿਸਟਰ ਹਨ, ਇਹ ਉਨ੍ਹਾਂ ਦਾ ਪ੍ਰੈਰੋਗੇਟਿਵ ਹੈ। ਇਹ ਕੈਪਟਨ ਅਮਰਿੰਦਰ ਸਿੰਘ ਦਾ ਪ੍ਰੈਰੋਗੇਟਿਵ ਨਹੀਂ ਹੈ। ਜਿੱਥੇ ਤਾਂ ਇਨ੍ਹਾਂ ਨੇ ਵਿਰੋਧ ਕਰਨਾ ਹੈ ਉੱਥੇ ਟੁਆਇਲਟਸ ਰੱਖ ਕੇ ਆਪਣੇ ਆਪ ਨੂੰ ਕਹਾਂਦੇ ਹਨ ਕਿ ਅਸੀਂ ਬਹੁਤ ਵੱਡੇ ਸੇਵਕ ਹਾਂ। ਮੈਂ ਇਨ੍ਹਾਂ ਨੂੰ

ਕਹਿਣਾ ਚਾਹੁੰਦਾ ਹਾਂ ਕਿ ਜਦੋਂ ਦਿੱਲੀ ਦੀਆਂ ਸੜਕਾਂ ਨੂੰ ਕਿਲ੍ਹਿਆਂ ਵਿੱਚ ਤਬਦੀਲ ਕੀਤਾ ਜਾ ਰਿਹਾ ਸੀ, ਸੜਕਾਂ ਤਾਂ ਇਨ੍ਹਾਂ ਦੀਆਂ ਹਨ, ਇਨ੍ਹਾਂ ਨੇ ਉੱਥੇ ਵੀ ਕੋਈ ਵਿਰੋਧ ਨਹੀਂ ਕੀਤਾ। ਸੋ, ਜਿਹੜੀ ਆਮ ਆਦਮੀ ਪਾਰਟੀ ਹੈ, ਇਹ ਭਾਜਪਾ ਦੇ ਨਾਲ ਰਲੀ ਹੋਈ ਹੈ। ਇਨ੍ਹਾਂ ਦੀ ਬਿਲਕੁਲ ਉਨ੍ਹਾਂ ਦੇ ਨਾਲ ਜੁਗਲਬੰਦੀ ਹੈ।

**ਸ਼੍ਰੀ ਸਭਾਪਤੀ:** ਗਵਰਨਰ ਐਡਰੈਸ ਤੇ ਬੋਲੋ ਜੀ।

**ਡਾਕਟਰ ਰਾਜ ਕੁਮਾਰ**: ਉਸ ਤੋਂ ਬਾਅਦ ਜੇਕਰ ਕੋਵਿਡ ਦੀ ਗੱਲ ਕਰੀਏ। ਸਭਾਪਤੀ ਸਾਹਿਬ, ਮੈਂ ਪਹਿਲਾਂ ਤਾਂ ਮਹਾਂਮਾਰੀ ਦੀ ਗੱਲ ਕਰ ਲਈ ਹੇ। ਉਸ ਤੋਂ ਬਾਅਦ ਜੇਕਰ ਆਪਾਂ ਕਿਸਾਨੀ ਤੋਂ ਅੱਗੇ ਹੋਰ ਚਾਰ ਕਦਮ ਚੱਲੀਏ ਤਾਂ ਮੈਂ ਸਮਝਦਾ ਹਾਂ ਕਿ ਸਭ ਤੋਂ ਜੋ ਇਤਿਹਾਸਕ ਕੰਮ ਮਾਨਯੋਗ ਮੁੱਖ ਮੰਤਰੀ ਜੀ ਪੰਜਾਬ ਨੇ ਕੀਤਾ, ਪੂਰੇ ਦੇਸ਼ ਦੇ ਵਿਚ ਸਭ ਤੋਂ ਇਤਿਹਾਸਕ ਕੰਮ ਕੀਤਾ ਹੈ, ਉਹ ਕਰਜ਼ ਮੁਆਫੀ ਹੈ। ਮੇਰੇ ਸਾਥੀ ਇੱਥੇ ਬੈਠੇ ਹਨ, ਇਹ ਪੰਜ ਵਾਰੀ ਪੰਜਾਬ ਦੇ ਮੁੱਖ ਮੰਤਰੀ ਰਹੇ ਹਨ, ਪੰਜ ਵਾਰ ਪੰਜਾਬ ਤੇ ਰਾਜ ਕੀਤਾ। ਅੱਜ ਮੈਨੂੰ ਇਹ ਟੋਟਲ ਦੱਸ ਦੇਣ ਕਿ ਇਨ੍ਹਾਂ ਨੇ ਕਿਸਾਨਾਂ ਦਾ ਕਿੰਨਾ ਕਰਜ਼ਾ ਮੁਆਫ ਕੀਤਾ ਹੈ। ਅਸੀਂ ਤਾਂ ਫਿਰ 4 ਹਜ਼ਾਰ 625 ਕਰੋੜ ਰੁਪਿਆ ਮੁਆਫ ਕੀਤਾ। ਇਹ ਦੱਸ ਦੇਣ ਇਨ੍ਹਾਂ ਨੇ ਟੋਟਲ ਕਿੰਨਾ ਮੁਆਫ ਕੀਤਾ ਹੈ। ਸੋ, ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ। ਮੈਨੂੰ ਲੱਗਦਾ ਸੀ ਕਿ ਜਿੰਨਾ ਕਰਜ਼ਾ ਮੁਆਫ ਹੋਣਾ ਸੀ, ਉਹ ਹੋ ਚੁੱਕਾ ਹੈ ਪਰੰਤੂ ਇੱਕ ਲੱਖ 13 ਹਜ਼ਾਰ ਹੋਰ ਕਿਸਾਨਾਂ ਦੀ ਕਰਜ਼ ਮੁਆਫੀ ਦਾ ਪ੍ਰਾਵਧਾਨ ਵੀ ਬਹੁਤ ਜਲਦੀ ਮੈਨੂੰ ਲੱਗਦਾ ਹੈ ਕਿ ਮਾਨਯੋਗ ਵਿੱਤ ਮੰਤਰੀ ਜੀ ਜ਼ਰੂਰ ਉਸ ਦਾ ਐਲਾਨ ਵੀ ਕਰਨਗੇ। ਮੈਨੂੰ ਹੋਰ ਖੁਸ਼ੀ ਹੈ ਕਿ ਸਾਡੇ ਨਾਨ ਐਗਰੀਕਲਚਰ ਲੇਬਰ, ਜਿਹੜੇ ਲੈਂਡਲੈਸ ਲੇਬਰ ਹਨ, ਜਿਨ੍ਹਾਂ ਕੋਲ ਜ਼ਮੀਨ ਨਹੀਂ ਹੈ, ਉਨ੍ਹਾਂ ਦੀ ਕਰਜ਼ ਮੁਆਫੀ ਬਹੁਤ ਜਲਦੀ ਕੀਤੀ ਜਾਵੇ ਕਿਉਂਕਿ 2 ਲੱਖ 83 ਹਜ਼ਾਰ ਦੇ ਕਰੀਬ ਸਾਡੇ ਲੈਂਡਲੈਸ ਲੇਬਰਰਜ਼ ਹਨ। ਮੈਂ ਸਮਝਦਾ ਹਾਂ ਕਿ ਇਹ ਵੀ ਇੱਕ ਬਹੁਤ ਵੱਡਾ ਇਤਿਹਾਸਕ ਕਦਮ ਹੋਵੇਗਾ।

ਸਭਾਪਤੀ ਸਾਹਿਬ, ਮੈਂ ਦੂਸਰੀ ਗੱਲ ਮਹਾਂਮਾਰੀ ਕੋਵਿਡ ਦੀ ਕਰ ਰਿਹਾ ਸੀ ਔਰ ਇਸ ਮਹਾਂਮਾਰੀ ਨਾਲ ਪੂਰੀ ਦੁਨੀਆਂ ਵਿਚ ਲਗਭਗ 25 ਲੱਖ ਜਾਨਾਂ ਜਾ ਚੁੱਕੀਆਂ ਹਨ ਔਰ ਸਾਡੇ ਪੂਰੇ ਦੇਸ਼ ਵਿਚ 1.5 ਲੱਖ ਦੇ ਕਰੀਬ ਜਾਨਾਂ ਜਾ ਚੁੱਕੀਆਂ ਹਨ। ਜੇਕਰ ਇਕੱਲੇ ਪੰਜਾਬ ਦੀ ਗੱਲ ਕਰੀਏ ਤਾਂ 5 ਹਜ਼ਾਰ 800 ਤੋਂ ਵੀ ਉੱਪਰ ਜਾਨਾਂ ਜਾ ਚੁੱਕੀਆਂ ਹਨ। 11 ਹਜ਼ਾਰ ਦੇ ਕਰੀਬ ਦਿੱਲੀ ਵਿੱਚ ਜਾਨਾਂ ਜਾ ਚੁੱਕੀਆਂ ਹਨ ਭਾਵੇਂ ਦਿੱਲੀ ਸਾਡੇ ਤੋਂ ਛੋਟਾ ਸੂਬਾ ਹੈ। ਇਨ੍ਹਾਂ ਹਾਲਾਤਾਂ ਦੇ ਵਿਚ ਮਾਨਯੋਗ ਮੁੱਖ ਸਾਹਿਬ ਨੇ ਜੋ ਫਰੰਟ ਤੋਂ as a Leader ਇੱਕ ਵਧੀਆ ਰੋਲ ਅਦਾ ਕੀਤਾ ਹੈ, ਮੈਂ ਉਸ ਦੀ ਸ਼ਲਾਘਾ ਕਰਦਾ ਹਾਂ। ਜਦੋਂ ਪੂਰੇ ਦੇਸ਼ ਵਿਚ ਇਕ ਐਸਾ ਮਾਹੌਲ, ਸ਼ਾਇਦ ਜਿੰਨੇ ਵੀ ਅਸੀਂ ਇੱਥੇ ਸਾਥੀ ਬੈਠੇ ਹਨ, ਦੇਸ਼ ਦੀ ਆਜ਼ਾਦੀ ਵਾਲਾ ਮਾਹੌਲ, ਜਦੋਂ ਲੋਕ

ਪੈਦਲ ਪਾਕਿਸਤਾਨ ਜਾ ਰਹੇ ਸੀ, ਪਾਕਿਸਤਾਨ ਤੋਂ ਹਿੰਦੁਸਤਾਨ ਆ ਰਹੇ ਸੀ, ਉਹ ਜਿਹੜਾ ਸਾਕਾ ਹੈ, ਉਹ ਮਾਹੌਲ ਇਸ ਕੋਵਿਡ ਦੌਰਾਨ ਪੂਰੇ ਹਿੰਦੁਸਤਾਨ ਦੇ ਵਿਚ ਦੇਖਣ ਨੂੰ ਮਿਲਿਆ ਹੈ। ਪਰੰਤੂ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਦੀ ਦੂਰਦਰਸ਼ੀ ਸੋਚ ਸਦਕਾ ਉਨ੍ਹਾਂ ਨੇ ਲਗਭਗ 5 ਲੱਖ ਪ੍ਰਵਾਸੀ ਮਜ਼ਦੂਰਾਂ ਨੂੰ ਪੌਣੇ ਚਾਰ ਸੌ ਦੇ ਕਰੀਬ ਸਪੈਸ਼ਲ ਟਰੇਨਜ਼ ਥਰੂ ਆਪਣੇ ਘਰ ਭੇਜਿਆ ਅਤੇ ਉਨ੍ਹਾਂ ਦਾ ਪੂਰਾ ਪ੍ਰਬੰਧ ਕੀਤਾ। ਇਹ ਬੜੇ ਮਾਣ ਵਾਲੀ ਗੱਲ ਹੈ ਕਿ ਉਸ ਵਿਚ ਸਾਰੇ ਜਿੰਨੇ ਵੀ ਪ੍ਰਵਾਸੀ ਸਾਡੇ ਬਾਹਰ ਗਏ ਸੀ, ਆਪਣੇ-ਆਪਣੇ ਪ੍ਰਦੇਸ਼ਾਂ ਵਿਚ ਗਏ ਸੀ, ਉਹ ਵਾਪਸ ਆਏ। ਇੰਨਾ ਹੀ ਨਹੀਂ, ਜਦੋਂ ਕੋਵਿਡ ਮਹਾਂਮਾਰੀ ਦਾ ਇੰਨਾ ਭਿਆਨਕ ਡਰ ਸੀ, ਉਸ ਭਿਆਨਕ ਡਰ ਵਿਚ ਨਾਂਦੇੜ ਤੋਂ ਸਾਡੇ 4000 ਦੇ ਕਰੀਬ ਸ਼ਰਧਾਲੂਆਂ ਨੂੰ ਲਿਆ ਕੇ ਸਪੈਸ਼ਲ ਕੁਆਰੰਟੀਨ ਸੈਂਟਰਾਂ ਦੇ ਵਿੱਚ ਰੱਖਿਆ ਗਿਆ। ਮਾਨਯੋਗ ਸਿਹਤ ਮੰਤਰੀ ਜੀ, ਸਰਦਾਰ ਬਲਬੀਰ ਸਿੰਘ ਸਿੱਧੂ ਜੀ ਬੈਠੇ ਹਨ, ਬਹੁਤ ਵਧੀਆ ਪ੍ਰਬੰਧ ਕੀਤਾ ਗਿਆ। ਇੰਨਾ ਹੀ ਨਹੀਂ ਜਿਹੜੇ ਸਾਡੇ 2000 ਦੇ ਕਰੀਬ ਬੱਚੇ ਕੋਟਾ ਵਿਚ ਸਨ, ਉਨ੍ਹਾਂ ਨੂੰ ਵੀ ਬੜਾ ਸੁਰੱਖਿਅਤ ਤਰੀਕੇ ਨਾਲ ਲਿਆਂਦਾ ਗਿਆ ਔਰ ਕੋਵਿਡ ਦੌਰਾਨ ਬਿਹਤਰ ਸੇਵਾਵਾਂ ਦਿੱਤੀਆਂ ਗਈਆਂ। ਮੈਂ ਆਪਣੇ ਸਾਰੇ ਡਾਕਟਰਜ਼, ਪੈਰਾਮੈਡੀਕਲ ਸਟਾਫ, ਪੁਲਿਸ ਆਫੀਸ਼ੀਅਲਜ਼, ਫਰੰਟ ਲਾਈਨ ਵਾਰੀਅਰਜ਼ ਦਾ ਬਹੁਤ ਧੰਨਵਾਦ ਕਰਦਾ ਹਾਂ। ਮੈਂ ਇਸ ਪਵਿੱਤਰ ਪਾਵਨ ਸਦਨ ਦਾ ਵੀ ਧੰਨਵਾਦੀ ਹਾਂ। ਪਾਰਲੀਮੈਂਟ ਦੇ ਵਿਚ ਸਾਡੇ ਸ਼ਹੀਦ ਹੋਏ ਕਿਸਾਨਾਂ ਦਾ ਨਾਮ ਤੱਕ ਨਹੀਂ ਲਿਆ ਗਿਆ ਔਰ ਇਸ ਪਾਵਨ ਸਦਨ ਦਾ ਮੈਂ ਰਿਣੀ ਹਾਂ, ਧੰਨਵਾਦੀ ਹਾਂ ਕਿ ਇਸ ਸਦਨ ਦੇ ਵਿਚ ਜਿੱਥੇ ਸਾਡੇ ਕਿਸਾਨ ਵੀਰ, ਜਿਹੜੇ ਇਸ ਅੰਦੋਲਨ ਵਿਚ ਸ਼ਹੀਦ ਹੋਏ, ਉਨ੍ਹਾਂ ਨੂੰ ਉੱਘੀਆਂ ਸ਼ਖਸੀਅਤਾਂ ਦੇ ਅਕਾਲ ਚਲਾਣੇ ਤੇ ਤਾਂ ਉਨ੍ਹਾਂ ਨੂੰ ਸ਼ਰਧਾਂਜਲੀ ਦਿੱਤੀ ਹੀ ਗਈ। ਉਸ ਦੇ ਨਾਲ ਜਿਹੜੇ ਕਿਸਾਨ ਵੀਰ ਸ਼ਹੀਦ ਹੋਏ, ਇਸ ਦੇ ਨਾਲ ਹੀ ਕੋਵਿਡ ਕਰਕੇ ਜਿੰਨੇ ਵੀ ਸਾਡੇ ਸਾਥੀ ਵਿਛੋੜਾ ਦੇ ਗਏ, ਉਨ੍ਹਾਂ ਨੂੰ ਜੋ ਸ਼ਰਧਾਂਜਲੀ ਦਿੱਤੀ ਗਈ, ਮੈਂ ਸਮਝਦਾ ਹਾਂ ਕਿ ਇਹ ਸਾਡੇ ਪਵਿੱਤਰ ਪਾਵਨ ਸਦਨ ਲਈ ਬਹੁਤ ਅੱਛਾ ਹੈ, ਮੈਂ ਉਨ੍ਹਾਂ ਨੂੰ ਇਸ ਦੇ ਲਈ ਬਹੁਤ-ਬਹੁਤ ਮੁਬਾਰਕਬਾਦ ਦਿੰਦਾ ਹਾਂ। ਔਰ ਮੈਂ ਕੋਵਿਡ-19 ਦੀ ਗੱਲ ਕਰ ਰਿਹਾ ਸੀ। ਕੋਵਿਡ-19 ਦੇ ਨਾਲ-ਨਾਲ ਜਿੱਥੇ ਸਾਡੇ ਮੰਤਰੀ ਸਰਦਾਰ ਬਲਬੀਰ ਸਿੰਘ ਸਿੱਧੂ ਜੀ ਦੱਸ ਰਹੇ ਸਨ, ਅਸੀਂ ਉਨ੍ਹਾਂ ਵੱਲੋਂ ਕੀਤੇ ਗਏ ਪ੍ਰਬੰਧ ਦੇਖੇ ਵੀ ਹਨ। ਜੇਕਰ ਕਿਸੇ ਫਲੈਗਸ਼ਿਪ ਸਕੀਮ ਦੀ ਗੱਲ ਕਰਨੀ ਹੋਵੇ, ਜੋ ਸਾਡੀ ਸਰਕਾਰ ਨੇ ਗਰੀਬਾਂ ਲਈ ਕੀਤਾ ਹੈ ਤਾਂ ਮੈਨੂੰ ਸਭ ਤੋਂ ਵਧੀਆ ਕੰਮ ਸਿਹਤ ਦੇ ਖੇਤਰ ਵਿੱਚ ਕੀਤਾ ਗਿਆ ਲੱਗਦਾ ਹੈ।ਮੈਂ ਸਮਝਦਾ ਹਾਂ ਕਿ ਜਿਹੜੀ ਸਰਬੱਤ ਸਿਹਤ ਬੀਮਾ ਯੋਜਨਾ ਹੈ, ਜੋ ਕਿ ਲਾਗੂ ਕੀਤੀ ਗਈ ਹੈ, ਇਹ ਬਹੁਤ ਹੀ ਵਧੀਆ ਕੰਮ ਕੀਤਾ ਹੈ।(ਥੰਪਿੰਗ) ਉਸ ਦੇ ਲਈ ਮੈਂ ਸਮਝਦਾ ਹਾਂ ਕਿ ਇਹ ਇੱਕ ਬੜਾ ਇਤਿਹਾਸਕ ਕੰਮ ਹੈ।

**ਸ਼੍ਰੀ ਸਭਾਪਤੀ:** ਡਾਕਟਰ ਰਾਜ ਕੁਮਾਰ ਚੱਬੇਵਾਲ ਜੀ, ਵਾਈਂਡ ਅੱਪ ਕਰੋ ਜੀ।

**ਡਾਕਟਰ ਰਾਜ ਕੁਮਾਰ:** ਹਾਂ ਜੀ, ਮੈਂ ਵਾਈਂਡ ਅੱਪ ਕਰਨ ਲੱਗਿਆ ਹਾਂ ਜੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਲਗਭਗ ਜਿਹੜੇ 14 ਲੱਖ 96 ਹਜ਼ਾਰ ਪਰਿਵਾਰ ਹਨ, ਜੋ ਕਿ socio-economic caste sense ਦੇ ਵਿੱਚ ਆਉਂਦੇ ਹਨ, ਜਿਨ੍ਹਾਂ ਨੂੰ 60 ਪਰਸੈਂਟ ਸ਼ੇਅਰ ਮਿਲਦਾ ਹੈ, ਉਸ ਵਿੱਚੋਂ 97 ਕਰੋੜ ਰੁਪਿਆ ਕੇਂਦਰ ਸਰਕਾਰ ਦਿੰਦੀ ਹੈ ਔਰ ਬਾਕੀ 375 ਕਰੋੜ ਰੁਪਿਆ ਪੰਜਾਬ ਸਰਕਾਰ ਖਰਚ ਕਰ ਰਹੀ ਹੈ। ਮੈਂ ਸਮਝਦਾ ਹਾਂ ਕਿ ਸਰਬੱਤ ਸਿਹਤ ਬੀਮਾ ਯੋਜਨਾ ਦੀ ਜਿੰਨੀ ਪ੍ਰਸੰਸਾ ਕੀਤੀ ਜਾਵੇ, ਉੱਨੀ ਹੀ ਘੱਟ ਹੈ। ਲਗਭਗ ਇੱਕ ਲੱਖ ਦੇ ਕਰੀਬ ਡਾਇਲਸਿਸ ਹੋਏ ਹਨ। ਲਗਭਗ 9 ਹਜ਼ਾਰ ਦੇ ਕਰੀਬ ਹਾਰਟ ਸਰਜਰੀਜ਼ ਹੋਈਆਂ ਹਨ ਔਰ ਹਜ਼ਾਰਾਂ ਦੇ ਵਿੱਚ ਜੁਆਇੰਟ ਰਿਪਲੇਸਮੈਂਟਸ ਹੋਈਆਂ ਹਨ। ਸੋ, ਇਹ ਜਿਹੜੀ ਸਰਬੱਤ ਸਿਹਤ ਬੀਮਾ ਯੋਜਨਾ ਹੈ, ਇਹ ਪੰਜਾਬ ਦੀ ਲਗਭਗ 70 ਪ੍ਰਤੀਸ਼ਤ ਆਬਾਦੀ ਨੂੰ ਕਵਰ ਕਰ ਰਹੀ ਹੈ। ਮੈਂ ਮਾਨਯੋਗ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਦਾ ਬਹੁਤ ਧੰਨਵਾਦ ਕਰਦਾ ਹਾਂ ਔਰ ਇਸ ਦੇ ਨਾਲ ਹੀ ਸਾਡੇ ਮਾਨਯੋਗ ਕੈਬਨਿਟ ਮਨਿਸਟਰ ਭਾਰਤ ਭੂਸ਼ਣ ਆਸ਼ੂ ਜੀ ਵੀ ਬੈਠੇ ਹਨ, ਉਨ੍ਹਾਂ ਦਾ ਵੀ ਧੰਨਵਾਦ ਕਰਦਾ ਹੈ। ਸਾਡੇ ਸਾਰੇ ਵਿਧਾਇਕਾਂ ਦੀ ਬੇਨਤੀ ਨੂੰ ਕਬੂਲ ਕਰਦੇ ਹੋਏ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਨੇ ਲਗਪਗ 250 ਲੱਖ ਦੇ ਕਰੀਬ ਸਮਾਰਟ ਕਾਰਡ ਬਣਾਏ ਹਨ। ਜਿਹੜੇ ਲੋਕ ਪਿਛਲੀਆਂ ਸਰਕਾਰਾਂ ਵਿੱਚ ਡਿਜ਼ਰਵ ਕਰਦੇ ਸਨ ਜਾਂ ਜਿਨ੍ਹਾਂ ਦੇ ਬਣਨੇ ਚਾਹੀਦੇ ਸਨ, ਉਨ੍ਹਾਂ ਦੇ ਕਾਰਡ ਨਹੀਂ ਬਣੇ ਪਰੰਤੂ ਅੱਜ ਸਾਡੀ ਸਰਕਾਰ ਅਤੇ ਕੈਬਨਿਟ ਮਨਿਸਟਰ ਭਾਰਤ ਭੂਸ਼ਣ ਆਸ਼ੂ ਜੀ ਦੀ ਰਹਿਨੁਕਾਈ ਸਦਕਾ ਲਗਭਗ 9.50 ਲੋਕਾਂ ਨੂੰ ਸਮਾਰਟ ਕਾਰਡ ਬਣਾ ਕੇ ਫਰੀ ਰਾਸ਼ਨ ਮੁਹੱਈਆ ਕਰਵਾਇਆ ਹੈ। ਉਨ੍ਹਾਂ ਲੋਕਾਂ ਨੂੰ ਸਰਬੱਤ ਸਿਹਤ ਬੀਮਾ ਯੋਜਨਾ ਤਹਿਤ ਵੀ ਬਹੁਤ ਫਾਇਦਾ ਮਿਲੇਗਾ। ਸੋ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਸ਼੍ਰੀ ਸਭਾਪਤੀ ਜੀ ਆਪ ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਸਮਾਂ ਦਿੱਤਾ। ਮੈਂ ਇਨ੍ਹਾਂ ਲਾਈਨਾਂ ਦੇ ਨਾਲ ਸਮਾਪਤੀ ਕਰਨ ਲੱਗਿਆ ਹਾਂ:-

*b/kj Qyd dks ft+n~n gS] fctfy;ka fxjkus dh]*

*m/kj mUgsa Hkh /kqu gS] vkf'k;ka cukus dh]*

ਸੋ, ਅਸੀਂ ਕੰਮ ਕਰਦੇ ਰਹਾਂਗੇ।

**ਸ਼੍ਰੀ ਸਭਾਪਤੀ:** ਧੰਨਵਾਦ ਜੀ, ਧੰਨਵਾਦ। ਹਾਂ ਜੀ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ (ਬਰਨਾਲਾ):** ਚੇਅਰਮੈਨ ਸਾਹਿਬ, ਤੁਹਾਡਾ ਧੰਨਵਾਦ ਜੀ। ਚੇਅਰਮੈਨ ਸਾਹਿਬ, ਮੇਰੇ ਨਾਲੋਂ ਪਹਿਲਾਂ ਮੈਂਬਰ ਸਾਹਿਬ ਬੋਲੇ ਸਨ। ਸਾਡੀਆਂ ਇੱਥੇ ਪੰਜਾਬ ਦੀਆਂ ਬੱਚੀਆਂ, ਧੀਆਂ ਜਿਨ੍ਹਾਂ ਦੀ ਇੱਥੇ ਡਿਊਟੀ ਲੱਗਦੀ ਹੈ, ਉਹ ਖੜ੍ਹੀਆਂ ਸਨ। ਤੁਸੀਂ ਦੇਖੋ, ਜਿਹੜੀ ਗੱਲ ਮੈਂਬਰ ਸਾਹਿਬ ਨੇ

ਕਹੀ, ਉਹ ਨਹੀਂ ਕਹਿਣੀ ਚਾਹੀਦੀ ਸੀ। ਮੀਡੀਆ ਸਾਰਾ ਉੱਪਰ ਗੈਲਰੀ ਵਿੱਚ ਬੈਠਾ ਹੈ, ਇਹ ਗੱਲ ਕੱਲ੍ਹ ਨੂੰ ਅਖਬਾਰਾਂ ਵਿੱਚ ਵੀ ਜਾਵੇਗੀ। ਪੰਜਾਬ ਦੇ ਲੋਕਾਂ ਨੂੰ ਕੀ ਮੈਸੇਜ ਜਾਵੇਗਾ ਕਿ ਜਿਹੜੇ ਲੋਕ ਸਾਨੂੰ ਵੋਟਾਂ ਪਾ ਕੇ ਇਸ ਪਵਿੱਤਰ ਸਦਨ ਵਿੱਚ ਭੇਜਦੇ ਹਨ, ਅਸੀਂ ਇੱਥੇ ਬੈਠ ਕੇ ਇੱਦਾਂ ਦੀ ਗੱਲਾਂ ਕਰਦੇ ਹਾਂ। ਸਾਡੀਆਂ ਪੰਜਾਬ ਦੀਆਂ ਧੀਆਂ, ਭੈਣਾਂ ਨੂੰ ਕੀ ਮੈਸੇਜ ਜਾਵੇਗਾ। ਇੱਦਾਂ ਦੀ ਸ਼ਬਦਾਵਲੀ ਇਕੱਲੇ ਮੈਂਬਰ ਸਾਹਿਬ ਨੇ ਨਹੀਂ ਬਲਕਿ ਕੁਝ ਮੰਤਰੀ ਵੀ ਕਹਿ ਰਹੇ ਸਨ, ਜੋ ਕਿ ਅਜਿਹੀ ਸ਼ਬਦਾਵਲੀ ਕਹਿਣੀ ਸਹੀ ਨਹੀਂ ਹੈ। ਸੋ, ਇਸ ਤਰ੍ਹਾਂ ਦੀ ਸ਼ਬਦਾਵਲੀ ਦੀ ਅਸੀਂ ਸਖਤ ਸ਼ਬਦਾਂ ਵਿੱਚ ਨਿੰਦਾ ਕਰਦੇ ਹਾਂ।

(ਇਸ ਸਮੇਂ ਸਲਾਹਕਾਰ/ਮੁੱਖ ਮੰਤਰੀ, ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸ਼੍ਰੀ ਸਭਾਪਤੀ:** ਢਿੱਲੋਂ ਜੀ, ਤੁਸੀਂ ਬੈਠ ਜਾਓ। ਬੈਠ ਜਾਓ। ਚਲੋ, ਪੁਆਇੰਟ ਆਫ ਆਰਡਰ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਕੁਸਲਦੀਪ ਸਿੰਘ ਕਿੱਕੀ ਢਿੱਲੋਂ):** ਪਹਿਲੀ ਗੱਲ ਤਾਂ ਮੈਂ ਮੈਂਬਰ ਸਾਹਿਬ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਥੋੜ੍ਹਾ ਜਿਹਾ ਰਿਕਾਰਡ ਕਢਵਾ ਕੇ ਦੇਖ ਲਓ। ਪਤਾ ਲੱਗ ਜਾਣਾ ਹੈ ਕਿ ਕਿਹਨੇ ਕੀ ਕਿਹਾ ਹੈ। ਦੂਜੀ ਬੇਨਤੀ ਇਹ ਹੈ ਕਿ ਤੁਸੀਂ ਆ ਕੇ ਇਹ ਗੱਲ ਸ਼ੁਰੂ ਕੀਤੀ, ਜੋ ਗੱਲ ਮੈਂ ਕਹੀ ਹੈ, ਉਹ ਮੈਂ ਜ਼ਿੰਮੇਵਾਰੀ ਨਾਲ ਕਹੀ ਹੈ ਅਤੇ ਅੱਜ ਮੈਂ ਫਿਰ ਕਹਿੰਦਾ ਹਾਂ ਕਿ ਤੁਸੀਂ ਇਸ ਗੱਲ ਨੂੰ ਐਡਵੋਕੇਟ ਕਰਦੇ ਹੋ ਕਿ ਜੋ ** ** ਨੇ ਆਪ ਵਾਈਫ ਨਾਲ ਕੀਤਾ ਹੈ, ਉਹ ਠੀਕ ਕੀਤਾ ਹੈ। ਤੁਹਾਡਾ ਕਹਿਣ ਦਾ ਕੀ ਮਤਲਬ ਹੈ? (ਵਿਘਨ)(ਸ਼ੋਰ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਤੁਸੀਂ ਬੈਠ ਜਾਓ। ਪਲੀਜ਼ ਬੈਠ ਜਾਓ। Dhillon Sahib, please address the Chair that is not the way. (*interruptions)* ਹੁਣ ਤੁਸੀਂ ਪਲੀਜ਼ ਬੈਠ ਜਾਓ। ਜੋ ਵੀ ਨਾਂ ਲਿਆ ਗਿਆ ਹੈ, ਉਹ ਐਕਸਪੰਜ ਕਰ ਦਿੱਤਾ ਜਾਵੇ। ਸ਼੍ਰੀ ਗੁਰਮੀਤ ਸਿੰਘ ਜੀ, ਪਲੀਜ਼ ਤੁਸੀਂ ਕੰਟੀਨਿਊ ਕਰੋ।(ਵਿਘਨ)(ਸ਼ੋਰ)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਜੇਕਰ ਕਿਸੇ ਮੀਆਂ ਬੀਬੀ ਦੀ ਗੱਲ ਨਹੀਂ ਬਣਦੀ ਤਾਂ ਉਹ ਅਲੱਗ ਹੋ ਸਕਦੇ ਹਨ। ਇਸ ਵਿੱਚ ਏਨੀ ਵੱਡੀ ਕੀ ਗੱਲ ਹੈ। (ਵਿਘਨ)(ਸ਼ੋਰ)

**ਸ਼੍ਰੀ ਸਭਾਪਤੀ:** ਢਿੱਲੋਂ ਸਾਹਿਬ, ਪਲੀਜ਼ ਤੁਸੀਂ ਬੈਠ ਜਾਓ। ਢਿੱਲੋਂ ਸਾਹਿਬ, ਪਲੀਜ਼ ਤੁਸੀਂ ਬੈਠ ਜਾਓ। (ਵਿਘਨ)(ਸ਼ੋਰ) ਢਿੱਲੋਂ ਸਾਹਿਬ, please address the chair. That is not the way ਪਲੀਜ਼ ਹੁਣ ਬੈਠ ਜਾਓ। ਜੋ ਵੀ ਨਾਮ ਲਿਆ ਐਕਸਪੰਜ ਕੀਤਾ ਜਾਵੇਗਾ। ਮੀਤ ਜੀ ਪਲੀਜ਼ ਕੰਟੀਨਿਊ ਕਰੋ।I will not let him talk again. ਤੁਸੀਂ ਬੈਠ ਜਾਓ।ਢਿੱਲੋਂ ਸਾਹਿਬ, please be calm.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਚੇਅਰਮੈਨ ਸਾਹਿਬ, ਅਸੀਂ ਤਾਂ ਨਵੇਂ ਬੰਦੇ ਹਾਂ। ਅਸੀਂ ਸਦਨ ਵਿੱਚ ਪਹਿਲੀ ਵਾਰੀ ਆਏ ਸੀ। ਇਹ ਸਾਰੇ ਸੀਨੀਅਰ ਹਨ। ਅਸੀਂ ਇਨ੍ਹਾਂ ਤੋਂ ਸਿੱਖਣਾ ਹੈ।

**ਸ਼੍ਰੀ ਸਭਾਪਤੀ:** ਮੀਤ ਜੀ, ਪਲੀਜ਼ ਇੱਕ ਮਿੰਟ ਮੇਰੀ ਬੇਨਤੀ ਸੁਣ ਲਵੋ। Please stay with the Governor's Address. ਫੇਰ ਕੋਈ ਰੌਲਾ ਨਹੀਂ ਪੈਂਦਾ when you go out of that way ਫੇਰ ਰੌਲਾ ਪੈਂਦਾ ਹੈ। Please continue.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਮੈਂ ਉਹੀ ਗੱਲ ਕਰ ਰਿਹਾ ਹਾਂ ਕਿ ਅਸੀਂ ਤਾਂ ਪਹਿਲੀ ਵਾਰੀ ਆਏ ਸੀ। ਇਹ ਸੀਨੀਅਰ ਬੰਦੇ ਸੀ। ਅਸੀਂ ਇਨ੍ਹਾਂ ਤੋਂ ਸਿੱਖਣਾ ਸੀ। ਗਵਰਨਰ ਸਾਹਿਬ ਦਾ ਭਾਸ਼ਣ ਹੋਇਆ। ਚਾਹੇ ਸਾਡੇ ਸੱਤਾ ਧਿਰ ਦੇ ਲੋਕ ਹਨ ਚਾਹੇ ਕੋਈ ਵੀ ਹੈ ਜਦੋਂ ਭਾਸ਼ਣ ਸ਼ੁਰੂ ਕਰਦਾ ਹੈ ਤਾਂ ਕਹਿੰਦਾ ਹੈ ਕਿ "ਇਸ ਪਵਿੱਤਰ ਸਦਨ ਵਿੱਚ"। ਪਰ ਜਿੰਨਾ ਝੂਠ ਇਸ ਪਵਿੱਤਰ ਸਦਨ ਵਿੱਚ ਬੋਲਿਆ ਜਾਂਦਾ ਹੈ ਪੰਜਾਬ ਵਿੱਚ ਤਾਂ ਕੀ ਕਿਸੇ ਵੀ ਕੋਨੇ ਵਿੱਚ ਇੰਨਾ ਝੂਠ ਨਹੀਂ ਬੋਲਿਆ ਜਾਂਦਾ।

**Mr. Chairman:** Meet ji, please stay with the matter.

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਗਵਰਨਰ ਸਾਹਿਬ ਨੇ ਵੀ ਚਲੋ ਸਰਕਾਰ ਨੇ ਭਾਸ਼ਣ ਦੇ ਦਿੱਤਾ ਅਤੇ ਉਨ੍ਹਾਂ ਨੇ ਪੜ੍ਹ ਦਿੱਤਾ। ਕੱਲ੍ਹ ਵੀ ਇੱਥੇ ਵੱਡੀਆਂ ਵੱਡੀਆਂ ਗੱਲਾਂ ਹੋਈਆਂ। 9600 ਸਮਾਰਟ ਸਕੂਲ ਬਣਾ ਦਿੱਤੇ। ਜਿਹੜੀ ਸਿਹਤ ਬੀਮਾ ਯੋਜਨਾ, ਹੁਣ ਵੀ ਮੈਂਬਰ ਸਾਹਿਬ ਜ਼ਿਕਰ ਕਰ ਰਹੇ ਸੀ। ਪਰ ਅਸਲੀਅਤ ਸਾਨੂੰ ਵੀ ਪਤਾ ਹੈ ਕਿ ਪੰਜਾਬ ਦੇ ਸਕੂਲਾਂ ਦੀ ਕੀ ਹਾਲਤ ਹੈ। ਸਪੀਕਰ ਸਾਹਿਬ ਚਲੇ ਗਏ ਹਨ। ਇਹ ਉਨ੍ਹਾਂ ਦੇ ਹਲਕੇ ਦੀ ਖਬਰ ਹੈ। ਸਾਨੂੰ ਪਤਾ ਹੈ ਕਿ ਜਿਹੜੇ ਸਾਡੇ ਟੀਚਰ ਹਨ ਉਨ੍ਹਾਂ ਤੇ ਬੋਝ ਪਾ ਦਿੱਤਾ ਉਨ੍ਹਾਂ ਦੀ ਡਿਊਟੀ ਲਗਾ ਦਿੱਤੀ ਕਿ ਤੁਸੀਂ ਜਿੱਥੋਂ ਮਰਜ਼ੀ ਫੰਡ ਲੈ ਕੇ ਆਓ ਪਿੰਡਾਂ ਵਿੱਚ ਜਾ ਕੇ ਜਿਸ ਮਰਜ਼ੀ ਅੱਗੇ ਜਾ ਕੇ ਝੋਲੀ ਅੱਡੋ। ਤੁਸੀਂ ਸਕੂਲਾਂ ਨੂੰ ਸਮਾਰਟ ਬਣਾਉਣਾ ਹੈ। ਉਹ ਵਿਚਾਰੇ ਗਲੀ ਗਲੀ ਤੁਰੇ ਫਿਰਦੇ ਹਨ। ਸਾਰੇ ਪਿੰਡਾਂ ਵਿੱਚੋਂ ਪੈਸੇ ਇਕੱਠੇ ਕਰਦੇ ਤੁਰੇ ਫਿਰਦੇ ਹਨ। ਇਸ ਵਿੱਚ ਸਰਕਾਰ ਦੀ ਕੀ ਕੰਟਰੀਬਿਊਸ਼ਨ ਹੈ। ਜਿਹੜੀਆਂ ਅਸਾਮੀਆਂ ਭਰਨੀਆਂ ਸਨ ਸਰਕਾਰ ਤਾਂ ਉਹ ਵੀ ਨਹੀਂ ਭਰ ਸਕੀ। ਸਪੀਕਰ ਸਾਹਿਬ ਦੇ

ਹਲਕੇ ਦਾ ਪਿੰਡ ਮੀਆਂਪੁਰ ਹੈ। ਉੱਥੇ 5 ਲੈਕਚਰਾਰ ਹਨ ਉੱਥੇ ਇੱਕ ਵੀ ਪੋਸਟ ਨਹੀਂ ਭਰੀ ਹੋਈ। ਮੇਰੇ ਤੋਂ ਪਹਿਲਾਂ ਮਾਨਸਾ ਜ਼ਿਲ੍ਹੇ ਦੇ ਮੈਂਬਰ ਸਾਹਿਬਾਨ ਬੋਲੇ ਹਨ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ):** ਮੀਆਂਪੁਰ ਤਾਂ ਰੋਪੜ ਹਲਕੇ ਦਾ ਪਿੰਡ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਹਾਂ ਜੀ, ਸਪੀਕਰ ਸਾਹਿਬ ਦੇ ਜ਼ਿਲ੍ਹੇ ਦਾ ਪਿੰਡ ਹੈ। ਉਹ ਹੁਣ ਚਲੇ ਗਏ ਹਨ।

**ਸ਼੍ਰੀ ਸਭਾਪਤੀ:** ਮੀਤ ਜੀ, ਪਲੀਜ਼ ਕੰਟੀਨਿਊ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਮਾਨਸਾ ਤੋਂ ਬੁੱਧ ਰਾਮ ਜੀ ਬੈਠੇ ਹਨ ਇਹ ਪਹਿਲਾਂ ਬੋਲੇ ਹਨ। ਲੈਕਚਰਾਰਾਂ ਦੀਆਂ ਪੋਸਟਾਂ ਖਾਲੀ ਹਨ। ਹਾਲੇ ਅਸੀਂ ਕਹਿ ਰਹੇ ਹਾਂ ਕਿ ਸਕੂਲ ਸਮਾਰਟ ਬਣਾ ਦਿੱਤੇ ਹਨ। ਵੈਸੇ ਕੋਈ ਇੱਕ-ਦੋ ਸਕੂਲਾਂ ਦਾ ਮਸਲਾ ਨਹੀਂ ਹੈ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ:** ਪੁਆਇੰਟ ਆਫ ਆਰਡਰ। ਸਭਾਪਤੀ ਜੀ ਇਹ ਮੇਰਾ ਛੋਟਾ ਵੀਰ ਹੈ। ਪਹਿਲੀ ਗੱਲ ਤਾਂ ਮੈਂ ਇਸ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜੋ ਸਰਬੱਤ ਯੋਜਨਾ ਦੀ ਗੱਲ ਕੀਤੀ ਹੈ ਤਾਂ ਉਸ ਦੇ ਤਹਿਤ 5 ਲੱਖ 53 ਹਜਾਰ ਬੰਦਿਆਂ ਨੇ ਇਲਾਜ ਕਰਵਾਇਆ। ਤੁਸੀਂ ਸਕੂਲਾਂ ਦੀ ਗੱਲ ਕਰਦੇ ਹੋ ਤਾਂ ਜਿਹੜਾ ਤੁਸੀਂ ਦਿੱਲੀ ਮਾਡਲ, ਦਿੱਲੀ ਮਾਡਲ ਕਰਦੇ ਸੀ ਤਾਂ ਜਦੋਂ ਕੋਵਿਡ ਆਇਆ ਸੀ ਤਾਂ ਦਿੱਲੀ ਮਾਡਲ ਕਿੱਧਰ ਚਲਾ ਗਿਆ ਸੀ। ਪੰਜਾਬ ਨੇ ਬਹੁਤ ਬਿਹਤਰ ਕੰਮ ਕੀਤਾ ਹੈ। ਦਿੱਲੀ ਰੋਜ਼ 8000 ਬੰਦਾ ਆਉਂਦਾ ਸੀ। ਸੰਭਾਲਣ ਨੂੰ ਜਗ੍ਹਾ ਨਹੀਂ ਉਹ ਹੱਥ ਖੜ੍ਹੇ ਕਰ ਗਏ ਤਾਂ ਵਿੱਚ ਸੈਂਟਰ ਗੌਰਮਿੰਟ ਨੂੰ ਇਲਵਾਲਵ ਹੋਣਾ ਪਿਆ ਸੀ।

**ਸ਼੍ਰੀ ਸਭਾਪਤੀ:** ਸਿੱਧੂ ਸਾਹਿਬ, ਤੁਹਾਡਾ ਧੰਨਵਾਦ ਜੀ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਇਸ ਗੱਲ ਦਾ ਵੀ ਮੈਂ ਜਵਾਬ ਦੇਵਾਂਗਾ। ਇਨ੍ਹਾਂ ਦਾ ਵੀ ਮੈਂ ਜਵਾਬ ਦੇਵਾਂਗਾ।

**Mr.Chairman:** Meet ji, please if you can contain your matter ਉਹ ਜ਼ਿਆਦਾ ਚੰਗਾ ਹੋਵੇਗਾ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਰ, ਤੁਸੀਂ ਪੁਆਇੰਟ ਆਫ ਆਰਡਰ ਦੇ ਦਿੰਦੇ ਹੋ। ਮੈ ਤਾਂ ਤੁਹਾਨੂੰ ਹੀ ਅਡਰੈਸ ਕਰ ਰਿਹਾ ਹਾਂ।

**ਸ਼੍ਰੀ ਸਭਾਪਤੀ:** ਇੱਕੋ ਹੀ ਦਿੱਤਾ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਦੋ ਵਾਰੀ ਦੇ ਦਿੱਤਾ ਹੈ। ਸਰ ਜਿਹੜੇ ਸਮਾਰਟ ਸਕੂਲਾਂ ਦੀ ਗੱਲ ਕਰਦੇ ਹਨ ਪ੍ਰਾਇਮਰੀ ਸਕੂਲਾ ਬਾਬਾ ਆਲਾ ਅਤੇ ਪ੍ਰਾਇਮਰੀ ਸਕੂਲ ਸੰਧੂ ਪੱਤੀ, ਇਹ 15 ਦਿਨ ਦੀ ਗੱਲ ਹੈ ਜੀ ਇੱਕ ਸਕੂਲ ਦਾ ਸਵਾ ਲੱਖ ਬਿਲ ਖੜ੍ਹਾ ਹੈ ਅਤੇ ਇੱਕ ਸਕੂਲ ਦਾ ਡੇਢ ਲੱਖ ਬਿਲ ਖੜ੍ਹਾ ਹੈ। SDO ਨੇ ਕੁਨੈਕਸ਼ਨ ਕੱਟ ਦਿੱਤਾ। ਦੋ ਦਿਨ ਬੱਚੇ ਬਿਨਾਂ ਪਾਣੀ ਤੋਂ ਬੈਠੇ ਰਹੇ। ਸਕੂਲਾਂ ਵਿੱਚ ਪੀਣ ਵਾਲਾ ਪਾਣੀ ਨਹੀਂ ਸੀ। ਅਸੀਂ ਸਮਾਰਟ ਸਕੂਲ ਦੀਆ ਗੱਲਾਂ ਕਰਦੇ ਹਾਂ। ਇੱਥੇ ਵਿੱਤ ਮੰਤਰੀ ਸਾਹਿਬ ਬੈਠੇ ਹਨ। ਇਹ ਦੱਸਣ ਕਿ ਇਨ੍ਹਾਂ ਨੇ 4 ਸਾਲਾਂ ਵਿੱਚ ਕਿਹੜੇ ਬਜਟ ਵਿੱਚ ਸਕੂਲਾਂ ਦੇ ਬਿਲ ਭਰਨ ਦੀ ਪ੍ਰੋਵੀਜ਼ਨ ਰੱਖੀ ਹੈ। ਸਰ ਸਕੂਲ ਤਾਂ ਕੁੰਡੀਆਂ ਤੇ ਚੱਲ ਰਹੇ ਹਨ। ਅਸੀਂ ਗੱਲਾਂ ਕਰਦੇ ਹਾਂ ਕਿ ਸਕੂਲਾਂ ਦੇ ਦਿੱਲੀ ਨਾਲੋਂ ਚੰਗੇ ਰਿਜ਼ਲਟ ਲਿਆ ਦਿੱਤੇ। ਇਹ ਸਾਰਿਆਂ ਨੂੰ ਪਤਾ ਹੈ ਕਿ ਜਦੋਂ ਕੋਵਿਡ ਸ਼ੁਰੂ ਹੋਇਆ ਤਾਂ ਸਰਕਾਰੀ ਸਕੂਲਾਂ ਵਿੱਚ 10ਵੀਂ ਦਾ ਹਾਲੇ ਇੱਕ ਪੇਪਰ ਹੋਇਆ ਸੀ। ਉਸ ਤੋਂ ਬਾਅਦ ਸਾਰਿਆਂ ਨੂੰ ਕਹਿ ਦਿੱਤਾ ਕਿ ਅਸੀਂ ਦਿੱਲੀ ਨਾਲੋਂ ਚੰਗੇ ਰਿਜ਼ਲਟ ਲੈ ਕੇ ਆਉਣੇ ਹਨ। ਇੰਟਰਨਲ ਅਸੈਸਮੈਂਟ ਤੇ ਸਾਰੇ ਬੱਚੇ ਪਾਸ ਕੀਤੇ ਗਏ। ਉਸ ਦੇ ਇੱਥੇ ਗੋਗੇ ਗਾਏ ਜਾ ਰਹੇ ਹਨ ਕਿ ਅਸੀਂ ਰਿਜ਼ਲਟ ਚੰਗੇ ਲਿਆ ਦਿੱਤੇ। ਸਾਨੂੰ ਕੋਈ ਕਹਿਣ ਦੀ ਜ਼ਰੂਰਤ ਨਹੀਂ ਹੈ।ਅਸੀਂ ਦਿੱਲੀ ਵਿੱਚ ਤੀਜੀ ਵਾਰੀ ਇਲੈਕਸ਼ਨ ਲੜੀ ਹੈ। ਅਸੀਂ ਉੱਥੇ ਇਹ ਕਹਿ ਕੇ ਇਲੈਕਸ਼ਨ ਲੜੀ ਹੈ ਕਿ ਦਿੱਲੀ ਦੇ ਲੋਕੋ ਜੇ ਅਸੀਂ ਕੰਮ ਕੀਤਾ ਹੈ ਤਾਂ ਵੋਟਾਂ ਪਾ ਦਿਓ ਤੇ ਆਮ ਆਦਮੀ ਪਾਰਟੀ ਨੂੰ ਦਿੱਲੀ ਦੇ ਲੋਕਾਂ ਨੂੰ 70 ਵਿੱਚੋਂ 62 ਸੀਟਾਂ ਦਿੱਤੀਆਂ ਔਰ ਕਾਂਗਰਸ ਪਾਰਟੀ ਨੂੰ ਤੀਜੀ ਵਾਰ ਜ਼ੀਰੋ ਸੀਟ ਦਿੱਤੀ ਹੈ। ਅਸੀਂ ਕੰਮ ਦੀ ਰਾਜਨੀਤੀ ਕਰਦੇ ਹਾਂ। ਚੇਅਰਮੈਨ ਸਾਹਿਬ, ਜਿਹੜੇ ਦਿੱਲੀ ਦੇ ਵਿੱਚ ਕੇਸਿਜ਼ ਵਧੇ ਹਨ, ਦਿੱਲੀ ਦੇਸ਼ ਦੀ ਰਾਜਧਾਨੀ ਹੈ। ਜੇ ਕੋਵਿਡ ਆਇਆ ਤਾਂ ਉਹ ਕਿੱਥੋਂ ਆਇਆ, ਉਹ ਬਾਹਰਲੇ ਦੇਸ਼ਾਂ ਤੋਂ ਆਇਆ। ਇੰਟਰਨੈਸ਼ਨਲ ਏਅਰਪੋਰਟ ਦਿੱਲੀ ਵਿੱਚ ਹੀ ਹੈ ਤਾਂ ਉੱਥੇ ਕੋਵਿਡ ਨੇ ਆਉਣਾ ਹੀ ਸੀ। ਉੱਥੇ ਜਿਹੜੇ ਇੰਪਲਾਈ ਕੰਮ ਕਰਦੇ ਹਨ, ਉਹ ਸਾਰੇ ਦਿੱਲੀ ਦੇ ਰਹਿਣ ਵਾਲੇ ਹਨ। ਸੋ, ਅਸੀਂ ਉੱਥੇ ਟੈਸਟਿੰਗ ਵੀ ਜ਼ਿਆਦਾ ਕੀਤੀ। ਉੱਥੇ ਜ਼ਿਆਦਾ ਕੇਸਿਜ਼ ਆਉਣ ਦਾ ਕਾਰਨ ਵੀ, ਕਿਉਂਕਿ ਉੱਥੇ ਬੜਾ ਡੈਂਸਿਲੀ ਹੀ ਪਾਪੂਲੇਟਡ ਹੈ। ਅਸੀਂ ਉੱਥੇ ਜਿਹੜੀ ਲੜਾਈ ਸੀ, ਉਹ ਲੜੀ। ਬਾਕੀ ਦਿੱਲੀ ਵਿੱਚ ਕੰਮ ਹੋ ਰਿਹਾ ਹੈ ਜਾਂ ਨਹੀਂ ਹੋ ਰਿਹਾ ਹੈ, ਇਹ ਸਾਰਿਆਂ ਨੂੰ ਪਤਾ ਹੈ। ਚੇਅਰਮੈਨ ਸਾਹਿਬ, ਕੱਲ੍ਹ ਇੱਥੇ ਗੱਲਾਂ ਕੀਤੀਆਂ ਗਈਆਂ ਤੇ ਅੱਜ ਵੀ ਮੈਂਬਰ ਸਾਹਿਬਾਨ ਇੱਥੇ ਬੋਲੇ ਹਨ ਕਿ ਅਸੀਂ ਪੰਜਾਬ ਵਿੱਚ ਇੰਨੇ ਲੱਖ ਕਿਸਾਨਾਂ ਦਾ ਕਰਜ਼ਾ ਮੁਆਫ ਕਰ ਦਿੱਤਾ। ਇੰਨੇ ਕਰੋੜ ਮੁਆਫ ਕਰ ਦਿੱਤਾ। ਹੁਣ ਮੈਂਬਰ ਸਾਹਿਬ ਵੀ ਕਹਿ ਰਹੇ ਸੀ ਕਿ ਜੀ,

ਅਸੀਂ ਕੁਝ ਦਾ ਤਾਂ ਕੀਤਾ। ਅਸੀਂ ਕੁਝ ਨੂੰ ਤਾਂ ਨੌਕਰੀਆਂ ਦਿੱਤੀਆਂ ਪਰ ਚੇਅਰਮੈਨ ਸਾਹਿਬ, ਇਹ 9 ਨੁਕਤੇ ਹਨ (ਹੱਥ ਵਿੱਚ ਪੇਪਰ ਦਿਖਾਉਂਦੇ ਹੋਏ) ਇਨ੍ਹਾਂ ਵਿੱਚ ਕਿਤੇ ਵੀ ਇਹ ਨਹੀਂ ਲਿਖਿਆ ਕਿ ਅਸੀਂ ਕੁਝ ਨੂੰ ਦੇਵਾਂਗੇ। ਇਸ ਵਿੱਚ ਇਹ ਲਿਖਿਆ ਹੈ ਕਿ ਅਸੀਂ ਹਰ ਘਰ ਨੂੰ ਨੌਕਰੀ ਦੇਵਾਂਗੇ। ਨੌਕਰੀ ਨਾ ਮਿਲਣ ਤੱਕ ਹਰ ਮਹੀਨੇ 2500 ਰੁਪਏ ਬੇਰੁਜ਼ਗਾਰੀ ਭੱਤਾ ਦਿੱਤਾ ਜਾਵੇਗਾ। ਇਹ ਕਹਿੰਦੇ ਹਨ ਕਿ ਕੁਝ ਨੂੰ ਤਾਂ ਸਮਾਰਟ ਫੋਨ ਦਿੱਤੇ। ਇਸ ਵਿੱਚ ਇਹ ਲਿਖਿਆ ਹੈ ਕਿ ਹਰ ਨੌਜਵਾਨ ਨੂੰ ਫਰੀ ਸਮਾਰਟ, ਫੋਨ ਕਾਲਿੰਗ ਅਤੇ ਡਾਟਾ ਫਰੀ ਦੇਵਾਂਗੇ। ਇਹ ਸਾਰਿਆਂ ਨੂੰ ਪਤਾ ਹੈ ਕਿ ਉਦੋਂ ਕੈਪਟਨ ਅਮਰਿੰਦਰ ਸਿੰਘ ਜੀ ਕੈਪਟਨ ਵਿਦ ਕੌਫੀ ਵਿੱਚ ਬੈਠ ਕੇ ਕੀ ਕਹਿੰਦੇ ਹੁੰਦੇ ਸੀ ਕਿ ਮੈਂ ਆੜ੍ਹਤੀਆਂ ਦਾ ਵੀ ਮੁਆਫ ਕਰਾਂਗਾ। ਸਾਡੇ ਮੈਂਬਰ ਕੁਲਤਾਰ ਸਿੰਘ ਸੰਧਵਾਂ ਜੀ ਤੇ ਮੈਂ ਦਸੂਹੇ ਗਏ ਸੀ।

**ਸ਼੍ਰੀ ਸਭਾਪਤੀ** : ਮੀਤ ਜੀ, ਪਲੀਜ਼ ਵਾਈਂਡ ਅੱਪ ਕਰਨ ਦੀ ਕੋਸ਼ਿਸ਼ ਕਰੋ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ** : ਸਰ, ਦੋ ਕੁ ਮਿੰਟ ਦੇ ਦਿਓ ਜੀ। ਸਰ, ਅਸੀਂ ਦਸੂਹੇ ਗਏ ਸੀ। ਉੱਥੇ ਇੱਕ ਪਿਓ ਤੇ ਪੁੱਤ ਸਨ, ਉਹ ਪਿਓ ਜਿਹੜਾ 20 ਸਾਲ ਸਰਬਸੰਮਤੀ ਨਾਲ ਪਿੰਡ ਦਾ ਸਰਪੰਚ ਰਿਹਾ, ਉਹ ਪਿੰਡ ਦਾ ਇੱਜ਼ਤਦਾਰ ਤੇ ਰਸੂਖਦਾਰ ਬੰਦਾ ਸੀ। ਜਦੋਂ ਉਹ ਨੀਂਦ ਤੋਂ ਜਾਗਿਆ ਤਾਂ ਉਸ ਦੇ ਘਰੇ ਪੇਟੀ ਵਿੱਚ ਕਰਜ਼ਾ ਮੁਆਫੀ ਦਾ ਜਿਹੜਾ ਕੈਪਟਨ ਸਾਹਿਬ ਨੇ ਇਹ ਫਾਰਮ ਭਰ ਕੇ ਲਿਖ ਕੇ ਰੱਖ ਦਿੱਤਾ ਕਿ ਤੇਰਾ ਕਰਜ਼ਾ ਮੁਆਫ ਹੋਵੇਗਾ ਤਾਂ ਉਹ ਕੋਈ ਆੜ੍ਹਤੀਆਂ ਦਾ ਕਰਜ਼ਾ ਨਹੀਂ ਸੀ। ਉਹ ਕਰਜ਼ਾ ਸੀ, ਕੋਆਪਰੇਟਿਵ ਸੁਸਾਇਟੀ ਦਾ, ਕੋਆਪਰੇਟਿਵ ਬੈਂਕ ਦਾ। ਜਦੋਂ 4 ਸਾਲ ਲੰਘ ਗਏ। ਜਿਹੜਾ ਬੰਦਾ 20 ਸਾਲ ਸਰਬਸੰਮਤੀ ਨਾਲ ਸਰਪੰਚ ਬਣਦਾ ਰਿਹਾ, ਉਸ ਦੀ ਉਮੀਦ ਟੁੱਟ ਗਈ ਕਿ ਹੁਣ ਕਰਜ਼ਾ ਮੁਆਫ ਨਹੀਂ ਹੋਣਾ। ਉਨ੍ਹਾਂ ਪਿਓ ਪੁੱਤ ਨੇ ਇੱਕੋ ਦਿਨ ਸੁਸਾਈਡ ਕਰ ਲਿਆ। ਪੂਰੇ ਪੰਜਾਬ ਦੇ ਇਤਿਹਾਸ ਵਿੱਚ ਇਸ ਤਰ੍ਹਾਂ ਦੀ ਕੋਈ ਉਦਾਹਰਨ ਨਹੀਂ ਹੋਣੀ। ਅਸੀਂ ਇੱਥੇ ਸ਼ੇਖੀਆਂ ਮਾਰਦੇ ਹਾਂ ਕਿ ਅਸੀਂ ਕਰਜ਼ਾ ਮੁਆਫ ਕਰ ਦਿੱਤਾ। (ਵਿਰੋਧੀ ਧਿਰ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਪੰਜਾਬ ਦੇ ਹਾਲਾਤ ਕੀ ਹਨ। ਜੋ 10 ਸਾਲ ਪਹਿਲਾਂ ਚਲਦਾ ਰਿਹਾ ਹੈ, ਇਨ੍ਹਾਂ ਦੇ ਰਾਜ ਵਿੱਚ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਚਾਹੇ ਉਹ ਰੇਤ ਮਾਫੀਆ ਸੀ, ਚਾਹੇ ਸ਼ਰਾਬ ਮਾਫੀਆ ਸੀ। ਅੱਜ ਵੀ ਉਹ ਰੱਜ ਕੇ ਚੱਲ ਰਹੇ ਹਨ।

**ਸ਼੍ਰੀ ਸਭਾਪਤੀ** : ਵਾਈਂਡ ਅੱਪ ਕਰੋ ਪਲੀਜ਼।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਾਡੇ ਕੁਲਤਾਰ ਸਿੰਘ ਜੀ ਜਦੋਂ ਅੰਮ੍ਰਿਤਸਰ, ਗੁਰਦਾਸਪੁਰ ਅਤੇ ਤਰਨਤਾਰਨ ਵਿੱਚ 126 ਮੌਤਾਂ ਹੋਈਆਂ ਹਨ ਤਾਂ ਉਹ ਹਫਤਾ ਉੱਥੇ ਬੈਠੇ ਰਹੇ ਕਿ ਪਰਚਾ ਦਰਜ ਕਰੋ। ਲੋਕ ਉੱਥੇ ਚੀਕਾਂ ਮਾਰ-ਮਾਰ ਕਹਿੰਦੇ ਸੀ ਕਿ ਸਾਨੂੰ ਪਤਾ ਹੈ ਕਿ ਜੀ ਕਿਹੜਾ ਐਮ.ਐਲ.ਏ. ਹੈ ਤੇ ਕਿਹੜਾ ਪੀ.ਏ.

ਹੈ ਜਿਹੜਾ ਸ਼ਰਾਬ ਦਾ ਧੰਦਾ ਚਲਾ ਰਿਹਾ ਹੈ ਪਰ ਸਰਕਾਰ ਨੂੰ ਨਹੀਂ ਪਤਾ ਲਗਦਾ। ਇਹ ਤਾਂ ਚਲੋ ਦੂਰ ਹੈ, ਛੱਡੋ। ਕੈਪਟਨ ਸਾਹਿਬ ਦੇ ਆਪ ਦੇ ਜ਼ਿਲ੍ਹੇ ਵਿੱਚ ਦੋ ਵਾਰ ਇੱਕੋ ਬੰਦਾ ਸ਼ਰਾਬ ਦੀ ਜਾਅਲੀ ਫੈਕਟਰੀ ਚਲਾਉਂਦਾ ਫੜਿਆ ਜਾਂਦਾ ਹੈ। ਦੱਸੋ, ਉਸ ਤੇ ਕੀ ਕਾਰਵਾਈ ਹੋਈ ਹੈ। ਪਟਿਆਲੇ ਵਾਲੇ ਵੀ ਕਹਿੰਦੇ ਹਨ ਕਿ ਸਾਨੂੰ ਪਤਾ ਹੈ ਕਿ ਉਸ ਵਿੱਚ ਕਿਹੜੇ ਐਮ.ਐਲ.ਏ. ਦੀ ਸ਼ਮਲੂੀਅਤ ਹੈ। ਬਨੂੜ ਦੇ ਵਿੱਚ ਸੈਕਸ ਰੈਕੇਟ ਫੜਿਆ ਜਾਂਦਾ ਹੈ। ਜਿੰਨੇ ਵੀ ਬੰਦੇ ਫੜੇ ਜਾਂਦੇ ਹਨ, ਉਹ ਸਾਰੇ ਦੇ ਸਾਰੇ ਕਾਂਗਰਸੀ ਹਨ, ਇੱਥੋਂ ਤੱਕ ਕਿ ਜਿਹੜਾ ਪਟਿਆਲੇ ਦਾ ਮੇਅਰ ਹੈ, ਉਸ ਨਾਲ ਵੀ ਸਾਰਿਆਂ ਦੇ ਕੁਨੈਕਸ਼ਨ ਹਨ।

**ਸ਼੍ਰੀ ਸਭਾਪਤੀ :** ਮੀਤ ਜੀ, ਵਾਈਂਡ ਅੱਪ ਕਰੋ ਪਲੀਜ਼।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ :** ਸਰ, ਮੈਂ ਵਾਈਂਡ ਅੱਪ ਹੀ ਕਰ ਰਿਹਾ ਹਾਂ ਜੀ। ਮੈਂ ਇਹੀ ਕਹਿ ਰਿਹਾ ਹਾਂ ਕਿ ਜੀ ** ਉਹੀ ਕੁਝ ਚੱਲ ਰਿਹਾ ਹੈ। ਅਸਲੀਅਤ ਇਹ ਹੈ ਕਿ ਜਿਸ ਦਿਨ ਇਹ ਪੰਜਾਬ ਵਿੱਚੋਂ ਗਏ ਸੀ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਉਸ ਸਮੇਂ ਇੱਕ ਲੱਖ 97 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸੀ। ਅੱਜ ਉਸੇ ਮਾਫੀਏ ਕਰਕੇ, ਉਸੇ ਲੁੱਟਾਂ-ਖੋਹਾਂ ਕਰਕੇ ਅੱਜ ਪੰਜਾਬ ਤੇ ਤਕਰੀਬਨ ਤਿੰਨ ਲੱਖ ਕਰੋੜ ਰੁਪਏ ਦਾ ਕਰਜ਼ਾ ਹੈ, ਬਾਕੀ 5 ਤਰੀਕ ਨੂੰ ਮਨਪ੍ਰੀਤ ਬਾਦਲ ਜੀ ਦੱਸਣਗੇ। ਅੱਜ ਪੰਜਾਬ ਵਿੱਚ ਜੰਮਦਾ ਬੱਚਾ ਇੱਕ ਲੱਖ ਰੁਪਏ ਦਾ ਕਰਜ਼ਈ ਹੈ।

**ਸ਼੍ਰੀ ਸਭਾਪਤੀ :** ਧੰਨਵਾਦ ਮੀਤ ਜੀ, ਤੁਹਾਡਾ ਟਾਈਮ ਹੋ ਗਿਆ ਹੈ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.) :** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਬੋਲਣ ਦਾ ਮੌਕਾ ਦੇ ਰਹੇ ਹੋ। I am really thankful to you. ਕੱਲ੍ਹ ਦੀਆਂ ਬਹੁਤ ਗੱਲਾਂ ਹੋ ਰਹੀਆਂ ਹਨ ਕਿ ਇਸ ਗਵਰਨਰ ਐਡਰੈੱਸ ਦੇ ਵਿੱਚ ਤਾਂ ਹੈ ਹੀ ਕੁਝ ਨਹੀਂ। ਇਹ ਬਿਲਕੁਲ ਖਾਲੀ ਡੱਬਾ ਹੈ। ਇੱਥੇ ** ਲੈ ਕੇ ਆਏ ਹਨ, ਇਹ ** ਪੜ੍ਹੀ ਜਾਂਦੇ ਹਨ। ਮੈਨੂੰ ਇਹ ਸਮਝ ਨਹੀਂ ਆਉਂਦੀ ਕਿ ਇਹ ਇਨ੍ਹਾਂ ਨੇ ਪੜ੍ਹਿਆ ਵੀ ਹੈ ਕਿ ਨਹੀਂ। ਜੇ ਪੜ੍ਹਿਆ ਹੈ ਤਾਂ ਇਹ ਦੇ ਇੱਕ ਇੱਕ ਪੈਰ੍ਹਾਗ੍ਰਾਫ ਦੇ ਵਿੱਚ ਕੈਪਟਨ ਸਾਹਿਬ ਦੀ ਸੂਝ ਬੂਝ ਫਾਇਨਾਂਸ ਮਨਿਸਟਰ ਸਾਹਿਬ ਦੀ ਸੂਝ ਬੂਝ ਤੇ ਜੋ ਵੀ ਸਾਡੇ ਸਰੋਕਾਰ ਨੇ ਉਨ੍ਹਾਂ ਦੇ ਬਾਰੇ ਵਿੱਚ ਬੜਾ ਡਿਟੇਲ ਨਾਲ ਅਤੇ ਬੜਾ ਫੈਕਟਸ ਦੇ ਬੇਸਡ ਲਿਖਿਆ ਗਿਆ ਹੈ। ਜਿਸ ਨੂੰ ਕਿ ਪੜ੍ਹ ਕਿ Between the line, ਉਸਦੇ ਮਤਲਬ ਪੜ੍ਹ ਕੇ ਸਮਝਣ ਦੀ ਲੋੜ ਹੈ। ਔਰ ਗਵਰਨਰ ਐਡਰੈੱਸ ਦੇ ਵਿੱਚ ਜੋ ਵੀ ਪੰਜਾਬ ਦੇ ਨਾਲ ਸਬੰਧਿਤ ਮੇਨ ਮੁੱਦੇ ਹਨ ਉਨ੍ਹਾਂ ਦੇ ਉੱਤੇ ਬਹੁਤ ਹੀ ਵਧੀਆ ਤਰੀਕੇ ਨਾਲ ਲਿਖਿਆ ਗਿਆ ਹੈ। ਮੈਂ ਗਵਰਨਰ ਐਡਰੈੱਸ ਦੇ ਸਪੋਰਟ ਵਿੱਚ ਖੜ੍ਹਾ ਹਾਂ। ਔਰ ਮੈਂ ਇਸ ਗਵਰਨਰ ਐਡਰੈੱਸ ਦੀ ਪੁਰਜ਼ੋਰ ਸ਼ਬਦਾਂ ਦੇ ਵਿੱਚ ਸਪੋਰਟ ਕਰਦਾ ਹਾਂ। ਔਰ ਮੈਂ ਇਹ ਜਾਣਦਾ ਹਾਂ

ਕਿ some people just they speak for the sake of speaking, ਮਤਲਬ ਕੁੱਝ ਨਹੀਂ ਹੁੰਦਾ। They also don't know ਕਿ what they are speaking. ਸਾਡੇ ਇੱਕ ਆਪੋਜ਼ੀਸ਼ਨ ਅਕਾਲੀ ਦਲ ਦੇ ਮੈਂਬਰ ਨੇ ਉਨ੍ਹਾਂ ਨੇ ਤਾਂ ਇੱਥੋਂ ਤੱਕ ਕਹਿ ਦਿੱਤਾ ਹੈ ਕਿ ਇਹ ਰੱਦੀ ਦੀ ਟੋਕਰੀ ਵਿੱਚ ਸੁੱਟਣ ਵਾਲਾ ਭਾਸ਼ਣ ਹੈ। ਮੈਨੂੰ ਨਹੀਂ ਪਤਾ ਕਿ ਇਹ ਮੈਂਬਰ ਦੀ ਆਦਤ ਹੈ ਕਿ ਜਿੱਥੇ ਆਪਣੇ ਗੁਰੂ ਸਾਹਿਬਾਨ ਦੇ ਨਾਂ ਲਿਖੇ ਗਏ ਹਨ ਜਿਸ ਭਾਸ਼ਣ ਦੇ ਵਿੱਚ ਗਵਰਨਰ ਸਾਹਿਬ ਨੇ ਸ਼ੁਰੂ ਕੀਤਾ ਜਗਤ ਗੁਰੂ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਂ ਤੋਂ ਕਿ ਆਪਾਂ 550 ਸਾਲਾ ਮਨਾਇਆ। ਉਨ੍ਹਾਂ ਨੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਜੀ ਦਾ ਨਾਂ ਲੈ ਕੇ ਸ਼ੁਰੂ ਕੀਤਾ ਕਿ ਉਨ੍ਹਾਂ ਦਾ 150ਵਾਂ ਮਨਾਇਆ। ਉਨ੍ਹਾਂ ਨੇ ਬੰਦਾ ਸਿੰਘ ਬਹਾਦਰ ਜੋ ਕਿ ਸਾਡੇ ਜਰਨੈਲ ਸੀ, and he belongs to a cast. ਜੇ ਇਹ ਜਾਣਦੇ ਹੋਣ ਤਾਂ ਬੰਦਾ ਸਿੰਘ ਬਹਾਦਰ ਨੇ ਜਦੋਂ ਸਰਹਿੰਦ ਫਤਹਿ ਕੀਤੀ ਸੀ ਤਾਂ ਪਹਿਲਾ ਗਵਰਨਰ ਉਨ੍ਹਾਂ ਨੇ ਸ਼ਡਿਊਲ ਕਾਸਟ ਬੰਦੇ ਨੂੰ ਲਗਾਇਆ ਸੀ। ਜੇ ਇਹ ਨਹੀਂ ਜਾਣਦੇ ਤਾਂ ਫਿਰ ਤੈਸ਼ ਵਿੱਚ ਆ ਕੇ ਜੋ ਮਰਜ਼ੀ ਕਹਿ ਦਿੰਦੇ ਹਨ। ਔਰ ਗਵਰਨਰ ਸਾਹਿਬ ਦੇ ਐਡਰੈੱਸ ਦੇ ਵਿੱਚ ਇਹ ਜਿਹੜੇ ਸਾਰੇ ਨਾਂ ਲਏ ਗਏ ਹਨ, ਉਸ ਦੇ ਵਿੱਚ ਉਨ੍ਹਾਂ ਨੇ ਸ਼ਵੇਤਾਂਬਰ ਤੇਰਾ ਪੰਥ ਦੇ ਆਚਾਰੀਆ ਸ਼੍ਰੀ ਮਹਾਂਪ੍ਰਗਿਆ ਜੀ ਦੀ ਵੀ ਸ਼ਤਾਬਦੀ ਦਾ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਭਗਤ ਸ਼੍ਰੀ ਨਾਮਦੇਵ ਜੀ ਦਾ ਵੀ ਜ਼ਿਕਰ ਕੀਤਾ ਹੈ। ਉਨ੍ਹਾਂ ਨੇ ਹਿੰਦ ਦੀ ਚਾਦਰ ਸਾਹਿਬ ਸ਼੍ਰੀ ਗੁਰੂ ਤੇਗ ਬਹਾਦਰ ਸਾਹਿਬ ਦਾ ਵੀ ਜ਼ਿਕਰ ਕੀਤਾ ਹੈ। ਜਦੋਂ ਇਹ ਮੇਰਾ ਵੀਰ ਇਸ ਨੂੰ ਰੱਦੀ ਦੀ ਟੋਕਰੀ ਵਿੱਚ ਸੁੱਟੇਗਾ ਤਾਂ ਇਹ ਵੀ ਸਾਰੇ ਨਾਲ ਜਾਣਗੇ। ਇਹ ਬੜੀ ਸ਼ਰਮ ਦੀ ਗੱਲ ਹੈ। ਜਾਂ ਤਾਂ ਇਨ੍ਹਾਂ ਨੂੰ ਆਦਤ ਪਈ ਹੋਈ ਹੈ ਕਿ ਜਿੱਥੇ ਵੀ ਧਾਰਮਿਕ ਵਿਚਾਰ ਹੋਣ ਜਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਕੁੱਝ ਲਿਖਿਆ ਹੋਇਆ ਹੋਵੇ ਉੱਥੇ ਤੈਸ਼ ਵਿੱਚ ਆ ਕੇ ਕੁੱਝ ਵੀ ਕਹਿ ਦਿੰਦੇ ਹਨ। ਇਹ ਇਨ੍ਹਾਂ ਦੇ ਵਿੱਚ ਖਾਮੀ ਹੈ। I don't know how they dare to say all these things. ਸੋ, ਜਿੱਥੋਂ ਤੱਕ ਇਹ ਹੋਰ ਗੱਲਾਂ ਕਰਦੇ ਹਨ। Even other person also. ਇਨ੍ਹਾਂ ਦੇ ਇੱਕ ਲੀਡਰ ਵੀ ਇੱਥੇ ਬੋਲ ਕੇ ਗਏ ਹਨ ਕਿ ਇਸ ਦੇ ਵਿੱਚ ਤਾਂ ਕੱਖ ਵੀ ਨਹੀਂ। ਇਹ ਭਾਸ਼ਣ ਤਾਂ ਕੱਖਾਂ ਤੋਂ ਹੌਲਾ ਹੈ। ਜ਼ ਦਰਅ'ਵ ਃਅਰਮ. ਅੱਗੇ ਜਾ ਕੇ ਇਹ ਕਹਿੰਦੇ ਹਨ ਕਿ ਇਨ੍ਹਾਂ ਨੇ ਇੱਕ ਜਾਅਲੀ ਸਕੀਮ ਡਾਕਟਰ ਅੰਬੇਦਕਰ ਦੇ ਨਾਂ ਤੇ ਸ਼ੁਰੂ ਕੀਤੀ ਹੋਈ ਹੈ। ਅਸੀਂ ਬਹੁਤ ਹੀ ਸਤਿਕਾਰ ਨਾਲ, ਆਦਰ ਨਾਲ, ਇੱਜ਼ਤ ਨਾਲ ਅਤੇ ਸਨਮਾਨ ਨਾਲ ਡਾਕਟਰ ਅੰਬੇਦਕਰ ਸਾਹਿਬ ਦਾ ਨਾਂ ਲੈਂਦੇ ਹਾਂ। ਹੁਣ ਹੀ ਡਾਕਟਰ ਚੱਬੇਵਾਲ ਬੋਲ ਕੇ ਗਏ ਹਨ ਕਿ ਉਨ੍ਹਾਂ ਦੀ ਇਸ ਕਮਿਊਨਿਟੀ ਨੂੰ ਬਹੁਤ ਵੱਡੀ ਦੇਣ ਹੈ। ਉਸ ਸਮੇਂ ਉਹ ਲਾਅ ਮਨਿਸਟਰ ਸਨ। ਕਾਂਸਟੀਚਿਊਐਂਸੀ ਅਸੈਂਬਲੀ ਦੇ ਚੇਅਰ ਪਰਸਨ ਸਨ। ਉਨ੍ਹਾਂ ਦੇ ਕੰਮ ਦੀ ਜਿੰਨੀ ਵੀ ਤਾਰੀਫ ਕੀਤੀ ਜਾਵੇ ਉਹ ਥੋੜ੍ਹੀ ਹੈ। ਲੇਕਿਨ ਇਹ ਕਹਿੰਦੇ ਹਨ ਕਿ ਉਨ੍ਹਾਂ ਦੇ ਨਾਂ ਦੇ ਉੱਤੇ ਜਾਅਲੀ ਸਕੀਮਾਂ ਚਲਦੀਆਂ ਹਨ। I don't know what there mindset is. ਸੋ, ਮੈਂ

ਇਹ ਕਹਿੰਦਾ ਹਾਂ ਕਿ ਜਿਹੜਾ ਇਨ੍ਹਾਂ ਨੇ ਗਵਰਨਰ ਐਡਰੈੱਸ ਦੇ ਨਾਲ ਨਾਲ ਇਨ੍ਹਾਂ ਨੇ ਸਾਡੇ ਬਹੁਤ ਹੀ ਸਤਿਕਾਰਯੋਗ ਜਿਹੜੇ ਸਾਡੀ ਆਸਥਾ ਦੇ ਅਤੇ ਸਾਡੀਆਂ ਪਰੰਪਰਾਵਾਂ ਅਤੇ ਸਾਡੀਆਂ ਭਾਵਨਾਵਾਂ ਦੇ ਪ੍ਰਤੀਕ ਹਨ ਉਨ੍ਹਾਂ ਦੇ ਬਾਰੇ ਇੰਨੀ ਭੱਦੀ ਸ਼ਬਦਾਵਲੀ ਵਰਤੀ ਹੈ। I really, ਮੈਂ ਉਸ ਦਾ ਖੰਡਨ ਕਰਦਾ ਹਾਂ। ਔਰ ਮੈਂ ਇਹ ਹਦਾਇਤ ਦਿੰਦਾ ਹਾਂ ਹੈ ਤਾਂ ਇਹ ਸੀਨੀਅਰ ਬੰਦੇ ਹਨ ਪਰ ਇਹ ਬਹੁਤ ਹੀ ਮਾੜੀ ਭਾਸ਼ਾ ਸੀ। They should regret it, We condemn their saying all this.

**ਸ਼੍ਰੀ ਸਭਾਪਤੀ** : ਟੀਨੂੰ ਜੀ, ਬੈਠ ਜਾਓ ਪਲੀਜ਼ । ਟੀਨੂੰ ਜੀ, ਟੀਨੂੰ ਜੀ, ਪਲੀਜ਼ ਬੋਲ ਲੈਣ ਦਿਓ। ਬੋਲ ਲੈਣ ਦਿਓ, ਬੋਲ ਲੈਣ ਦਿਓ। ਬੜੀ ਦੇਰ ਬਾਅਦ ਬੋਲੇ ਹਨ, ਬੋਲ ਲੈਣ ਦਿਓ, ਬੋਲ ਲੈਣ ਦਿਓ।
(ਵਿਘਨ.......ਸ਼ੋਰ)। ਹਾਂ ਜੀ, ਤਰਸੇਮ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਠੀਕ ਹੈ ਜੀ। ਇਨ੍ਹਾਂ ਦੇ ਮੈਨੀਫੈਸਟੋ ਦੇ ਵਿੱਚ ਸੀ। ਪਿਛਾਂਹ ਨੂੰ ਜਾਂਦੇ ਹਨ ਕਿ ਕੈਪਟਨ ਸਾਹਿਬ ਨੇ ਇਹ ਕਿਹਾ ਸੀ ਪਰ ਨਹੀਂ ਕੀਤਾ। ਇਨ੍ਹਾਂ ਦੇ ਮੈਨੀਫੈਸਟੋ ਦੇ ਵਿੱਚ ਸੀ ਕਿ ਔਰਤ ਨੂੰ ਬਣਦਾ ਮਾਣ-ਸਨਮਾਨ ਸਮਾਜ ਦੇ ਵਿੱਚ ਦਿੱਤਾ ਜਾਵੇਗਾ। ਕੀ ਇਹ ਦੱਸ ਸਕਦੇ ਹਨ ਕਿ ਕੀ ਮਾਣ-ਸਨਮਾਨ ਦਿੱਤਾ? ਸ਼ਰੇਆਮ ਫਰੀਦਕੋਟ ਤੋਂ 40 ਜੀਆਂ ਦੇ ਪਰਿਵਾਰ ਵਿੱਚੋਂ ਲੜਕੀ ਚੁੱਕ ਕੇ ਲੈ ਗਏ। ਇਨ੍ਹਾਂ ਦੀ ਸਰਕਾਰ ਪਰਚਾ ਨਹੀਂ ਹੋਣ ਦਿੰਦੀ ਸੀ। ਇੱਕ ਆਪਣੇ ਹਲਕੇ ਲੰਬੀ ਦੇ ਵਿੱਚੋਂ ਜਾਂ ਕਿਸੇ ਹੋਰ ਹਲਕੇ ਵਿੱਚੋਂ ਬੱਸ ਤੋਂ ਸੁੱਟ ਕੇ ਮਾਰ ਦਿੱਤੀ ਅਤੇ ਉਸ ਦਾ ਵੀ ਕੁਝ ਨਹੀਂ ਕੀਤਾ। ਮੇਰੇ ਹਲਕੇ ਰਾਮਪੁਰੇ ਪਿੰਡ ਦੇ ਵਿੱਚ ਸਬ-ਇੰਸਪੈਕਟਰ ਦੀ ਧੀ ਨਾਲ ਅਕਾਲੀ ਦਲ ਪਾਰਟੀ ਦੇ ਬੰਦੇ ਛੇੜਖਾਨੀ ਕਰਦੇ ਸਨ। ਉਸ ਸਬ-ਇੰਸਪੈਕਟਰ ਨੂੰ ਗੋਲੀ ਮਾਰ ਕੇ ਮਾਰ ਦਿੱਤਾ। ਇਨ੍ਹਾਂ ਦੇ ਸਮੇਂ ਇਸ ਤਰ੍ਹਾਂ ਕੁੜੀਆਂ ਦਾ ਮਾਣ-ਸਨਮਾਨ ਹੁੰਦਾ ਸੀ। ਮੈਂ ਕਹਿੰਦਾ ਹਾਂ ਕਿ ਇਨ੍ਹਾਂ ਨੇ ਮਾਣ-ਸਨਮਾਨ ਕੀ ਕਰਨਾ ਹੈ? ਜੇਕਰ ਅਸੀਂ ਇਨ੍ਹਾਂ ਦੀ ਗੱਲਾਂ ਕਰੀਏ ਤਾਂ ਉਹ ਕਿਸੇ ਪਾਸੇ ਲੱਗਦੀ ਨਹੀਂ।

**ਸ਼੍ਰੀ ਸਭਾਪਤੀ** : ਗਵਰਨਰ ਐਡਰੈਸ ਤੇ ਰਹੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.) :** ਠੀਕ ਹੈ ਜੀ। ਇਨ੍ਹਾਂ ਨੇ ਸਵਾਲ ਉਠਾਇਆ ਹੈ ਕਿ ਧੀਆਂ ਖੜ੍ਹੀਆਂ ਹਨ ਅਤੇ ਇਹ ਗੱਲਾਂ ਨਹੀਂ ਕਰਨੀਆਂ।

**ਸ਼੍ਰੀ ਸਭਾਪਤੀ** : ਪੁਆਇੰਟ ਆ ਗਿਆ ਸੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਮੈਂ ਤੁਹਾਨੂੰ ਐਗਜਾਂਪਲ ਦੇ ਕੇ ਦੱਸ ਦਿੰਦਾ ਹਾਂ ਕਿ ਇਨ੍ਹਾਂ ਨੇ ਕਿੰਨਾ ਮਾਣ-ਸਨਮਾਨ ਦਿੱਤਾ ਹੈ। ਇੱਕ ਮੰਤਰੀ, ਜੋ ਬਾਦਲ ਪਰਿਵਾਰ ਦੀ ਨੂੰਹ ਸੀ, ਉਨ੍ਹਾਂ ਨੇ

ਖਾਲਸਾ ਕਾਲਜ ਦੇ ਵਿੱਚ ਇਸਤਰੀ ਵਿੰਗ ਦਾ ਇੱਕ ਫੰਕਸ਼ਨ ਰੱਖਿਆ। ਉਹ ਚੱਲੀ ਆ ਰਹੀ ਸੀ। ਮੈਂ ਕੋਲ ਬੈਠਾ ਸੀ। ਮੈਨੂੰ ਕਿਸੇ ਨੇ ਪੁੱਛਿਆ ਕਿ ਇਹ ਬੀਬੀ ਕੌਣ ਹੈ? ਮੈਂ ਕਿਹਾ ਕਿ ਇਸ ਬੀਬੀ ਨੇ ਇੱਕ ਬਹੁਤ ਹੀ ਵਧੀਆ ਪ੍ਰੋਗਰਾਮ ਸ਼ੁਰੂ ਕੀਤਾ ਹੈ "ਨੰਨ੍ਹੀ ਛਾਂ ਦਾ" ਕਿ ਕੁੜੀਆਂ ਨੂੰ ਕੁੱਖ ਵਿੱਚ ਨਹੀਂ ਮਾਰਨਾ ਚਾਹੀਦਾ ਔਰ ਰੁੱਖਾਂ ਨੂੰ ਨਹੀਂ ਪੁੱਟਣਾ ਚਾਹੀਦਾ। ਮੈਂ ਕਿਹਾ ਕਿ ਇਨ੍ਹਾਂ ਦਾ ਇਨ੍ਹਾਂ ਚੀਜ਼ਾਂ ਦੇ ਵਿੱਚ ਬਹੁਤ ਯੋਗਦਾਨ ਹੈ ਕਿਉਂਕਿ ਉਹ ਕਹਿੰਦੀ ਹੈ ਕਿ ਭਰੂਣ ਹੱਤਿਆ ਨਹੀਂ ਹੋਣੀ ਚਾਹੀਦੀ। ਮੈਨੂੰ ਉਸ ਨੇ ਫਿਰ ਪੁੱਛਿਆ ਕਿ ਇੱਕ ਬੀਬੀ ਹੋਰ ਮਗਰ ਆ ਰਹੀ ਹੈ, ਇਹ ਕੌਣ ਹੈ। ਮੈਂ ਆਖਿਆ ਕਿ ਜਿਹੜੀ ਪਹਿਲੀ ਬੀਬੀ ਹੈ ਉਹ ਕਹਿੰਦੀ ਹੈ ਕਿ ਭਰੂਣ ਹੱਤਿਆ ਨਹੀਂ ਹੋਣੀ ਚਾਹੀਦੀ ਅਤੇ ਜਿਹੜੀ ਦੂਸਰੀ ਬੀਬੀ ਹੈ, ਜੋ ਇਨ੍ਹਾਂ ਨੇ ਪ੍ਰਧਾਨ ਬਣਾਈ ਹੈ, ਉਹ ਕਹਿੰਦੀ ਹੈ ਕਿ ਕੁੜੀਆਂ ਨੂੰ ਕੁੱਖ ਵਿੱਚ ਨਾ ਮਾਰੋ, 20 ਸਾਲ ਦੀ ਕਰ ਕੇ ਮਾਰੋ, ਉਨ੍ਹਾਂ ਕੋਲੋਂ ਕੋਈ ਕੰਮ ਤਾਂ ਲੈ ਲਵੋ। (ਥੰਪਿੰਗ)। ਜਿਹੜੀ ਬੀਬੀ ਪ੍ਰਧਾਨ ਸੀ, ਉਸ ਨੂੰ ਪੰਜ ਸਾਲ ਦੀ ਸਜ਼ਾ ਹੋ ਗਈ। ਜਿਸ ਦਿਨ ਜ਼ਮਾਨਤ ਹੋਣੀ ਸੀ, I do not understand the mind set of Akali people ਇੰਨੇ ਵੱਡੇ sycophants ਮੈਂ ਆਪਣੀ ਜ਼ਿੰਦਗੀ ਦੇ ਵਿੱਚ ਕਦੇ ਨਹੀਂ ਵੇਖੇ ਕਿ ਜਿਸ ਦਿਨ ਜ਼ਮਾਨਤ ਹੋਣੀ ਸੀ, ਪੰਜਾਬ ਵਿੱਚੋਂ ਫੁੱਲ ਮੁੱਕ ਗਏ। ਫੁੱਲਾਂ ਦੀਆਂ ਗੱਡੀਆਂ ਭਰ-ਭਰ ਕੇ ਉਹ ਕਪੂਰਥਲਾ ਲੈ ਕੇ ਗਏ। ਮੈਂ ਕਿਹਾ ਕਿ ਇਹ ਕੀ ਬਣ ਰਿਹਾ ਹੈ ਤਾਂ ਉਨ੍ਹਾਂ ਨੇ ਕਿਹਾ ਬੀਬੀ ਨੂੰ ਅੱਜ ਜ਼ਮਾਨਤ ਮਿਲ ਗਈ ਹੈ ਅਤੇ ਅੱਜ ਉਸ ਨੇ ਬਾਹਰ ਆਉਣਾ ਹੈ। ਮੈਂ ਕਿਹਾ ਕਿ ਉਸ ਨੇ ਕੀ ਕੋਈ ਕਾਰਗਿਲ ਦੀ ਜੰਗ ਜਿੱਤ ਕੇ ਆਉਣਾ ਹੈ, ਜੋ ਉਸ ਨੂੰ ਇੰਨੇ ਫੁੱਲ ਪਾਉਣੇ ਹਨ।

**ਸ਼੍ਰੀ ਸਭਾਪਤੀ** : ਤਰਸੇਮ ਜੀ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ)**: ਠੀਕ ਹੈ ਜੀ। ਠੀਕ ਹੈ ਸਰ।

**ਸ਼੍ਰੀ ਸਭਾਪਤੀ** : ਤਰਸੇਮ ਜੀ, ਪਲੀਜ਼।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ**: ਸਰ, ਪੁਆਇੰਟ ਆਫ ਆਰਡਰ

**ਸ਼੍ਰੀ ਸਭਾਪਤੀ** : ਵਡਾਲਾ ਸਾਹਿਬ, ਮੈਂ ਤੁਹਾਨੂੰ ਟਾਈਮ ਦਿੰਦਾ ਹਾਂ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ**: ਧੰਨਵਾਦ ਜੀ। ਸਰਦਾਰ ਤਰਸੇਮ ਸਿੰਘ ਜੀ, ਤੁਸੀਂ ਸਾਡੇ ਬੜੇ ਸਤਿਕਾਰਯੋਗ ਹੋ। ਤੁਸੀਂ ਬੜੇ ਸਿਆਣੇ ਅਤੇ ਪੜ੍ਹੇ ਲਿੱਖੇ ਹੋ। ਇਹ ਪਤਾ ਨਹੀਂ ਕਿਹੜੇ ਪਾਸੇ ਨੂੰ ਗਵਰਨਰ ਐਡਰੈਸ ਲੈ ਕੇ ਜਾ ਰਹੇ ਹਨ। ਅਕਾਲੀ ਦਲ ਨੂੰ ਜੋ ਤੁਸੀਂ ਕਹਿਣਾ ਹੈ ਕਹੋ ਅਸੀਂ ਸੁਣਨ ਨੂੰ ਬੈਠੇ ਹਨ। ਅਸੀਂ ਇਸੇ ਕੰਮ ਵਾਸਤੇ ਆਏ ਹਾਂ। ਤੁਹਾਨੂੰ ਸਾਰਿਆਂ ਨੂੰ ਅਕਾਲੀ ਫੋਬੀਆ ਕਿਉਂ ਨਹੀਂ ਹੱਟਦਾ। ਇੰਨੇ

ਸਾਲ ਹੋ ਗਏ ਹਨ ਅਤੇ ਅਜੇ ਵੀ ਅਕਾਲੀ ਫੋਬੀਆ ਹੀ ਚੱਲੀ ਜਾਂਦਾ ਹੈ। ਤੁਸੀਂ ਗਵਰਨਰ ਸਾਹਿਬ ਦੇ ਐਡਰੈਸ ਬਾਰੇ ਕੋਈ ਚੰਗੀਆਂ ਗੱਲਾਂ ਆਖੋ

**ਸ਼੍ਰੀ ਸਭਾਪਤੀ** : ਧੰਨਵਾਦ ਜੀ। ਧੰਨਵਾਦ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਬੀਬੀ ਜੀ ਨੂੰ ਕੋਰਟ ਨੇ acquit ਕਰ ਦਿੱਤਾ ਹੈ। ਲੇਕਿਨ ਜੇ ਆਪਾਂ ਇਹ ਗੱਲ ਕਹਿ ਕੇ ਬੀਬੀਆਂ ਦਾ ਸ਼ੋਸ਼ਣ ਕਰੀਏ ਤਾਂ ਠੀਕ ਨਹੀਂ ਹੈ...

**ਸ਼੍ਰੀ ਸਭਾਪਤੀ:** ਵਡਾਲਾ ਸਾਹਿਬ, ਪਲੀਜ਼ ਬੈਠ ਜਾਉ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.):** ਵਡਾਲਾ ਸਾਹਿਬ, ਗਵਰਨਰ ਐਡਰੈਸ ਵਿਚ ਤਾਂ ਤੁਹਾਨੂੰ ਕੁਝ ਦਿਖਦਾ ਹੀ ਨਹੀਂ ਹੈ ਫਿਰ ਜੋ ਤੁਹਾਨੂੰ ਦਿਖਦਾ ਹੈ ਉਹ ਤਾਂ ਦਿੱਖ ਗਿਆ ਹੈ...

**ਸ਼੍ਰੀ ਸਭਾਪਤੀ:** ਸਰਦਾਰ ਤਰਸੇਮ ਸਿੰਘ ਜੀ, ਮੈਂ ਰਿਕੁਐਸਟ ਕੀਤੀ ਹੈ ਕਿ ਪਲੀਜ਼ ਗਵਰਨਰ ਐਡਰੈਸ ਉਤੇ ਰਹੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.):** ਜਿਥੋਂ ਗੱਲ ਸ਼ੁਰੂ ਹੁੰਦੀ ਹੈ। ਵੇਖੋ, ਇਹ ਕੈਪਟਨ ਸਾਹਿਬ ਬਾਰੇ ਬਹੁਤ ਕੁਝ ਬੋਲਦੇ ਹਨ ਅਸੀਂ ਕਦੇ ਨਹੀਂ ਬੋਲੇ। ਜਿਹੜਾ ਹਰ ਸਪੀਕਰ ਹੈ he speaks on Captain Amarinder Singh ਉਨ੍ਹਾਂ ਨੇ ਕੀ ਕਰ ਦਿੱਤਾ, ਉਨ੍ਹਾਂ ਨੇ ਕੀ ਨਹੀਂ ਕੀਤਾ । ਜੇ ਮੈਂ ਬਾਦਲ ਸਾਹਿਬ ਬਾਰੇ ਗੱਲ ਕਰਾਂ ਤਾਂ ਫਿਰ ਇਨ੍ਹਾਂ ਨੂੰ ਤਕਲੀਫ ਹੁੰਦੀ ਹੈ।

**ਸ਼੍ਰੀ ਸਭਾਪਤੀ:** ਸਰਦਾਰ ਤਰਸੇਮ ਸਿੰਘ ਜੀ ਤੁਸੀਂ ਬਹੁਤ ਆਨਰੇਬਲ ਹੋ, ਪਲੀਜ਼ ਤੁਸੀਂ ਗਵਰਨਰ ਐਡਰੈਸ ਉਤੇ ਹੀ ਰਹੋ।

(**ਇੱਕ ਅਵਾਜ਼:** ਉਹ ਸਚਾਈ ਬੋਲ ਰਹੇ ਹਨ, ਉਨ੍ਹਾਂ ਨੂੰ ਸੱਚ ਬੋਲਣ ਦਿਉ।)

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.) :** ਮੈਂ ਇਹ ਕਹਿੰਦਾ ਹਾਂ ਕਿ ਇਹ ਇਨ੍ਹਾਂ ਦੇ ਕਹਿਣ ਤੋਂ ਗੱਲ ਸ਼ੁਰੂ ਹੋਈ ਕਿ ਜਿਹੜਾ ਇਨ੍ਹਾਂ ਨੇ ਕਿਹਾ ਸੀ ਕਿ ਇਹ ਰੱਦੀ ਦੀ ਟੋਕਰੀ ਵਿਚ ਸੁੱਟ ਦਿਉ, ਆਹ ਗੁਰੂ ਸਾਹਿਬਾਨ ਦੇ ਨਾਂ ਲਿਖੇ ਸਨ, ਗੁਰੂ ਸਾਹਿਬਾਨ ਦੀ ਤਾਂ ਉਨ੍ਹਾਂ ਨੇ ਬਹੁਤ ਤਾਰੀਫ ਨਾਲ ਗੱਲ ਸ਼ੁਰੂ ਕੀਤੀ, ਉਸ ਨੂੰ ਇਹ ਕਹਿੰਦੇ ਹਨ ਕਿ ਭਾਸ਼ਣ ਦੇ ਨਾਲ ਇਹ ਵੀ ਸੁੱਟ ਦਿਉ ਤਾਂ ਮੈਂ ਆਖਿਆ ਕਿ ਅੱਗੇ ਸੁੱਟਣ ਦਾ ਮਜ਼ਾ ਅਜੇ ਤੱਕ ਚਖਣ ਪਏ ਹਾਂ ਫਿਰ ਮੁੜ ਅਗਾਂਹ ਚੱਲ ਕੇ ਦੂਜਾ ਕੰਮ ਚਾਲੂ ਹੋ ਜਾਵੇਗਾ ਕਿਉਂਕਿ

ਜਿਹੜੇ ਗੁਰੂ ਦੇ ਨਾਂ ਉਤੇ, ਜਿਹੜੇ ਗੁਰੂ ਦੇ ਨਾਂ ਉਤੇ ਵੋਟਾਂ ਲੈ ਕੇ ਪੰਜ ਸਾਲ ਮੁੱਖ ਮੰਤਰੀ ਬਣ ਗਏ । ਜਦੋਂ ਥੋੜ੍ਹੀ ਜਿਹੀ...

**ਸ਼੍ਰੀ ਸਭਾਪਤੀ:** ਤਰਸੇਮ ਸਿੰਘ ਜੀ, ਪਲੀਜ਼ ਮੇਰੀ ਰਿਕੁਐਸਟ ਮੰਨ ਲਵੋ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.):** ਉਸ ਦੇ ਉਤੇ ਮੈਂ ਬਾਅਦ ਵਿਚ ਆ ਜਾਂਦਾ ਹਾਂ। ਜਦੋਂ ਲੋੜ ਪਈ, ਲੋੜ ਪਈ, ਕਿਸੇ ਨਾਲ ਸਮਝੌਤਾ ਹੋ ਗਿਆ, ਉਸੇ ਗੁਰੂ ਨੂੰ ਕੱਟ ਵੱਢ ਕੇ ਸੁੱਟ ਦਿੱਤਾ ਗਿਆ, ਜਿਸ ਨੇ ਸੁੱਟਿਆ ਹੈ ਇਹ ਉਸ ਇਸ਼ੂ ਉਤੇ ਕਿਉਂ ਨਹੀਂ ਬੋਲਦੇ? ਹਰ ਇਸ਼ੂ ਉਤੇ ਬੋਲਦੇ ਹਨ ਕਿਉਂ ਨਹੀਂ ਬੋਲਦੇ ਕਿ ਉਨ੍ਹਾਂ ਨੂੰ ਵੀ ਸ਼ਜਾਵਾਂ ਹੋਣੀਆਂ ਚਾਹੀਦੀਆਂ ਹਨ, ਬਹੁਤ ਘਿਨੌਣਾ ਕੰਮ ਕੀਤਾ ਹੈ ।(ਵਿਘਨ)

**ਸ਼੍ਰੀ ਸਭਾਪਤੀ:** ਤਰਸੇਮ ਸਿੰਘ ਟਾਈਮ ਥੋੜ੍ਹਾ ਹੈ, ਬੋਲੋ। ਤਰਸੇਮ ਸਿੰਘ ਜੀ, ਟਾਈਮ ਤੁਹਾਡਾ ਥੋੜ੍ਹਾ ਹੈ, ਪਲੀਜ਼ ਬੋਲੋ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.) :** ਅੱਛਾ ਚਲੋ। ਮੈਂ ਤੁਹਾਡੇ ਕਹਿਣ ਦੇ ਉਤੇ ਇਹ ਇਸ਼ੂ ਛੱਡ ਦਿੰਦਾ ਹਾਂ ਵੈਸੇ ਮੈਂ ਬੋਲਣਾ ਚਾਹੁੰਦਾ ਸੀ...

**ਸ਼੍ਰੀ ਸਭਾਪਤੀ :** ਨਹੀਂ, ਤੁਸੀਂ ਛੱਡ ਦਿਉ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.):** ਕਿਉਂਕਿ ਇਹ ਖਮਿਆਜ਼ਾ ਭੁਗਤਣਾ ਪੈਣਾ ਹੈ ਜਿਹੜਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੈ ਉਹ ਕੋਈ ਵੀ ਬਖਸ਼ਿਆ ਨਹੀਂ ਜਾਣਾ।

**ਸ਼੍ਰੀ ਸਭਾਪਤੀ:** ਤਰਸੇਮ ਸਿੰਘ ਜੀ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.) :** ਚੰਗਾ, ਜਦੋਂ ਇਹ ਜਿਹੜਾ ਪੂਰਾ ਸਾਲ ਹੈ ਇਸ ਨੂੰ ਦੋ ਯੂਨਿਟਸ ਨੇ ਕਵਰ ਕਰ ਲਿਆ । ਇਕ ਤਾਂ ਕੋਵਿਡ 19 ਤੇ ਦੂਜਾ ਕਿਸਾਨ ਸੰਘਰਸ਼। ਜੇ ਇਨ੍ਹਾਂ ਨੇ ਗੁਰੂ ਬਾਰੇ ਮਾੜਾ ਕੀਤਾ, ਇਨ੍ਹਾਂ ਨੇ ਕਿਸਾਨਾਂ ਨਾਲ ਵੀ ਮਾੜਾ ਕੀਤਾ, ਹਰ ਵਕਤ ਕਹਿੰਦੇ ਸੀ ਕਿ ਅਕਾਲੀ ਦਲ ਕਿਸਾਨਾਂ ਦੀ ਪਾਰਟੀ ਹੈ, ਕਿਸਾਨਾਂ ਵਾਸਤੇ ਅਕਾਲੀ ਦਲ ਪਾਰਟੀ ਕਿੱਥੇ ਗਈ? ਜਦੋਂ ਇੱਥੇ ਕੋਵਿਡ 19 ਸ਼ੁਰੂ ਹੋਇਆ ਜੋ ਰੋਲ ਕੈਪਟਨ ਸਾਹਿਬ ਨੇ ਨਿਭਾਇਆ ਹੈ ਉਹ ਸ਼ਲਾਘਾਯੋਗ ਹੈ, step by step ਕੈਪਟਨ ਸਾਹਿਬ ਨੇ ਲਾਕਡਾਊਨ ਲਗਾਇਆ, ਕਰਫਿਊ ਵੀ ਇੰਡੀਆ ਵਿਚੋਂ ਸਭ ਤੋਂ ਪਹਿਲਾਂ ਪੰਜਾਬ ਵਿਚ ਲਗਾਇਆ । ਫਿਰ ਕਰਫਿਊ ਤੇ ਲਾਕਡਾਊਨ ਦੌਰਾਨ ਜੋ ਰਾਹਤ ਉਨ੍ਹਾਂ ਨੇ ਹਰ ਗਰੀਬ ਨੂੰ ਪਹੁੰਚਾਈ । ਜਦੋਂ ਉਹ ਵੀ.ਸੀ. ਕਰਦੇ ਸੀ ਤਾਂ ਉਹ ਕਹਿੰਦੇ ਸੀ ਕਿ ਕੋਈ ਬੰਦਾ ਭੁੱਖਾ ਨਹੀਂ ਸੌਣਾ ਚਾਹੀਦਾ । ਸਰਕਾਰ ਨੇ

ਡਿਪਾਰਟਮੈਂਟਸ ਦੇ ਥਰੂ 90 ਕਰੋੜ ਰੁਪਏ ਦੇ 29 ਲੱਖ ਪੈਕੇਟ ਗਰੀਬਾਂ ਨੂੰ ਵੰਡੇ we are really thankful to Food and Supply Department, ਡਾਕਟਰਜ਼, ਨਰਸਿਜ਼, ward boys, ਪੁਲਿਸ ਵਾਲਿਆਂ ਦੇ, ਇਨ੍ਹਾਂ ਸਾਰਿਆਂ ਦੇ ਅਸੀਂ ਸ਼ੁਕਰਗੁਜ਼ਾਰ ਹਾਂ ਕਿ ਇਨ੍ਹਾਂ ਨੇ ਆਪਣੀਆਂ ਜਾਨਾਂ ਉਤੇ ਖੇਲ੍ਹ ਕੇ ਇਹ ਸਾਰਾ ਕੁਝ ਗਰੀਬਾਂ ਨੂੰ ਵੰਡਿਆ ਹੈ ਤਾਂਕਿ ਉਹ ਬਚੇ ਰਹਿਣ । ਜਿੰਨੀਆਂ ਵੀ ਐਨ.ਜੀ.ਓਜ਼. ਹਨ, ਧਾਰਮਿਕ ਅਦਾਰੇ ਹਨ, ਹੋਰ ਸਾਰਿਆਂ ਨੇ ਵੀ ਇਨ੍ਹਾਂ ਲੋਕਾਂ ਨੂੰ ਬਹੁਤ ਵੱਡੀ ਰਾਹਤ ਪਹੁੰਚਾਈ ਤੇ ਆਪਾਂ ਇਸ ਉਤੇ ਕਾਬੂ ਪਾਉਣ ਵਿੱਚ ਕਾਫੀ ਹੱਦ ਤੱਕ ਸਫਲ ਰਹੇ ਕਿਉਂਕਿ otherwise ਉਨ੍ਹਾਂ ਗਰੀਬਾਂ ਦੇ ਵੱਸ ਦਾ ਰੋਗ ਨਹੀਂ ਸੀ, ਕੈਪਟਨ ਸਾਹਿਬ ਨੇ ਇਹ ਕੀਤਾ । ਹੁਣ ਵੀ ਜਦੋਂ ਕਿਸਾਨਾਂ ਦਾ ਸੰਘਰਸ਼ ਆਇਆ ਹੈ, ਕਿਸਾਨਾਂ ਦਾ ਸੰਘਰਸ਼ ਆਇਆ ਹੈ, ਇਸ ਦੇ ਵਿੱਚ ਕੈਪਟਨ ਸਾਹਿਬ ਦਾ ਜਿਹੜਾ ਰੋਲ ਹੈ ਉਹ ਸੁਨਹਿਰੀ ਅੱਖਰਾਂ ਵਿੱਚ ਲਿਖਿਆ ਜਾਵੇਗਾ ਕਿਉਂਕਿ ਇਸ ਸੰਘਰਸ਼ ਨੂੰ ਅੱਗੇ ਤੋਰਨ ਵਿਚ ਪੰਜਾਬ ਸਰਕਾਰ ਦਾ ਬਹੁਤ ਵੱਡਾ ਹੱਥ ਹੈ, ਕਿਉਂਕਿ ਉਨ੍ਹਾਂ ਨੂੰ ਕਿਸਾਨਾਂ ਦੇ ਨਾਲ ਹਮਦਰਦੀ ਹੈ। ਸਭ ਤੋਂ ਪਹਿਲਾਂ ਕੈਪਟਨ ਸਾਹਿਬ ਨੇ ਆਲ ਇੰਡੀਆ ਪਾਰਟੀ ਦੀ ਮੀਟਿੰਗ ਬੁਲਾ ਕੇ ਆਰਡੀਨੈਂਸ ਉਤੇ ਸਪੈਸ਼ਲ ਸੈਸ਼ਨ ਬੁਲਾਇਆ ਤੇ ਰੱਦ ਕੀਤੇ। ਫਿਰ ਜਦੋਂ ਉਨ੍ਹਾਂ ਨੇ ਤਿੰਨ ਮਹੀਨਿਆਂ ਬਾਅਦ ਐਕਟ ਬਣਾਇਆ ਉਨ੍ਹਾਂ ਬਾਰੇ ਵੀ ਸਪੈਸ਼ਲ ਸੈਸ਼ਨ ਬੁਲਾ ਕੇ ਉਨ੍ਹਾਂ ਨੂੰ ਵੀ ਰੱਦ ਕੀਤਾ ਔਰ ਸਾਰੇ ਐਮ.ਐਲ.ਏਜ਼ ਤੇ ਐਮ.ਪੀਜ਼ ਨੂੰ ਨਾਲ ਲੈ ਕੇ ਜਾ ਕੇ ਜੰਤਰ ਮੰਤਰ ਉਤੇ ਧਰਨਾ ਦਿੱਤਾ।ਇਹ ਛੋਟੀਆਂ ਗੱਲਾਂ ਨਹੀਂ ਕਿ ਕਦੇ ਕੋਈ ਸੀ.ਐਮ. ਜਾ ਕੇ ਧਰਨੇ ਤੇ ਬੈਠਾ ਹੋਵੇ। ਕਹਿੰਦੇ ਹਨ ਕਿ ਇਸ ਗਵਰਨਰ ਐਡਰੈੱਸ ਵਿੱਚ ਕੱਖ ਨਹੀਂ ਹੈ।(ਸ਼੍ਰੀ ਪਵਨ ਕੁਮਾਰ ਟੀਨੂ ਵਲੋਂ ਵਿਘਨ....)

**Mr. Chairman** : Continue please.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਜਿਹੜਾ ਇਹ ਕਹਿੰਦੇ ਹਨ ਕਿ ਕਿਸਾਨਾਂ ਦਾ ਸਾਰਾ ਕਰਜ਼ਾ ਕਿਉਂ ਮਾਫ ਨਹੀਂ ਕੀਤਾ, ਇਨ੍ਹਾਂ ਦੇ ਵੇਲੇ (ਸ਼੍ਰੋਮਣੀ ਅਕਾਲੀ ਦਲ ਵੱਲ ਇਸ਼ਾਰਾ) ਤੋਂ ਹੀ ਖੁਦਕੁਸ਼ੀਆਂ ਸ਼ੁਰੂ ਸਨ, ਇਹ ਕਿਉਂ ਹੋਣੀਆਂ ਸ਼ੁਰੂ ਹੋਈਆਂ, ਇਹ ਮੈਂ ਦੱਸ ਦਿੰਦਾ ਹਾਂ। ਇਨ੍ਹਾਂ ਦੇ ਸੀਨੀਅਰ ਮੈਂਬਰ **** ਦੀ ਗੱਲ ਕਰ ਲੱਗਿਆ ਹਾਂ।

**ਸ਼੍ਰੀ ਸਭਾਪਤੀ** : ਤਰਸੇਮ ਜੀ, ਵਾਈਂਡ ਅੱਪ ਕਰ ਦਿਓ ਜੀ, ਪਲੀਜ਼।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਮਸਾਂ ਤਾਂ ਟਾਈਮ ਮਿਲਿਆ ਹੈ ਜੀ।

**ਸ਼੍ਰੀ ਸਭਾਪਤੀ** : ਟਾਈਮ ਦੇ ਹਿਸਾਬ ਨਾਲ ਮਿਲਿਆ ਹੈ ਜੀ।

**** Expunged as ordered by the Chair.

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ** ** ਕੋਲ ਕੀੜੇਮਾਰ ਦਵਾਈਆਂ ਦੀ ਆਪਣੀ ਫੈਕਟਰੀ ਸੀ।

**ਸਰਦਾਰ ਹਰਪਾਲ ਸਿੰਘ ਚੀਮਾ** : ਅਜਨਾਲਾ ਸਾਹਿਬ, ਸਾਨੂੰ ਕੋਈ ਇਤਰਾਜ਼ ਨਹੀਂ ਹੈ, ਚਾਹੇ ਤੁਸੀਂ ਸੈਸ਼ਨ 4:00 ਵਜੇ ਤੱਕ ਕਰ ਲਓ ਅਤੇ ਸਭ ਨੂੰ ਮੌਕਾ ਦੇ ਦਿਓ। ਮੇਰੀ ਬੇਨਤੀ ਹੈ ਕਿ ਟਾਈਮ ਐਕਸਟੈਂਡ ਲਓ, ਸਾਨੂੰ ਕੋਈ ਪ੍ਰਾਬਲਮ ਨਹੀਂ ਹੈ। ਸਾਰੇ ਹੀ ਬੋਲ ਲੈਣ।

**ਸ਼੍ਰੀ ਸਭਾਪਤੀ** : ਤਰਸੇਮ ਜੀ, ਵਾਈਂਡ ਅੱਪ ਕਰ ਦਿਓ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਜਿਹੜੀ ਅਨਾਜ ਦੀ ਵੰਡ ਪ੍ਰਣਾਲੀ ਬਾਰੇ ਗੱਲ ਕੀਤੀ ਜਾ ਰਹੀ ਹੈ, ਸ਼੍ਰੀ ਭਾਰਤ ਭੂਸ਼ਣ ਆਸ਼ੂ ਜੀ ਸਾਡੇ ਸਤਿਕਾਰਯੋਗ ਮੰਤਰੀ ਜੀ ਹਨ, ਜਦੋਂ ਉਨ੍ਹਾਂ ਤੱਕ ਇਹ ਗੱਲ ਪਹੁੰਚੀ ਕਿ ਅਕਾਲੀ ਪਾਰਟੀ ਵਾਲਿਆਂ ਨੇ ਜਿਹੜੇ ਸਮਾਰਟ ਕਾਰਡ ਜਾਂ ਨੀਲੇ ਕਾਰਡ ਬਣਾਏ ਸਨ, ਉਨ੍ਹਾਂ ਵਿੱਚ ਬਹੁਤ ਸਾਰੇ ਲੋਕ ਛੱਡ ਦਿੱਤੇ ਗਏ ਸਨ। ਉਨ੍ਹਾਂ ਨੇ ਸੀ.ਐਮ. ਸਾਹਿਬ ਨਾਲ ਗੱਲ ਕੀਤੀ। ਹੁਣੇ ਹੀ ਚੱਬੇਵਾਲ ਸਾਹਿਬ ਬੋਲ ਕੇ ਗਏ ਹਨ ਕਿ 9.5 ਲੱਖ ਲੋਕਾਂ ਨੂੰ ਨਵੇਂ ਕਾਰਡ ਬਣਾ ਕੇ ਦੇਣ ਦਾ ਕੰਮ ਚਾਲੂ ਕਰ ਦਿੱਤਾ ਹੈ। ਇਹ ਕੋਈ ਛੋਟੀ ਗੱਲ ਨਹੀਂ ਹੈ। ਪੰਜਾਬ ਸਰਕਾਰ ਇਸ ਵਾਸਤੇ ਕਣਕ ਦੇਵੇਗੀ and not from the Centre Govt. ਇਹ ਜਿਹੜੀ ਕਰਜ਼ੇ ਦੀ ਗੱਲ ਕਰਦੇ ਹਨ, ਜਿੰਨਾ ਕਰਜ਼ਾ ਮਾਫ ਕਰਨਾ ਹੈ, ਉਸ ਵਿੱਚ 2.5 ਲੱਖ ਲੋਕਾਂ ਨੂੰ ਕਰਜ਼ੇ ਵਿੱਚ ਰਾਹਤ ਦਿੱਤੀ ਜਾਵੇਗੀ। ਭੂਮੀਹੀਣ ਅਤੇ ਗਰੀਬਾਂ ਨੂੰ ਦੇਣ ਵਾਸਤੇ 500 ਕਰੋੜ ਰੁਪਿਆ ਰੱਖਿਆ ਗਿਆ ਹੈ ਜੋ ਕਿ 2021-22 ਵਿੱਚ ਦਿੱਤਾ ਜਾਵੇਗਾ।

**ਸ਼੍ਰੀ ਸਭਾਪਤੀ** : ਧੰਨਵਾਦ ਜੀ, ਵਾਈਂਡ ਅੱਪ ਕਰ ਦਿਓ ਜੀ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਬੇਜ਼ਮੀਨੇ ਮਜ਼ਦੂਰ ਜਿਨ੍ਹਾਂ ਦਾ 12 ਸਾਲ ਤੋਂ ਸਰਕਾਰੀ ਜ਼ਮੀਨਾਂ ਤੇ ਕਬਜ਼ਾ ਹੈ ਉਨ੍ਹਾਂ ਤੋਂ ਨਾਮੀਨਲ ਪੈਸੇ ਲੈ ਕੇ ਮਾਲਕਾਨਾ ਹੱਕ ਦੇਣ ਦਾ ਕੰਮ ਕੈਪਟਨ ਸਾਹਿਬ ਨੇ ਕੀਤਾ ਹੈ ਨਾ ਕਿ ਪਹਿਲੇ 10 ਸਾਲ ਰਹੀ ਸਰਕਾਰ ਨੇ ਕੀਤਾ ਹੈ। ਇਸੇ ਪ੍ਰਕਾਰ ਮਿਸ਼ਨ ਲਾਲ ਲਕੀਰ ਤਹਿਤ ਜਿਹੜੇ ਲੋਕਾਂ ਕੋਲ ਲਾਲ ਲਕੀਰ ਦੇ ਅੰਦਰ ਜ਼ਮੀਨ ਜਾਂ ਘਰ ਹੈ, ਉਨ੍ਹਾਂ ਨੂੰ ਵੀ ਸਰਟੀਫਿਕੇਟ ਜਾਰੀ ਕਰਕੇ ਮਾਲਕਾਨਾ ਹੱਕ ਦਿੱਤੇ ਜਾਣਗੇ। ਬਸੇਰਾ ਸਕੀਮ ਦੇ ਤਹਿਤ, ਜਿੱਥੇ ਉਨ੍ਹਾਂ ਝੁੱਗੀ-ਝੌਂਪੜੀ ਵਾਲਿਆਂ ਦਾ ਕਬਜ਼ਾ ਹੈ, ਉਸ ਦੇ ਮਾਲਕਾਨਾ ਹੱਕ ਦਿੱਤੇ ਜਾਣਗੇ। ਮਾਤਾ ਤ੍ਰਿਪਤਾ ਮਹਿਲਾ ਯੋਜਨਾ ਅਧੀਨ ਔਰਤਾਂ ਦੀ ਅਗਵਾਈ ਵਾਲੇ ਅੱਠ ਲੱਖ ਘਰਾਂ ਦੇ ਸਰਵਪੱਖੀ ਵਿਕਾਸ ਲਈ ਫਾਇਦਾ ਦਿੱਤਾ ਜਾਵੇਗਾ।

**ਸ਼੍ਰੀ ਸਭਾਪਤੀ** : ਧੰਨਵਾਦ ਜੀ, ਵਾਈਂਡ ਅੱਪ ਕਰ ਦਿਓ।

**ਸਲਾਹਕਾਰ/ਮੁੱਖ ਮੰਤਰੀ (ਸਰਦਾਰ ਤਰਸੇਮ ਸਿੰਘ ਡੀ.ਸੀ.)** : ਸਕੂਲਾਂ ਦੀ ਗੱਲ ਚਲਦੀ ਸੀ। ਸ਼੍ਰੀ ਵਿਜੈ ਇੰਦਰ ਸਿੰਗਲਾ ਜੀ ਸਾਡੇ ਬਹੁਤ ਵਧੀਆ ਮੰਤਰੀ ਹਨ। ਮੇਰੇ ਸਾਮ੍ਹਣੇ ਬੈਠੇ ਵੀਰਾਂ ਵਲੋਂ ਕਿਹਾ ਜਾ ਰਿਹਾ ਸੀ ਕਿ ਸਰਕਾਰੀ ਸਕੂਲਾਂ ਦਾ ਹਾਲ ਬਹੁਤ ਮਾੜਾ ਹੈ, ਮੈਂ ਉਨ੍ਹਾਂ ਨੂੰ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਹਾਲ ਜੋ ਮਰਜ਼ੀ ਹੋਵੇ, ਸਰਕਾਰ ਵਲੋਂ ਸਕੂਲਾਂ ਦੀ ਕਾਇਆ ਪਲਟੀ ਜਾ ਰਹੀ ਹੈ। ਤੁਸੀਂ ਜਿਹੜਾ ਕਹਿੰਦੇ ਹੋ ਕਿ ਲੋਕਾਂ ਅੱਗੇ ਝੋਲੀ ਅੱਡ ਕੇ ਬਣਾਏ ਗਏ ਹਨ, ਮੈਂ ਕਹਿੰਦਾ ਹਾਂ ਕਿ ਮੈਂ ਤੁਹਾਡੇ ਨਾਲ ਬਿਲਕੁਲ ਵੀ ਸਹਿਮਤ ਨਹੀਂ ਹਾਂ। ਇਸ ਦੀ ਵਜ੍ਹਾ ਮੈਂ ਤੁਹਾਨੂੰ ਦੱਸ ਦਿੰਦਾ ਹਾਂ। ਸੈਂਟਰ ਗੌਰਮਿੰਟ ਨੇ 6ਵੀਂ ਤੋਂ 12ਵੀਂ ਕਲਾਸ ਤੱਕ ਦੇ ਬੱਚਿਆਂ ਦਾ ਸਾਇੰਸ ਕੰਪੀਟੀਸ਼ਨ ਰੱਖਿਆ, ਜਿਸ ਵਿੱਚ ਸਾਇੰਸ ਦਾ ਮਾਡਲ ਬਣਾਉਣਾ ਸੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿਚੋਂ ਪ੍ਰਾਈਵੇਟ ਅਤੇ ਸਰਕਾਰੀ ਸਕੂਲਾਂ ਦੇ ਬੱਚਿਆਂ ਨੇ ਪਾਰਟੀਸੀਪੇਟ ਕੀਤਾ ਸੀ। ਮੈਨੂੰ ਇਹ ਗੱਲ ਦੱਸਣ ਵਿੱਚ ਫਖਰ ਹੈ ਕਿ ਅੰਮ੍ਰਿਤਸਰ ਜ਼ਿਲ੍ਹੇ ਤੋਂ ਮੇਰੇ ਹਲਕੇ ਦੇ ਪਿੰਡ ਗੁਰੂਵਾਲੀ ਦਾ 7ਵੀਂ ਜਮਾਤ ਦਾ ਮੁੰਡਾ ਸੀ, he got that reward among the whole lot. ਫਿਰੋਜ਼ਪੁਰ ਦੇ ਐਮ.ਐਲ.ਏ ਪਿੰਕੀ ਜੀ (ਸਰਦਾਰ ਪਰਮਿੰਦਰ ਸਿੰਘ ਪਿੰਕੀ) ਬੈਠੇ ਹਨ। ਦੂਜਾ ਬੱਚਾ ਖਾਈ ਫੇਮੇ ਕੀ ਦਾ ਸੀ ਅਤੇ ਦੋਵੇਂ ਬੱਚੇ ਸਰਕਾਰੀ ਸਕੂਲਾਂ ਦੇ ਸਨ। ਪ੍ਰਾਈਵੇਟ ਸਕੂਲਾਂ ਵਾਲੇ ਕਿੱਥੇ ਗਏ ਜੇਕਰ ਸਰਕਾਰੀ ਸਕੂਲਾਂ ਦਾ ਇੰਨਾ ਮਾੜਾ ਹਾਲ ਹੈ?

**ਸ਼੍ਰੀ ਸਭਾਪਤੀ** : ਧੰਨਵਾਦ ਜੀ, ਵਾਈਂਡ ਅੱਪ ਕਰ ਦਿਓ ਜੀ। ਐਮ.ਐਲ.ਏ. ਰੂਬੀ ਜੀ। ਤਰਸੇਮ ਸਿੰਘ ਜੀ, ਧੰਨਵਾਦ। ਸਰਦਾਰ ਤਰਸੇਮ ਸਿੰਘ ਜੀ, ਧੰਨਵਾਦ ਜੀ। ਤੁਹਾਡੇ ਪੁਆਇੰਟ ਆ ਗਏ ਹਨ।ਧੰਨਵਾਦ ਜੀ।

**ਸ਼੍ਰੀਮਤੀ ਰੁਪਿੰਦਰ ਕੌਰ ਰੂਬੀ (ਬਠਿੰਡਾ ਦਿਹਾਤੀ, ਐਸ.ਸੀ.):** ਚੇਅਰਮੈਨ ਸਾਹਿਬ, ਧੰਨਵਾਦ ਜੀ। ਮੈਂ ਆਪ ਜੀ ਦੇ ਜ਼ਰੀਏ ਸਦਨ ਦਾ ਧਿਆਨ ਗਵਰਨਰ ਐਡਰੈਸ ਦੇ ਪੁਆਇੰਟ ਨੰਬਰ 142 ਵੱਲ ਦਿਵਾਉਣਾ ਚਾਹੁੰਦੀ ਹਾਂ। ਜਿਸ ਵਿੱਚ ਰਾਜ ਦੇ ਕਰਮਚਾਰੀਆਂ ਨਾਲ ਕੀਤੇ ਵਾਅਦਿਆਂ ਨੂੰ ਸਰੋਤਾਂ ਦੀ ਕਮੀ ਤੇ ਕਰੋਨਾ ਦੀ ਵਜ੍ਹਾ ਕਰਕੇ ਕਿ ਅਸੀਂ ਕਰਮਚਾਰੀਆਂ ਨੂੰ ਕੁਝ ਨਹੀਂ ਦੇ ਸਕੇ, ਇਹ ਬਹਾਨਾ ਲਗਾ ਕੇ ਟਾਲਿਆ ਗਿਆ ਹੈ। ਮੈਂ ਪੁੱਛਣਾ ਚਾਹੁੰਦੀ ਹਾਂ ਕਿ ਸਰਕਾਰ ਨੇ ਜਦੋਂ ਆਪਣਾ ਚੋਣ ਮਨੋਰਥ ਪੱਤਰ ਤਿਆਰ ਕੀਤਾ ਸੀ, ਕੀ ਉਦੋਂ ਪਤਾ ਨਹੀਂ ਸੀ ਕਿ ਸਾਡੇ ਕੋਲ ਸਰੋਤਾਂ ਦੀ ਕਮੀ ਹੈ, ਫਿਰ ਤੁਸੀਂ ਮੁਲਾਜ਼ਮਾਂ ਨਾਲ ਵਾਅਦੇ ਕਿਉਂ ਕੀਤੇ ਸੀ? ਸਰ, ਕਰੋਨਾ ਤਾਂ ਆਇਆ ਹੀ ਸਾਲ 2020 ਵਿੱਚ ਹੈ, ਉਸ ਤੋਂ ਪਹਿਲਾਂ ਤਿੰਨ ਸਾਲ ਤੁਸੀਂ ਮੁਲਾਜ਼ਮਾਂ ਲਈ ਕੀ ਕੀਤਾ ਹੈ? ਇੱਕ ਪਾਸੇ ਤਾਂ ਸਰਕਾਰ ਕਹਿ ਰਹੀ ਹੈ ਕਿ ਸਾਡੇ ਕਰੋਨਾ ਕਾਲ ਦੇ ਦੌਰਾਨ ਸਿਹਤ ਮੁਲਾਜ਼ਮਾਂ, ਪੁਲਿਸ ਮੁਲਾਜ਼ਮਾਂ ਤੇ ਫਰੰਟ ਲਾਈਨ ਵਰਕਰਾਂ ਨੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ ਤੇ 34 ਦੇ ਕਰੀਬ ਸਰਕਾਰੀ ਮੁਲਾਜ਼ਮ ਹਨ, ਜੋ ਸਾਨੂੰ ਇਸ ਸਮੇਂ ਦੌਰਾਨ ਸਦੀਵੀ ਵਿਛੋੜਾ ਦੇ ਗਏ ਹਨ, ਤਾਂ ਫਿਰ

ਜਿਨ੍ਹਾਂ ਨੇ ਇੰਨਾ ਵਧੀਆ ਸ਼ਲਾਘਾਯੋਗ ਕੰਮ ਕੀਤਾ ਸੀ ਤਾਂ ਫਿਰ ਉਨ੍ਹਾਂ ਨੂੰ ਪੰਜ ਪਰਸੈਂਟ ਇੰਕਰੀਮੈਂਟ ਦੇਣਾ ਬਣਦਾ ਸੀ, ਉਹ ਉਨ੍ਹਾਂ ਨੂੰ ਕਿਉਂ ਨਹੀਂ ਦਿੱਤਾ? ਫਿਰ ਜਿੰਨੇ ਵੀ ਸਾਡੇ ਕੱਚੇ ਮੁਲਾਜ਼ਮ ਹਨ, ਚਾਹੇ ਠੇਕਾ ਅਧਾਰਤ ਹਨ, 2211 ਹਨ, ਐਨ.ਐਚ.ਐਮ. ਦੇ ਹਨ, ਉਨ੍ਹਾਂ ਨੂੰ ਪੱਕੇ ਕੀਤਾ ਜਾਣਾ ਚਾਹੀਦਾ ਹੈ। ਫਿਰ ਸਰ, ਜਿਹੜੀ ਡੀ.ਏ. ਦੀਆਂ ਕਿਸ਼ਤਾਂ ਦਾ ਪੈਂਡਿੰਗ ਬਕਾਇਆ ਹੈ, ਉਹ ਵੀ ਦੇਣਾ ਚਾਹੀਦਾ ਹੈ। ਪੇਅ ਕਮਿਸ਼ਨ ਵੀ ਲਾਗੂ ਕੀਤਾ ਜਾਣਾ ਚਾਹੀਦਾ ਹੈ। ਸਰ, ਕਰੋਨਾ ਕਾਲ ਵਿੱਚ 24-24 ਘੰਟੇ ਲਗਾਤਾਰ ਮਲਟੀਪਰਪਜ਼ ਹੈਲਥ ਵਰਕਰਾਂ ਨੇ ਕੰਮ ਕੀਤਾ ਹੈ, ਉਨ੍ਹਾਂ ਦਾ ਪ੍ਰੋਬੇਸ਼ਨ ਪੀਰੀਅਡ ਤਿੰਨ ਸਾਲ ਤੋਂ ਘਟਾ ਕੇ ਕੋ ਸਾਲ ਦਾ ਕੀਤਾ ਜਾਣਾ ਚਾਹੀਦਾ ਹੈ। ਫਿਰ ਮੁਲਾਜ਼ਮਾਂ ਦੇ ਖਾਤਿਆਂ ਵਿੱਚੋਂ ਹਰ ਮਹੀਨੇ 200 ਰੁਪਏ ਡਿਵੈਲਪਮੈਂਟ ਟੈਕਸ ਫੰਡ ਵਜੋਂ ਕਾਹਦੇ ਲਈ ਕੱਟੇ ਜਾ ਰਹੇ ਹਨ, ਉਹ ਕਟੌਤੀ ਵੀ ਬੰਦ ਹੋਣੀ ਚਾਹੀਦੀ ਹੈ।

ਸੋ, ਸਰ, ਸਰਕਾਰ ਨੇ ਮੁਲਾਜ਼ਮਾਂ ਨੂੰ ਤਾਂ ਤੰਗ ਕਰਨਾ ਹੀ ਸੀ ਪਰ ਬੇਰੁਜ਼ਗਾਰਾਂ ਨੂੰ ਵੀ ਤੰਗ ਕਰ ਦਿੱਤਾ ਹੈ। ਗਵਰਨਰ ਐਡਰੈਸ ਦੇ ਪੁਆਇੰਟ ਨੰਬਰ 55 ਵਿੱਚ ਲਿਖਿਆ ਹੋਇਆ ਹੈ, 'ਮੇਰੀ ਸਰਕਾਰ ਨੇ ਹਰ ਰੋਜ਼ ਔਸਤਨ 1100 ਨੌਜਵਾਨਾਂ ਲਈ ਨੌਕਰੀਆਂ ਤੇ ਰੁਜ਼ਗਾਰ ਦੀ ਸਹੂਲਤ ਦਿੱਤੀ ਹੈ।' ਮੈਂ ਪੁੱਛਣਾ ਚਾਹੁੰਦੀ ਹਾਂ ਕਿ ਕਾਹਦੀ ਸਹੂਲਤ ਦਿੱਤੀ ਹੈ ਜੀ? ਪੰਜਾਬ ਦੇ ਵਿੱਚ ਚਾਰ ਸਾਲ ਕਾਂਗਰਸ ਦੀ ਸਰਕਾਰ ਆਈ ਨੂੰ ਹੋ ਗਏ ਹਨ। ਚਾਰ ਸਾਲ ਦੇ ਕਾਰਜਕਾਲ ਦੌਰਾਨ ਪੜ੍ਹੇ ਲਿਖੇ ਬੇਰੁਜ਼ਗਾਰਾਂ ਦਾ ਪੰਜਾਬ ਵਿੱਚ ਹੜ੍ਹ ਆ ਗਿਆ ਹੈ। ਹਾਲੇ ਵੀ ਪੰਜਾਬ ਸਰਕਾਰ ਰੁਜ਼ਗਾਰ ਮੇਲੇ ਹੀ ਲਗਾਈ ਜਾਂਦੀ ਹੈ। ਤੁਹਾਨੂੰ ਪਤਾ ਹੈ ਕਿ ਕੱਲ੍ਹ ਰਿਸੈਂਟਲੀ ਖ਼ਬਰ ਹੈ ਕਿ ਹਰਿਆਣੇ ਨੇ ਪ੍ਰਾਈਵੇਟ ਨੌਕਰੀਆਂ ਵਿੱਚ 75% ਕੋਟਾ ਆਪਣੇ ਸੂਬੇ ਦੇ ਨੌਜਵਾਨਾਂ ਨੂੰ ਦੇ ਦਿੱਤਾ ਹੈ। ਕੀ ਅਜਿਹਾ ਸਾਡੀ ਸਰਕਾਰ ਨਹੀਂ ਕਰ ਸਕਦੀ? ਮੈਂ ਕਹਿੰਦੀ ਹਾਂ ਕਿ ਸਾਡੀ ਸਰਕਾਰ ਵੀ ਬਿਲਕੁਲ ਅਜਿਹਾ ਕਰ ਸਕਦੀ ਹੈ। ਸਰ, ਇਹ ਉਨ੍ਹਾਂ ਦੀ ਚੰਗੀ ਗੱਲ ਹੈ ਕਿ ਉਨ੍ਹਾਂ ਨੇ ਆਪਣੇ ਸੂਬੇ ਦੇ ਨੌਜਵਾਨਾਂ ਨੂੰ 75% ਕੋਟਾ ਦਿੱਤਾ ਹੈ। ਇਸ ਦੀ ਹੌਸਲਾ ਅਫਜਾਈ ਕਰਨੀ ਬਣਦੀ ਹੈ। ਸਾਡੇ ਪੰਜਾਬ ਵਿੱਚ ਬੇਰੁਜ਼ਗਾਰੀ ਕਿਉਂ ਵਧੀ ਹੈ? ਬੇਰੁਜ਼ਗਾਰੀ ਵਧਣ ਦੀ ਇਹੀ ਵਜ੍ਹਾ ਹੈ, ਆਪਾਂ ਰਾਮਾ ਰਿਫਾਈਨਰੀ ਦੀ ਉਦਾਹਰਨ ਲੈ ਲਈਏ, ਉਥੇ ਸਾਡੇ ਸੂਬੇ ਦੇ ਨੌਜਵਾਨ ਤਾਂ ਕਾਫ਼ੀ ਘੱਟ ਗਿਣਤੀ ਵਿੱਚ ਹਨ ਪਰ ਬਾਹਰਲੇ ਸੂਬਿਆਂ ਦੇ ਨੌਜਵਾਨ ਬਹੁਤ ਜ਼ਿਆਦਾ ਹਨ। ਇਸੇ ਕਾਰਨ ਹੀ ਸਾਡੇ ਪੰਜਾਬ ਵਿੱਚ ਬੇਰੁਜ਼ਗਾਰੀ ਇੰਨੀ ਜ਼ਿਆਦਾ ਵਧ ਰਹੀ ਹੈ। ਸਰ, ਫਿਰ ਚਲੋ ਨੌਜਵਾਨ ਵਿਚਾਰੇ ਬੇਰੁਜ਼ਗਾਰ ਤਾਂ ਹਨ ਹੀ, ਉਨ੍ਹਾਂ ਕੋਲ ਪੈਸਾ ਕਿੱਥੇ ਹੁੰਦਾ ਹੈ? ਉਤੋਂ ਜਦੋਂ ਉਹ ਸਰਕਾਰੀ ਨੌਕਰੀਆਂ ਲਈ ਅਪਲਾਈ ਕਰਦੇ ਹਨ ਤਾਂ ਸਰਕਾਰ ਉਨ੍ਹਾਂ ਕੋਲੋਂ ਪੈਸਾ ਲੈ ਰਹੀ ਹੈ। ਜਦੋਂ ਅਕਾਲੀ ਭਾਜਪਾ ਦੀ ਸਰਕਾਰ ਸੀ, ਸ਼੍ਰੀ ਸੁਨੀਲ ਜਾਖੜ ਜੀ ਨੇ ਇੱਕ ਨਾਅਰਾ ਦਿੱਤਾ ਸੀ ਕਿ ਸੁਖਬੀਰ ਬਾਦਲ ਪੇ.ਟੀ.ਐਮ. ਕਰੋ। ਅਜਿਹਾ ਕਿਹਾ ਸੀ ਨਾ? ਇਹ ਨਾਅਰਾ ਦਿੱਤਾ ਸੀ ਕਿ ਸੁਖਬੀਰ ਬਾਦਲ ਪੇ.ਟੀ.ਐਮ. ਕਰੋ। ਪਰ ਹੁਣ ਕਾਂਗਰਸ ਸਰਕਾਰ ਕੀ ਕਰ ਰਹੀ ਹੈ? ਕਾਂਗਰਸ ਸਰਕਾਰ ਵੀ ਉਹੀ

ਕੰਮ ਕਰ ਰਹੀ ਹੈ, ਉਹ ਵੀ ਤਾਂ ਫੀਸਾਂ ਲੈ ਰਹੀ ਹੈ। ਹੁਣੇ ਦੀ ਹੀ ਗੱਲ ਹੈ, ਜਨਵਰੀ, 2021 ਦੇ ਵਿੱਚ ਅਧੀਨ ਸੇਵਾਵਾਂ ਚੋਣ ਬੋਰਡ ਦੇ ਵਿੱਚ ਪੋਸਟਾਂ ਨਿਕਲੀਆਂ ਹਨ, 1152 ਪੋਸਟਾਂ ਨਿਕਲੀਆਂ ਹਨ। ਸਰ, ਉਸ ਵਿੱਚ ਕਿੰਨੀ ਕਿੰਨੀ ਫੀਸ ਰੱਖੀ ਹੋਈ ਹੈ, ਮੈਂ ਉਹ ਦੱਸਣਾ ਚਾਹੁੰਦੀ ਹਾਂ। ਜਨਰਲ ਕੈਟਾਗਰੀ ਲਈ 1000 ਰੁਪਿਆ ਹੈ, ਅੰਗਹੀਣ ਕੈਟਾਗਰੀ ਲਈ 500 ਰੁਪਿਆ ਹੈ, ਐਸ.ਸੀ./ਬੀ.ਸੀ. ਲਈ 250 ਰੁਪਿਆ ਹੈ ਤੇ ਸਾਬਕਾ ਫੌਜੀਆਂ ਤੇ ਆਸਰਿਤਾਂ ਲਈ 200 ਰੁਪਿਆ ਐਪਲੀਕੇਸ਼ਨ ਫੀਸ ਵਜੋਂ ਰੱਖਿਆ ਗਿਆ ਹੈ। ਘੱਟੋ ਘੱਟੋ 2 ਲੱਖ 34 ਹਜ਼ਾਰ ਲੋਕਾਂ ਨੇ ਇਨ੍ਹਾਂ ਪੋਸਟਾਂ ਲਈ ਅਪਲਾਈ ਕੀਤਾ ਹੈ। ਜਿਸ ਤੋਂ ਸਰਕਾਰ ਕੋਲ ਇੱਕ ਤੋਂ ਲੈ ਕੇ ਡੇਢ ਕਰੋੜ ਰੁਪਿਆ ਇਕੱਠਾ ਹੋ ਗਿਆ ਹੈ। ਕੀ ਸਰਕਾਰ ਉਨ੍ਹਾਂ ਦੀ ਫੀਸ ਮੁਆਫ ਕਰੇਗੀ? ਤੁਸੀਂ ਪਿਛਲੀ ਸਰਕਾਰ ਨੂੰ ਤਾਂ ਕਹਿੰਦੇ ਹੁੰਦੇ ਸੀ ਕਿਉਂਕਿ ਇਨ੍ਹਾਂ ਦਾ ਨਾਅਰਾ ਇਹੀ ਸੀ ਕਿ ਜਿਹੜੇ ਨੌਜਵਾਨ ਸਰਕਾਰੀ ਨੌਕਰੀਆਂ ਲਈ ਅਪਲਾਈ ਕਰਦੇ ਹਨ, ਉਹ ਸਾਰੇ ਤਾਂ ਸਿਲੈਕਟ ਨਹੀਂ ਹੋ ਸਕਦੇ, ਉਨ੍ਹਾਂ ਦੀ ਇਹ ਫੀਸ ਵਾਪਸ ਕਰੋ। ਪਰ ਮੈਂ ਪੁੱਛਣਾ ਚਾਹੁੰਦੀ ਹਾਂ ਕਿ ਨੌਜਵਾਨਾਂ ਤੋਂ ਸਰਕਾਰੀ ਨੌਕਰੀਆਂ ਲਈ ਅਪਲਾਈ ਕਰਨ ਵਾਸਤੇ ਫੀਸ ਹੀ ਕਿਉਂ ਲਈ ਜਾਂਦੀ ਹੈ? ਉਹ ਤਾਂ ਪਹਿਲਾਂ ਹੀ ਬੇਰੁਜ਼ਗਾਰੀ ਦੀ ਮਾਰ ਝੱਲੀ ਜਾਂਦੇ ਹਨ। ਮੈਂ ਵੀ ਫਿਰ ਅੱਜ ਨਾਅਰਾ ਦਿੰਦੀ ਹਾਂ, ਮੈਂ ਵੀ ਕਹਿੰਦੀ ਹਾਂ ਕਿ ਕੈਪਟਨ ਸਾਹਿਬ ਗੂਗਲ ਪੇਅ ਕਰੋ। ਤੁਸੀਂ ਇਨ੍ਹਾਂ ਨੂੰ (ਪਿਛਲੀ ਸਰਕਾਰ ਨੂੰ) ਕਿਹਾ ਸੀ ਕਿ ਅੱਜ ਤਾਂ ਟੈਕਨਾਲੋਜੀ ਨੇ ਵਿਕਾਸ ਕਰ ਲਿਆ ਹੈ। ਇਨ੍ਹਾਂ ਨੂੰ ਕਿਹਾ ਸੀ ਕਿ ਪੇ.ਟੀ.ਐਮ. ਕਰੋ, ਮੈਂ ਕਹਿੰਦੀ ਹਾਂ ਕਿ 1152 ਨੂੰ ਹੀ ਨੌਕਰੀ ਮਿਲੇਗੀ, ਚਾਹੇ ਹੋਰ ਜਿੰਨੀਆਂ ਵੀ ਪੋਸਟਾਂ ਨਿਕਲਦੀਆਂ ਹਨ, ਕੁਝ ਨੂੰ ਹੀ ਨੌਕਰੀ ਮਿਲਦੀ ਹੈ, ਬਾਕੀਆਂ ਨੂੰ ਤਾਂ ਨੌਕਰੀ ਨਹੀਂ ਮਿਲਦੀ। ਮੈਂ ਉਨ੍ਹਾਂ ਦੇ ਬਿਹਾਫ ਤੇ ਕਹਿਣਾ ਚਾਹੁੰਦੀ ਹਾਂ, ਜਿਹੜੇ ਨੌਜਵਾਨ ਸਿਲੈਕਟ ਨਹੀਂ ਹੁੰਦੇ, ਚੇਅਰਮੈਨ ਸਾਹਿਬ, ਮੈਂ ਵੀ ਤੁਹਾਡੇ ਜ਼ਰੀਏ ਕੈਪਟਨ ਸਾਹਿਬ ਨੂੰ ਰਿਕੁਐਸਟ ਕਰਦੀ ਹਾਂ ਕਿ ਕੈਪਟਨ ਸਾਹਿਬ, ਗੂਗਲ ਪੇਅ ਕਰੋ। ਮਤਲਬ ਜਿਹੜੀ ਉਨ੍ਹਾਂ ਤੋਂ ਫੀਸ ਲਈ ਹੈ, ਉਨ੍ਹਾਂ ਦੇ ਖਾਤਿਆਂ ਵਿੱਚ ਉਸ ਫੀਸ ਨੂੰ ਵਾਪਸ ਪਾਉ। (ਥੰਪਿੰਗ) ਤੁਸੀਂ ਉਨ੍ਹਾਂ ਨੂੰ 2500 ਰੁਪਿਆ ਬੇਰੁਜ਼ਗਾਰੀ ਭੱਤੇ ਵਜੋਂ ਤਾਂ ਕੀ ਦੇਣਾ ਸੀ, ਸਗੋਂ ਉਲਟਾ ਉਨ੍ਹਾਂ ਤੋਂ ਉਗਰਾਹੀ ਕਰੀ ਜਾਂਦੇ ਹੋ। ਤੁਸੀਂ ਉਨ੍ਹਾਂ ਤੋਂ ਪੈਸਾ ਲਈ ਜਾਂਦੇ ਹੋ। ਸੋ, ਸਰ, ਇਹ ਸਰਕਾਰ ਨੌਜਵਾਨਾਂ ਨੂੰ ਨੌਕਰੀ ਦੇਣ ਦੇ ਮਾਮਲੇ ਵਿੱਚ ਅਤੇ ਮੁਲਾਜ਼ਮਾਂ ਨਾਲ ਕੀਤੇ ਵਾਅਦਿਆਂ ਨੂੰ ਪੂਰੇ ਕਰਨ ਦੇ ਮਾਮਲੇ ਵਿੱਚ ਟੋਟਲੀ ਫੇਲ੍ਹ ਹੋਈ ਹੈ। ਇਹ ਗਵਰਨਰ ਐਡਰੈਸ ਨਿਰਾ ** ** ਹੈ। ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਚੀਮਾ ਸਾਹਿਬ, ਜੀ, ਬੋਲੋ।

**ਸਰਦਾਰ ਨਵਤੇਜ ਸਿੰਘ ਚੀਮਾ (ਸੁਲਤਾਨਪੁਰ ਲੋਧੀ):** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਗਵਰਨਰ ਐਡਰੈਸ ਦੇ ਲੜੀ ਨੰਬਰ 115 ਜਿਥੇ ਸਮਾਰਟ ਸਿਟੀਆਂ ਦਾ ਜ਼ਿਕਰ ਹੈ, ਉਸ ਬਾਰੇ ਬੋਲਣਾ ਚਾਹੁੰਦਾ ਹਾਂ। ਮੈਂ ਮਾਨਯੋਗ ਮੁੱਖ ਮੰਤਰੀ ਸਾਹਿਬ

ਦਾ ਬਹੁਤ ਧੰਨਵਾਦ ਕਰਦਾ ਹਾਂ ਕਿ ਜਿਨ੍ਹਾਂ ਨੇ ਵੱਡੇ ਸ਼ਹਿਰਾਂ ਦੇ ਨਾਲ ਨਾਲ ਸਾਡੇ ਸੁਲਤਾਨਪੁਰ ਲੋਧੀ ਵਰਗੇ ਛੋਟੇ ਸ਼ਹਿਰ ਨੂੰ ਵੀ ਸਮਾਰਟ ਸਿਟੀ ਦਾ ਦਰਜਾ ਦਿਵਾਇਆ ਹੈ। ਚੇਅਰਮੈਨ ਸਾਹਿਬ, ਉਥੇ 174 ਕਰੋੜ ਦੇ ਨਵੇਂ ਪ੍ਰਾਜੈਕਟਾਂ ਦੇ ਟੈਂਡਰ ਕੀਤੇ ਜਾ ਚੁੱਕੇ ਹਨ। ਹਿੰਦੁਸਤਾਨ ਦੇ ਵਿਚੋਂ ਸਭ ਤੋਂ ਛੋਟਾ ਸਮਾਰਟ ਸਿਟੀ ਸ਼ਹਿਰ ਸਾਡਾ ਸੁਲਤਾਨਪੁਰ ਲੋਧੀ ਚੁਣਿਆ ਗਿਆ ਹੈ। ਉਸ ਲਈ ਜਿਹੜਾ ਗਵਰਨਰ ਐਡਰੈਸ ਵਿਚ ਜ਼ਿਕਰ ਕੀਤਾ ਗਿਆ ਹੈ, ਮੈਂ ਉਸ ਦਾ ਧੰਨਵਾਦ ਕਰਦਾ ਹਾਂ ਕਿਉਂਕਿ ਇਹ ਬਾਬੇ ਨਾਨਕ ਦੀ ਧਰਤੀ ਹੈ, ਜੋ ਪਿਛਲੇ ਕਈ ਸਾਲਾਂ ਤੋਂ ਅਣਗੌਲਿਆ ਪਈ ਸੀ। ਸਾਡੇ ਮਾਨਯੋਗ ਖਜ਼ਾਨਾ ਮੰਤਰੀ ਜੀ ਵੀ ਬੈਠੇ ਹਨ, ਇਨ੍ਹਾਂ ਨੇ ਵੀ ਬਹੁਤ ਸਪੋਰਟ ਕੀਤੀ ਹੈ। ਉਹ ਧਰਤੀ ਜਿਥੇ ਬਾਬਾ ਨਾਨਕ ਨੇ 13-13 ਤੋਲਿਆ ਹੋਵੇ, ਮੂਲ ਮੰਤਰ ਦੀ ਬਾਣੀ ਦਾ ਉਚਾਰਨ ਉਥੇ ਹੋਇਆ ਹੋਵੇ, ਗੁਰੂ ਸਾਹਿਬ ਦਾ ਵਿਆਹ ਉਥੇ ਹੋਇਆ ਹੋਵੇ ਤੇ ਉਸ ਧਰਤੀ ਦਾ ਜਿੰਨਾ ਵਿਕਾਸ ਹੋਣਾ ਚਾਹੀਦਾ ਸੀ, ਉਹ ਪਿਛਲੀਆਂ ਸਰਕਾਰਾਂ ਨੇ ਨਹੀਂ ਕੀਤਾ। ਜਿਨ੍ਹਾਂ ਦੀ ਪਿਛਲੇ 10 ਸਾਲ ਸਰਕਾਰ ਰਹੀ, ਉਹ ਗੱਲਾਂ ਤਾਂ ਬਹੁਤ ਕਰਦੇ ਹਨ ਪਰ ਉਨ੍ਹਾਂ ਦੇ ਸਮੇਂ ਗੁਰੂ ਦੀ ਨਗਰੀ ਵਿਚੋਂ ਲੋਕ ਬੋਹੜ ਹੇਠੋਂ ਬੱਸਾਂ ਤੇ ਚੜ੍ਹਦੇ ਰਹੇ ਹਨ। ਇਨ੍ਹਾਂ ਦੇ ਪਾਰਟੀ ਦੇ ਪ੍ਰਧਾਨ ਪਿੱਛੇ ਜਿਹੇ ਸਾਡੇ ਹਲਕੇ ਵਿਚ ਗਏ ਅਤੇ ਬਿਆਨ ਦਿੱਤਾ ਕਿ ਸੁਲਤਾਨਪੁਰ ਲੋਧੀ ਵਿਚ ਵਿਕਾਸ ਹੀ ਨਹੀਂ ਹੋਇਆ। ਸੋ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੰਮ ਹੋਇਆ ਹੋਵੇ, ਉਸ ਦੀ ਤਾਰੀਫ ਜ਼ਰੂਰ ਕੀਤੀ ਜਾਣੀ ਚਾਹੀਦੀ ਹੈ। ਮੈਂ ਪਿਛਲੇ ਤਿੰਨ ਦਿਨਾਂ ਤੋਂ ਦੇਖ ਰਿਹਾ ਹਾਂ ਕਿ ਇਕ ਬੰਦੇ ਦੇ ਨਾਮ ਤੇ ਹੀ ਸੈਸ਼ਨ ਨਿਕਲ ਰਿਹਾ ਹੈ। ਲੋਕਾਂ ਦਾ ਸਮਾਂ ਬਰਬਾਦ ਹੋ ਰਿਹਾ ਹੈ। ਕਿਉਂਕਿ ਆਪਾਂ ਨੂੰ ਲੋਕਾਂ ਨੇ ਇੱਥੇ ਪਬਲਿਕ ਦੀਆਂ ਮੁਸ਼ਕਲਾਂ ਬਾਰੇ ਗੱਲਾਂ ਕਰਨ ਲਈ ਚੁਣ ਕੇ ਭੇਜਿਆ ਹੈ। ਪਰ ਸਾਡੇ ਦੋਵੇਂ ਵਿਰੋਧੀ ਪਾਰਟੀਆਂ ਵਾਲਿਆਂ ਨੇ ਪ੍ਰਸ਼ਾਂਤ ਕਿਸ਼ੋਰ ਦੇ ਨਾਮ ਤੇ ਹੀ ਦੋ ਦਿਨ ਦਾ ਸਮਾਂ ਕੱਢ ਦਿੱਤਾ ਹੈ। ਇਹ ਸਮਾਂ ਸਾਨੂੰ ਆਪਣੇ ਹਲਕੇ ਦੇ ਕੰਮਾਂ ਕਾਰਾਂ ਅਤੇ ਵਿਕਾਸ ਲਈ ਵਰਤਣਾ ਚਾਹੀਦਾ ਸੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਅਤੇ ਸਰਦਾਰ ਕੰਵਰਜੀਤ ਸਿੰਘ ਆਪਣੀਆਂ ਸੀਟਾਂ ਤੇ ਬੈਠੇ ਬੈਠੇ ਸਰਦਾਰ ਨਵਤੇਜ ਸਿੰਘ ਚੀਮਾ ਨੂੰ ਕੁੱਝ ਬੋਲ ਰਹੇ ਸਨ।)

**ਸਰਦਾਰ ਨਵਤੇਜ ਸਿੰਘ ਚੀਮਾ:** ਤੁਸੀਂ ਵੀ ਬਹੁਤ ਜ਼ੋਰ ਲਗਾਇਆ, ਤੁਹਾਡੇ ਪ੍ਰਧਾਨ ਸਾਹਿਬ ਨੇ ਵੀ ਬਹੁਤ ਜ਼ੋਰ ਲਗਾਇਆ ਕਿ ਪ੍ਰਸ਼ਾਂਤ ਕਿਸ਼ੋਰ ਸਾਡੇ ਕੋਲ ਆਵੇ।

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਪਲੀਜ਼ ਐਡਰੈਸ ਦੀ ਚੇਅਰ।

**ਸਰਦਾਰ ਨਵਤੇਜ ਸਿੰਘ ਚੀਮਾ :** ਠੀਕ ਹੈ ਜੀ। ਚੇਅਰਮੈਨ ਸਾਹਿਬ, ਜਦੋਂ ਪਿਛਲੇ ਸਮੇਂ ਵਿਚ ਕਿਸੇ ਅਫਸਰ ਨੇ ਸੁਲਤਾਨਪੁਰ ਲੋਧੀ ਵਿਚ ਜਾਣਾ ਹੁੰਦਾ ਸੀ ਤਾਂ ਉਸਦੇ ਰਹਿਣ ਅਤੇ ਬਹਿਣ ਲਈ ਜਗ੍ਹਾ ਨਹੀਂ ਸੀ ਪਰ ਤੁਸੀਂ ਸਾਰੇ ਉਥੇ ਗਏ ਹੋਣੇ ਜਦੋਂ 550 ਸਾਲਾ ਮਨਾਇਆ ਗਿਆ। ਇਹ ਸਾਡੇ ਮਾਨਯੋਗ ਮੁੱਖ

ਮੰਤਰੀ ਜੀ ਦੀ ਚੰਗੀ ਕਿਸਮਤ ਹੈ, ਕਿ ਉਨ੍ਹਾਂ ਨੂੰ ਸੇਵਾ ਕਰਨ ਦਾ ਮੌਕਾ ਮਿਲਿਆ ਹੈ। ਤਕਰੀਬਨ ਜਿੰਨੀਆਂ ਸ਼ਤਾਬਦੀਆਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਟੈਨਿਉਰ ਵਿਚ ਆਈਆਂ, ਸਾਰੀਆਂ ਬੜੀਆਂ ਧੂਮ ਧਾਮ ਨਾਲ ਮਨਾਈਆਂ ਗਈਆਂ ਔਰ ਦੁਨੀਆਂ ਨੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਇਸ ਗੱਲ ਲਈ ਯਾਦ ਕੀਤਾ ਕਿ ਉਨ੍ਹਾਂ ਨੇ ਸੇਵਾ ਕੀਤੀ ਹੈ। ਵਿਸ਼ਵ ਪੱਧਰ ਤੇ ਸੁਲਤਾਨਪੁਰ ਲੋਧੀ ਦਾ ਨਾਮ ਹੋਇਆ। ਸਾਡੀ ਸਰਕਾਰ ਨੇ ਐਡਵਰਟਾਈਜ਼ਮੈਂਟ ਕੀਤੀ, ਲੱਖਾਂ ਦੀ ਤਾਦਾਦ ਵਿਚ ਆਏ ਸ਼ਰਧਾਲੂਆਂ ਨੂੰ ਕੋਈ ਪ੍ਰੇਸ਼ਾਨੀ ਨਹੀਂ ਆਉਣ ਦਿੱਤੀ ਗਈ। ਇਹ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਦੇ ਕਾਰਜਕਾਲ ਵਿਚ ਹੀ ਹੋਇਆ ਹੈ।

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ ਜੀ। ਇਹ ਕਹਿੰਦੇ ਹਨ ਕਿ ਸੁਲਤਾਨਪੁਰ ਲੋਧੀ ਦਾ ਨਾਮ ਸਾਡੀ ਸਰਕਾਰ ਕਰਕੇ ਹੋਇਆ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸੁਲਤਾਨਪੁਰ ਲੋਧੀ ਦਾ ਨਾਮ ਬਾਬਾ ਨਾਨਕ ਕਰਕੇ ਹੋਇਆ ਹੈ, ਸਰਕਾਰ ਕਰਕੇ ਨਹੀਂ ਹੋਇਆ। ਇਹ ਕੁਰੈਕਸ਼ਨ ਕਰ ਲੈਣ ਜੀ।

**ਸ਼੍ਰੀ ਸਭਾਪਤੀ:** ਠੀਕ ਹੈ ਜੀ। ਚੀਮਾ ਸਾਹਿਬ, ਤੁਸੀਂ ਬੋਲੋ।

**ਸਰਦਾਰ ਨਵਤੇਜ ਸਿੰਘ ਚੀਮਾ :** ਐਮ.ਐਲ.ਏ. ਸਾਹਿਬ, ਮੈਂ ਕਿਹਾ ਸੀ ਕਿ ਇਹ ਬਾਬਾ ਨਾਨਕ ਸਾਹਿਬ ਦੀ ਧਰਤੀ ਹੈ, ਜੋ ਅਣਗੌਲੀ ਪਈ ਸੀ। ਜਿਹੜੀਆਂ ਪਿਛਲੀਆਂ ਸਰਕਾਰਾਂ ਸਿੱਖ ਪੰਥ ਦੀਆਂ ਹਿਤੈਸ਼ੀ ਹੋਣ ਦੇ ਵੱਡੇ ਵੱਡੇ ਦਾਅਵੇ ਕਰਦੀਆਂ ਸੀ ਅਤੇ ਸ਼੍ਰੋਮਣੀ ਕਮੇਟੀ ਜਿਨ੍ਹਾਂ ਕੋਲ ਰਹੀ ਹੈ, ਉਨ੍ਹਾਂ ਨੇ ਕਦੇ ਇਸ ਵੱਲ ਧਿਆਨ ਨਹੀਂ ਦਿੱਤਾ। ਸ਼੍ਰੋਮਣੀ ਕਮੇਟੀ ਦੇ ਗੁਰੂਦੁਆਰਾ ਸਾਹਿਬ ਵਿੱਚੋਂ ਸਿਰਫ ਗੋਲਕ ਇੱਕਠੀ ਹੁੰਦੀ ਹੈ, ਨਾ ਕੋਈ ਕਾਲਜ, ਨਾ ਕੋਈ ਹਸਪਤਾਲ, ਕਿਸੇ ਵੀ ਤਰ੍ਹਾਂ ਦਾ ਕੋਈ ਪ੍ਰਬੰਧ ਨਹੀਂ ਹੈ। ਮੈਂ ਇਸ ਕਰਕੇ ਕਿਹਾ ਕਿ ਜਿਵੇਂ ਅੰਮ੍ਰਿਤਸਰ ਸਾਹਿਬ ਦੀ ਧਰਤੀ ਹੈ, ਉਵੇਂ ਹੀ ਸੁਲਤਾਨਪੁਰ ਲੋਧੀ ਵੀ ਪਹਿਲੇ ਸਮਿਆਂ ਦੇ ਵਿੱਚ ਇਹ ਚੀਜ਼ ਹੋਣੀ ਚਾਹੀਦੀ ਸੀ, ਜਿਹੜੀ ਕਿ ਬਹੁਤ ਲੇਟ ਹੋਣ ਕਰਕੇ ਮੈਂ ਤਾਂ ਇਹ ਨਾਂ ਲਿਆ ਹੈ। ਧਰਤੀ ਤਾਂ ਗੁਰੂ ਨਾਨਕ ਸਾਹਿਬ ਦੀ ਹੈ। ਕੋਈ ਇਸ ਨੂੰ ਝੁਠਲਾ ਨਹੀਂ ਸਕਦਾ ਹੈ।ਆਪਾਂ ਇਸ ਚੀਜ਼ ਤੇ ਵੀ ਸਿਆਸਤ ਨਾ ਕਰਿਆ ਕਰੀਏ। ਹਰ ਗੱਲ ਤੇ ਐਮ.ਐਲ.ਏ ਸਾਹਿਬ ਸਿਆਸਤ ਚੰਗੀ ਨਹੀਂ ਹੈ। ਆਪਾਂ ਲੋਕਾਂ ਨੂੰ ਜਵਾਬ ਦੇਈਏ। ਗੁਰੂ ਸਾਹਿਬ ਦੇ ਨਾਂ ਤੇ ਵੀ ਸਿਆਸਤ ਕਰਨੀ ਬਣਦੀ ਨਹੀਂ ਹੈ। ਕਿਸਾਨ ਅੰਦੋਲਨ ਦੀ ਇੱਥੇ ਗੱਲ ਹੋਈ ਹੈ। ਮੇਰੇ ਕੁਝ ਸਾਥੀਆਂ ਵੱਲੋਂ ਕਿਸਾਨ ਅੰਦੋਲਨ ਬਾਰੇ ਕਿਹਾ ਹੈ ਸਾਡੇ ਮੁੱਖ ਮੰਤਰੀ, ਕੈਪਟਨ ਅਮਰਿੰਦਰ ਸਿੰਘ ਜੀ ਨੇ ਸਹਿਮਤੀ ਭਰੀ ਸੀ। ਲੋਕਾਂ ਨੂੰ ਇਸ ਗੱਲ ਦਾ ਪਤਾ ਹੈ। ਤਿੰਨ ਮਹੀਨੇ ਪੰਜਾਬ ਦੇ ਵਿੱਚ ਅੰਦੋਲਨ ਚੱਲਿਆ ਹੈ। ਕੀ ਮੁੱਖ ਮੰਤਰੀ ਸਾਹਿਬ ਨੇ ਕਿਸੇ ਵੀ ਕਿਸਾਨ ਨੂੰ ਕੋਈ ਤਕਲੀਫ ਆਉਣ ਦਿੱਤੀ ਹੈ? ਇਹ ਤੁਹਾਡੇ ਸਾਹਮਣੇ ਹੈ।

ਅੱਜ ਕਿਸਾਨ ਇਸ ਕਰਕੇ ਮੁੱਖ ਮੰਤਰੀ ਸਾਹਿਬ ਦੇ ਰਿਣੀ ਹਨ। ਮੈਂ ਸਮਝਦਾ ਹਾਂ ਕਿ ਹੁਣੇ ਜਿਹੇ ਜਿਹੜੀਆਂ Municipal Committee ਦੀਆਂ ਚੋਣਾਂ ਹੋਈਆਂ ਹਨ, ਉਸ ਵਿੱਚ 65% ਵੋਟਾਂ ਕਿਉਂ ਕਾਂਗਰਸ ਨੂੰ ਪਾਈਆਂ ਹਨ? ਕਿਉਂ ਸਾਡੇ ਵਿਰੋਧੀ ਕੋਈ 13% ਤੇ 3% ਤੇ ਰਹਿ ਗਏ ਹਨ। ਜੇ ਤੁਸੀਂ ਉਸ ਦਿਨ 5 ਵਜੇ ਤੱਕ ਸਾਥ ਦਿੱਤਾ ਸੀ, ਜੇ ਹੁਣ ਤੱਕ ਸਾਥ ਦਿੰਦੇ ਤਾਂ ਤੁਹਾਨੂੰ ਵੀ ਲੋਕ ਹੱਥਾਂ ਤੇ ਚੱਕਦੇ। ਤੁਹਾਡਾ ਵੀ ਲੋਕ ਇਸ ਗੱਲ ਦਾ ਸ਼ੁਕਰੀਆਦਾ ਕਰਦੇ। ਕਿਸਾਨਾਂ ਦਾ ਇੱਕਠੇ ਹੋ ਕੇ ਸਾਥ ਦਿੰਦੇ ਨਾ ਕਿ ਕਿਸਾਨਾਂ ਦੇ ਨਾਂ ਤੇ ਮਹਾਂਪੰਚਾਇਤਾਂ ਕਰਨ ਲੱਗ ਪਏ। ਜਿਵੇਂ ਮੈਂਬਰ ਸਾਹਿਬ ਨੇ ਗੱਲ ਕੀਤੀ ਹੈ, ਸੜਕਾਂ ਤਾਂ ਦਿੱਲੀ ਵਿੱਚ ਤੁਹਾਡੀਆਂ ਸਨ, ਜੇ ਤੁਸੀਂ ਕਹਿੰਦੇ ਹੋ ਕਿ ਪੁਲਿਸ ਸਾਡੇ ਅੰਡਰ ਨਹੀਂ ਹੈ।ਸੜਕਾਂ ਤੇ ਬੈਰੀਗੇਟਿੰਗ, ਜੋ ਸੜਕਾਂ ਤੇ ਕਿਲ੍ਹੇ ਬਣਾਏ, ਸਿਰਫ ਬਾਥਰੂਮ ਰੱਖੇ ਗਏ, ਇਹ ਗੱਲ ਧੁਪ ਨਹੀਂ ਜਾਣੀ ਹੈ। ਅੰਦੋਲਨ ਤਿੰਨ ਮਹੀਨੇ ਤੋਂ ਚੱਲ ਰਿਹਾ ਹੈ ਮੈਂ ਤਾਂ ਗੱਲ ਕੀਤੀ ਹੈ। ਸਾਡੇ ਸਤਿਕਾਰਯੋਗ ਸਾਥੀ ਇੱਧਰ ਬੈਠੇ ਵੀ ਬਹੁਤ ਰੌਲਾ ਪਾਉਂਦੇ ਹਨ। ਜਦੋਂ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਹੋਈ, ਤਿੰਨ ਦਿਨ ਉਥੇ ਧਰਨਾ ਚੱਲਿਆ, ਤਿੰਨਾਂ ਦਿਨਾਂ ਵਿੱਚ ਹੀ ਗੋਲੀ ਚਲਾ ਕੇ ਨਿਹੱਥੇ ਜਿਹੜੇ ਗੁਰੂ ਸਾਹਿਬ ਦਾ ਨਾਮ ਲੈਂਦੇ ਸੀ, ਸ਼ਹੀਦ ਕਰ ਦਿੱਤੇ ਗਏ। ਇਹ ਸਰਕਾਰਾਂ ਤੇ ਪ੍ਰਸ਼ਾਸ਼ਨ ਚਲਾਉਣਾ ਕੋਈ ਸਾਰਿਆਂ ਦੇ ਵਸ ਦੀ ਗੱਲ ਨਹੀਂ ਹੈ। ਇਹ ਤਾਂ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਹਨ, ਜਿਨ੍ਹਾਂ ਨੇ ਪਿਛਲੇ ਇੱਕ ਸਾਲ ਤੋਂ ਕਰੋਨਾ ਮਹਾਂਮਾਰੀ ਦੌਰਾਨ ਜਿਸ ਨਾਲ ਕੇ ਪੰਜਾਬ ਲੜ ਰਿਹਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਸਰ, ਮੇਰਾ ਪੁਆਇੰਟ ਆਫ ਆਰਡਰ ਹੈ। ਸਰਕਾਰ ਦੁਬਾਰਾ ਦੁਬਾਰਾ ਉਹੀ ਗੱਲਾਂ ਕਿ ਬਰਗਾੜੀ ਇਸ ਤਰ੍ਹਾਂ ਹੋਇਆ, ਫਲਾਣੀ ਥਾਂ ਇਹ ਹੋਇਆ, ਗੋਲੀ ਚੱਲੀ, ਸ੍ਰੀ ਗੁਰੂ ਗ੍ਰੰਥ ਸਾਹਿਬ ਮਹਾਰਾਜ ਦੀ ਬੇਅਦਬੀ ਹੋਈ, ਇਨ੍ਹਾਂ ਦੀ ਸਰਕਾਰ ਬਣੀ ਨੂੰ ਹੁਣ ਤਾਂ 4 ਸਾਲ ਹੋ ਗਏ ਹਨ, ਇਨ੍ਹਾਂ ਦੀ ਸਰਕਾਰ ਨੇ ਹੁਣ ਤੱਕ ਕੀ ਕੀਤਾ? ਇਹ ਸਾਰੀਆਂ ਗੱਲਾਂ ਕਰਨ ਦਾ ਕੋਈ ਫਾਇਦਾ ਨਹੀਂ ਹੈ।

**ਸ਼੍ਰੀ ਸਭਾਪਤੀ:** ਤੁਹਾਡਾ ਪੁਆਇੰਟ ਆ ਗਿਆ ਹੈ।

**ਸਰਦਾਰ ਨਵਤੇਜ ਸਿੰਘ ਚੀਮਾ:** ਸਭਾਪਤੀ ਜੀ, ਤੁਸੀਂ ਪਿੱਛੇ ਪੜਿਆ ਹੋਣਾ, ਹਾਲੇ 20 ਦਿਨ ਹੋਏ ਹਨ, ਤੁਸੀਂ ਸਾਰੇ ਅਕਾਲੀ ਦਲ ਤੇ ਬੀ.ਜੇ.ਪੀ ਵਾਲੇ ਜਿਹੜੇ ਰਲੇ ਹੋਏ ਸੀ, ਫਾਈਲਾਂ ਸਾਰੀਆਂ ਸੀ.ਬੀ.ਆਈ, ਦਿੱਲੀ ਵਿੱਚ ਸੀ। ਜਦੋਂ ** ** ਦਾ ਅਸਤੀਫਾ ਹੋਇਆ, ਉਸ ਤੋਂ ਬਾਅਦ ਹਾਲੇ 20 ਦਿਨ ਹੋਏ ਹਨ, ਸੈਂਟਰ ਸਰਕਾਰ ਨੇ ਫਾਈਲਾਂ ਦਿੱਤੀਆਂ ਹਨ। ਰਿਕਾਰਡ ਦਿੱਲੀ ਸੀ, ਫਾਈਲਾਂ ਹੁਣ ਦਿੱਲੀ ਤੋਂ ਸਰਕਾਰ ਕੋਲ ਆਈਆਂ। ਹੁਣ ਦੁੱਧ ਦਾ ਦੁੱਧ, ਪਾਣੀ ਦਾ ਪਾਣੀ ਹੋ ਜਾਵੇਗਾ। ਤੁਸੀਂ (ਆਪੋਜ਼ੀਸ਼ਨ ਵੱਲ ਇਸ਼ਾਰਾ) ਇਸ ਗੱਲ ਦੀ ਫਿਕਰ ਨਾ ਕਰੋ, ਤੁਹਾਨੂੰ ਸਾਰਿਆਂ ਨੂੰ ...

**Mr. Chairman:** Please, address the Chair.

**ਸਰਦਾਰ ਨਵਤੇਜ ਸਿੰਘ ਚੀਮਾ:** ਸਰ, ਪਿਛਲੇ 4 ਸਾਲ ਤੋਂ ਫਾਈਲਾਂ ਦਬਾ ਕੇ ਰੱਖੀਆਂ ਸਨ। ਲੋਕਾਂ ਨੂੰ ਸਾਰੀ ਗੱਲ ਦਾ ਪਤਾ ਹੈ। ਆਪਾਂ ਇੱਥੇ ਝੂਠ ਬੋਲ ਕੇ ਬਚ ਨਹੀਂ ਸਕਦੇ ਹਾਂ। ਦੋਸ਼ੀ ਨੂੰ ਸਜ਼ਾ ਜ਼ਰੂਰ ਮਿਲਣੀ ਹੈ। ਮੈਂ ਗੱਲ ਕਰ ਰਿਹਾ ਸੀ ਕਿ ਇੱਕ ਸਾਲ ਤੋਂ ਕਰੋਨਾ ਕਾਲ ਚੱਲ ਰਿਹਾ ਹੈ। ਕਰੋਨਾ ਤੇ ਕਿਸਾਨੀ ਸੰਘਰਸ਼ ਕਾਰਨ ਨਾ ਤਾਂ ਸਾਡਾ ਜੀ.ਐਸ.ਟੀ ਆਇਆ ਹੈ, ਸਾਡਾ ਆਰ.ਡੀ.ਐਫ ਬੰਦ ਕਰ ਦਿੱਤਾ ਗਿਆ। ਇਹ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਹੀ ਹਨ ਜਿਹੜੇ ਕੇ ਬਿਨ੍ਹਾਂ ਸੈਂਟਰ ਦੀ ਮਦਦ ਤੋਂ ਇਹ ਸਰਕਾਰ ਚੱਲ ਰਹੀ ਹੈ। ਡਿਵੈਲਪਮੈਂਟ ਵੀ ਹੋ ਰਹੀ ਹੈ। ਤਨਖਾਹਾਂ ਮਿਲ ਰਹੀਆਂ ਹਨ। ਜਦੋਂ ਇਹ ਸਾਥੀ ਸਨ, ਜਦੋਂ ਇਨ੍ਹਾਂ ਦੀ ਸਰਕਾਰ ਸੀ ਤਾਂ ਹਰ ਮਹੀਨੇ ਤਨਖਾਹਾਂ ਦਾ ਰੌਲਾ ਪਿਆ ਹੀ ਰਹਿੰਦਾ ਸੀ।ਅੱਜ ਪੰਜਾਬ ਦੇ ਵਿੱਚ ਤੁਸੀਂ ਕਿਸੇ ਪਿੰਡ ਚਲੇ ਜਾਓ ਕਿਸੇ ਸ਼ਹਿਰ ਚਲੇ ਜਾਓ ਹਰ ਜਗ੍ਹਾ ਵਿਕਾਸ ਚੱਲ ਰਿਹਾ ਹੈ ਅਤੇ ਬਗੈਰ ਸੈਂਟਰ ਦੀ ਮਦਦ ਤੋਂ ਚਲ ਰਿਹਾ ਹੈ। ਕੈਪਟਨ ਸਾਹਿਬ ਨੇ ਅਤੇ ਜੋ ਸਾਡੇ ਸਾਥੀਆਂ ਨੇ ਬੋਲਦਿਆਂ ਕਿਹਾ ਬੋਲਦਿਆਂ ਕਿਹਾ ਕਿ ਸੈਂਟਰ ਨਹੀਂ ਦਿੰਦਾ ਫੰਡ ਨਾ ਦੇਵੇ, ਅਸੀਂ ਕਿਸਾਨਾਂ ਦਾ ਸਾਥ ਨਹੀਂ ਛੱਡਣਾ। ਸਾਡੇ ਮੁੱਖ ਮੰਤਰੀ ਸਾਹਿਬ ਦੀ ਜਿਹੜੀ ਸੋਚ ਅਤੇ ਸਮਝ ਹੈ ਤਾਂ ਹੀ ਸਾਡੀ ਸਰਕਾਰ ਬੜੀ ਵਧੀਆ ਕੰਮ ਕਰ ਰਹੀ ਹੈ।

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਵਾਈਂਡ ਅੱਪ ਕਰ ਦਿਉ ਪਲੀਜ਼।

**ਸਰਦਾਰ ਨਵਤੇਜ ਸਿੰਘ ਚੀਮਾ** : ਕਰ ਦਿੰਦੇ ਹਾਂ ਜੀ। ਹੁਣੇ ਸਾਡੇ ਸਾਥੀਆਂ ਨੇ ਜਿਹੜੀ ਗੱਲ ਕੀਤੀ ਕਿ ਬੀ.ਜੇ.ਪੀ. ਦੀ ਹਿਮਾਚਲ ਵਿੱਚ ਸਰਕਾਰ ਹੈ, ਹਰਿਆਣਾ ਵਿੱਚ ਸਰਕਾਰ ਹੈ, ਕਹਿੰਦੇ ਕਿ ਉਨ੍ਹਾਂ ਨੇ ਬਹੁਤ ਵਧੀਆ ਫੈਸਲੇ ਕੀਤੇ ਹਨ। ਇਨ੍ਹਾਂ ਦੇ ਦਿਲੋਂ ਬੀ.ਜੇ.ਪੀ. ਦੇ ਨਾਲ ਰਿਸ਼ਤੇ ਦੀ ਗੱਲ ਗਈ ਨਹੀਂ ਹੈ। ਤੁਹਾਡੇ ਪ੍ਰਧਾਨ ਸਾਹਿਬ ਨੇ ਚੰਡੀਗੜ੍ਹ ਵਿੱਚ ਰੈਲੀ ਕੀਤੀ, ਉਸ ਦਿਨ **** ਜੀ ਬਿਆਨ ਦੇ ਰਹੇ ਸਨ ਕਿ ਸਾਡੀ ਸਰਕਾਰ ਲਿਆਉ, ਅਸੀਂ ਸੈਂਟਰ ਨਾਲ ਗੱਲ ਕਰਕੇ ਐਮ.ਐਸ.ਪੀ. ਚਾਲੂ ਰੱਖਾਂਗੇ, ਇਹ ਆਨ ਰਿਕਾਰਡ ਹੈ, ਟੀ.ਵੀ. ਤੇ ਚੱਲ ਰਹੀ ਹੈ। ਸਾਡੀ ਸਰਕਾਰ ਲਿਆਉ, ਅਸੀਂ ਸੈਂਟਰ ਨਾਲ ਗੱਲ ਕਰਕੇ ਐਮ.ਐਸ.ਪੀ. ਚਾਲੂ ਰੱਖਾਂਗੇ। ਇਸ ਦਾ ਮਤਲਬ ਤੁਸੀਂ ਉੱਤੋਂ ਉੱਤੋਂ ਹੀ ਅਲੱਗ ਹੋ, ਵਿੱਚੋਂ ਤਾਂ ਇੱਕ ਹੀ ਹੋ।

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਵਾਈਂਡ ਅੱਪ ਕਰੋ।

**ਸਰਦਾਰ ਨਵਤੇਜ ਸਿੰਘ ਚੀਮਾ** : ਬੀ.ਜੇ.ਪੀ. ਇਹ ਗੱਲ ਕਹਿ ਰਹੀ ਹੈ ਕਿ ਅਸੀਂ ਅਲੱਗ ਅਲੱਗ ਹੋਏ ਹਾਂ। (ਵਿਘਨ) (ਸ਼ੋਰ)

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਵਾਈਂਡ ਅੱਪ ਕਰ ਦਿਉ।

**ਸਰਦਾਰ ਨਵਤੇਜ ਸਿੰਘ ਚੀਮਾ** : ਮੇਰੀ ਗੱਲ ਆਨ ਰਿਕਾਰਡ ਹੈ, ਇਸ ਨੂੰ ਨੋਟ ਰੱਖਿਉ। ਇਹ ਵਿੱਚੋਂ ਇੱਕ ਹੈ ਅਤੇ ਉਪਰੋਂ ਹੀ ਬਾਹਰ ਹੋਏ ਹਨ। ਦੇਖੋ, ਜਿਹੜੇ ਕਿਸਾਨ ਬਿੱਲ ਆਏ ਸਨ, ਉਨ੍ਹਾਂ ਨੇ **** ਬੀਬਾ ਜੀ

ਅਤੇ ਵੱਡੇ ਬਾਦਲ ਸਾਹਿਬ ਸਾਰਿਆਂ ਨੇ ਇੱਕ ਮਹੀਨਾ ਪੂਰੇ ਬਿਆਨ ਦਿੱਤੇ, ਪ੍ਰਚਾਰ ਕੀਤਾ ਕਿ ਇਸ ਦੇ ਨਾਲ ਦੇ ਬਿੱਲ ਨਹੀਂ ਹਨ, ਬਹੁਤ ਵਧੀਆ ਹਨ, ਇਹ ਤਾਂ ਕਾਂਗਰਸ ਧੋਖਾ ਕਰਦੀ ਹੈ, ਕਾਂਗਰਸ ਕਿਸਾਨਾਂ ਨੂੰ ਚੁੱਕ ਰਹੀ ਹੈ।ਅਖੀਰ ਵਿੱਚ ਕਿਉਂ ਇਨ੍ਹਾਂ ਨੂੰ ਮਜਬੂਰ ਹੋਣਾ ਪਿਆ? ਪੰਜਾਬ ਵਿੱਚ ਇਨ੍ਹਾਂ ਨੂੰ ਵੜਨ ਨਹੀਂ ਸੀ ਦੇਣਾ। ਡਰਾਮਾ ਕੀਤਾ ਹੈ।

**ਸ਼੍ਰੀ ਸਭਾਪਤੀ** : ਚੀਮਾ ਸਾਹਿਬ, ਧੰਨਵਾਦ ਜੀ। ਸੁਖਵਿੰਦਰ ਸੁਖੀ ਜੀ। ਧੰਨਵਾਦ ਚੀਮਾ ਸਾਹਿਬ।

**ਡਾਕਟਰ ਸੁਖਵਿੰਦਰ ਕੁਮਾਰ (ਬੰਗਾ, ਐਸ.ਸੀ.)** : ਧੰਨਵਾਦ ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਰਾਜਪਾਲ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ। ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡੇ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਕੀ ** ** (ਸ਼ੋਰ) ਜਦੋਂ ਸਾਨੂੰ ਖਤਰਾ ਹੋਵੇ, ਉਦੋਂ ਗੱਲ ਕਰਨੀ ਚਾਹੀਦੀ ਹੈ। (ਵਿਘਨ) (ਸ਼ੋਰ) ਤੁਸੀਂ ਪਲੀਜ਼ ਸਾਨੂੰ ਹਾਊਸ ਵਿੱਚ ਦੱਸੋ ਕਿ ਕੀ ** ** ਕਿ ** ** (ਸ਼ੋਰ) ਅੱਜ ਗਵਰਨਰ ਸਾਹਿਬ ਨੇ ਜੋ ਆਪਣੇ ਭਾਸ਼ਣ ਵਿੱਚ ** ** ਬੋਲਿਆ ਹੈ, ਜਿੰਨੀ ਇਸ ਸਰਕਾਰ ਦੀ ** ** ਤਾਰੀਫ ਕੀਤੀ, ਸਭ ਤੋਂ ਪਹਿਲਾਂ ਤਾਂ ਮੈਂ ਉਸ ਦੀ ਨਿੰਦਾ ਕਰਦਾ ਹਾਂ। ਨਿੰਦਾ ਇਸ ਕਰਕੇ ਕਰਦਾ ਹਾਂ ਕਿ ਜਦੋਂ ਕੈਪਟਨ ਸਾਹਿਬ ਨੇ ਇਹ ਸਰਕਾਰ ਬਣਾਈ ਸੀ ਤਾਂ ਉਨ੍ਹਾ ਨੇ ਗੁਟਕਾ ਸਾਹਿਬ ਦੀ ਸਹੁੰ ਖਾ ਕੇ ਪੰਜਾਬ ਦੇ ਲੋਕਾਂ ਨਾਲ ਵਾਅਦਾ ਕੀਤਾ ਸੀ ਕਿ ਜੋ ਮੁਸ਼ਕਲਾਂ ਉਨ੍ਹਾਂ ਨੂੰ ਆਉਂਦੀਆਂ ਹਨ, ਬੇਸ਼ੱਕ ਉਹ ਘਰ ਘਰ ਨੌਕਰੀ ਦੀ ਗੱਲ ਹੋਵੇ, ਬੇਸ਼ੱਕ ਹਰ ਕਿਸਾਨ ਦਾ 90000 ਕਰੋੜ ਰੁਪਿਆ ਮੁਆਫ ਕਰਨ ਦੀ ਗੱਲ ਹੋਵੇ, 2500 ਰੁਪਿਆ ਬੇਰੁਜ਼ਗਾਰੀ ਭੱਤਾ ਹੋਵੇ, 51000 ਰੁਪਿਆ ਸ਼ਗਨ ਸਕੀਮ ਹੋਵੇ ਅਤੇ ਮੁਲਾਜ਼ਮਾਂ ਦੀਆਂ ਜਿੰਨੀਆਂ ਵੀ ਡੀ.ਏ. ਦੀਆਂ ਕਿਸ਼ਤਾਂ ਹਨ, ਉਹ ਦੇਣ ਦੀ ਗੱਲ ਹੋਵੇ, ਜਿਹੜੇ ਠੇਕੇ ਤੇ ਮੁਲਾਜ਼ਮ ਸਨ, ਸਰਕਾਰੀ ਮੁਲਾਜ਼ਮ, ਉਨ੍ਹਾਂ ਨੂੰ ਪੱਕੇ ਕਰਨ ਦੀ ਗੱਲ ਹੋਵੇ, ਮੈਂ ਸਮਝਦਾ ਹਾਂ ਕਿ ਇਨ੍ਹਾਂ ਵਿੱਚੋਂ ਇੱਕ ਵੀ ਵਾਅਦਾ ਪੂਰਾ ਨਹੀਂ ਕੀਤਾ। ਮੇਰੇ ਬਹੁਤ ਹੀ ਸਤਿਕਾਰਯੋਗ ਮੇਰੀ ਕਮੇਟੀ ਦੇ ਚੇਅਰਮੈਨ ਕਿੱਕੀ ਢਿੱਲੋਂ ਜੀ ਹਨ। ਇਨ੍ਹਾਂ ਨੇ ਬਾਦਲ ਸਾਹਿਬ ਬਾਰੇ ਗੱਲ ਕੀਤੀ। ਕਿਉਂਕਿ ਅੱਜ ਦੇ ਸੀ.ਐਮ. ਸਾਹਿਬ ਕੈਪਟਨ ਸਾਹਿਬ ਇੱਥੇ ਨਹੀਂ ਹਨ, ਮੈਂ ਉਨ੍ਹਾਂ ਦਾ ਬੜਾ ਸਤਿਕਾਰ ਕਰਦਾ ਹਾਂ। ਜਦੋਂ 1984 ਵਿੱਚ **** ਦੀ ਕਾਂਗਰਸ ਸਰਕਾਰ ਨੇ ਹਰਿਮੰਦਰ ਸਾਹਿਬ ਨੂੰ ਢਹਿ ਢੇਰੀ ਕੀਤਾ, ਮੈਂ ਸਮਝਦਾ ਹਾਂ ਗੁਰੂ ਨਾਨਕ ਨਾਮ ਲੇਵਾ ਸੰਗਤ ਕਿਤੇ ਵੀ ਬੈਠੀ ਸੀ, ਉਸ ਵੇਲੇ ਜਿੰਨੇ ਉਹ ਉਦਾਸ ਜਾਂ ਮਾਯੂਸ ਹੋਏ, ਅਤੇ ਕੈਪਟਨ ਸਾਹਿਬ ਨੇ ਉਸ ਵੇਲੇ ਐਮ.ਪੀ. ਤੋਂ ਰਿਜ਼ਾਈਨ ਕੀਤਾ। ਮੈਂ ਉਨ੍ਹਾਂ ਦੀ ਬੜੀ ਸ਼ਲਾਘਾ ਕਰਦਾ ਹਾਂ। ਅੱਜ ਇੱਕ ਸੀ.ਐਮ. ਬਣਨ ਲਈ ਉਸੇ ਕਾਂਗਰਸ ਦੇ **** **** ਰਹੇ ਹਨ, ਉਹ ਤਾਂ ਸੀ.ਐਮ. ਬਣੇ ਹਨ। ਇਸ ਦੇ ਉਲਟ ਬਾਦਲ ਸਾਹਿਬ, ਜਦੋਂ **** ਨੇ ਐਮਰਜੰਸੀ ਲਗਾਈ, ਉਸ ਐਮਰਜੰਸੀ ਦੇ ਖਿਲਾਫ ਦੇਸ਼ ਵਿੱਚ ਜੇਕਰ ਕੋਈ ਪਹਿਲਾ ਇਨਸਾਨ ਜੇਲ੍ਹ ਵਿੱਚ ਗਿਆ, ਉਹ ਬਾਦਲ ਸਾਹਿਬ ਸਨ।

ਖੇਤੀ ਬਿੱਲਾਂ ਦੀ ਗੱਲ ਕਰਦੇ ਹਾਂ। ਅਕਾਲੀ ਪਾਰਟੀ ਪਹਿਲਾਂ ਤੋਂ ਹੀ ਇਨ੍ਹਾਂ ਬਿੱਲਾਂ ਦਾ ਵਿਰੋਧ ਕਰਦੀ ਹੈ।

**ਸਰਦਾਰ ਨਵਤੇਜ ਸਿੰਘ ਚੀਮਾ** : ਪੁਆਇੰਟ ਆਫ ਆਰਡਰ ਸਰ।

**ਡਾਕਟਰ ਸੁਖਵਿੰਦਰ ਕੁਮਾਰ** : ਮੈਂ ਇਹ ਗੱਲ ਦਾਅਵੇ ਨਾਲ ਕਹਿ ਸਕਦਾ ਹਾਂ......

**ਸਰਦਾਰ ਨਵਤੇਜ ਸਿੰਘ ਚੀਮਾ:** ਸਰ, ਪੁਆਇੰਟ ਆਫ ਆਰਡਰ। ਜਿਹੜਾ ਇਨ੍ਹਾਂ ਨੇ ਕਿਹਾ ਹੈ ਕਿ ** ** ਇਹ ਐਕਸਪੰਜ ਕਰਵਾਇਆ ਜਾਵੇ। ਇਹ ਬੜੀ ਮਾੜੀ ਭਾਸ਼ਾ ਦਾ ਇਸਤੇਮਾਲ ਹੈ ਜਿਹੜਾ ਕਿ ਨਹੀਂ ਹੋਣਾ ਚਾਹੀਦਾ ਹੈ। ਦੂਸਰਾ, ਜਿਹੜੀ ਤੁਸੀਂ ਗੱਲ ਕਰਦੇ ਹੋ, ਅੱਜ ਤੁਸੀਂ ** ** ਦਾ ਨਾਂ ਲੈਂਦੇ ਹੋ ਜਿਹੜੀ ਪਾਰਟੀ ਦਾ ਤੁਸੀਂ ਅਲਾਇੰਸ ਰੱਖਿਆ ਹੋਇਆ ਹੈ। ** ** ਜੀ ਦੀ ਬੁੱਕ ਪੜ੍ਹੋ ਜਾ ਕੇ – My Country, My Life. ਉਸ ਵਿੱਚ ਉਨ੍ਹਾਂ ਨੇ ਕੀ ਲਿਖਿਆ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕਿਸ ਨੇ ਕਰਵਾਇਆ ਹੈ? ਇੰਨੇ ਸਾਲ ਇਕੱਠੇ ਰਹੇ ਹਨ, ਉਦੋਂ ਪਤਾ ਨਹੀਂ ਲਗਿਆ ਕਿ ਕਿਸ ਨੇ ਕਰਵਾਇਆ ਸੀ?

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਬੈਠ ਜਾਓ ਪਲੀਜ਼, ਤੁਹਾਡਾ ਪੁਆਇੰਟ ਆ ਗਿਆ ਹੈ। ਸ਼ਬਦ ਐਕਸਪੰਜ ਕੀਤੇ ਜਾਣ।

**ਡਾਕਟਰ ਸੁਖਵਿੰਦਰ ਕੁਮਾਰ:** ** ** ਦੀ ਆੜ ਵਿੱਚ ਅਸੀਂ ** ** ਦੇ ਕੰਮ ਨਹੀਂ ਭੁੱਲ ਸਕਦੇ ਜੋ ਉਨ੍ਹਾਂ ਨੇ ਪੰਜਾਬੀਆਂ ਨਾਲ ਕੀਤਾ ਹੈ। ਅੱਜ ਕਿਸਾਨੀ ਬਿਲਾਂ ਦੀ ਗੱਲ ਹੋ ਰਹੀ ਹੈ। ਸ਼੍ਰੋਮਣੀ ਅਕਾਲੀ ਦਲ ਇਸ ਦੇ ਖਿਲਾਫ ਹੈ ਔਰ ਦੇਸ਼ ਦੇ ਵਿੱਚ ਇਹ ਇੱਕੋ-ਇੱਕ ਪਾਰਟੀ ਹੈ ਜਿਸ ਨੇ ਆਪਣਾ ਕੈਬਨਿਟ ਦਾ ਅਹੁਦਾ ਵੀ ਛੱਡਿਆ ਔਰ ਇੱਕੋ-ਇੱਕ ਇਨਸਾਨ ** ** ਜਿਨ੍ਹਾਂ ਨੂੰ ਸੈਂਟਰ ਦੀ ਸਰਕਾਰ ਨੇ ਪਦਮ ਵਿਭੂਸ਼ਣ ਦਾ ਅਵਾਰਡ ਦਿੱਤਾ ਸੀ, ਸਭ ਤੋਂ ਪਹਿਲਾਂ ਉਨ੍ਹਾਂ ਨੇ ਉਹ ਵਾਪਸ ਕੀਤਾ। ਔਰ ਇਹ ਚੀਚੀ ਉਂਗਲੀ ਨੂੰ ਖ਼ੂਨ ਲਾ ਕੇ ਸ਼ਹੀਦ ਬਣਨ ਦੀ ਗੱਲ ਕਰਦੇ ਹਨ। ਇਨ੍ਹਾਂ ਦੇ ਇੱਕ ਐਮ.ਐਲ.ਏ. ਨੇ ਕਿਹਾ ਸੀ ਕਿ ਮੈਂ ਰਿਜ਼ਾਈਨ ਕਰਦਾ ਹਾਂ ਤੇ ਕੱਲ੍ਹ ਉਹ ਸੱਜਣ ਇੱਥੇ ਹੀ ਬੈਠੇ ਸੀ। ਇਹ ਕਹਿੰਦੇ ਕੀ ਹਨ, ਕਰਦੇ ਕੀ ਹਨ। ਕਾਂਗਰਸ ਦੇ ਕਿਸੇ ਇੱਕ ਪੰਚ ਨੇ ਵੀ ਪੰਜਾਬ ਦੇ ਅੰਦਰ ਸਿਵਾ ਦਿੱਤਾ ਹੋਵੇ ਤਾਂ ਮੈਂ ਐਮ.ਐਲ.ਏ. ਸ਼ਿਪ ਛੱਡ ਦਿਆਂਗਾ। ਸਾਡੇ ਬਹੁਤ ਹੀ ਸਤਿਕਾਰਯੋਗ ਮੈਂਬਰ ਨੱਥੂ ਰਾਮ ਜੀ ਬੈਠੇ ਹਨ, ਮੇਰੇ ਇੱਕ ਵੀਰ ਨੇ ਕਿਹਾ ਕਿ ਪੰਜਾਬ ਦੇ ਅੰਦਰ 85ਵੀਂ ਸੋਧ ਜੇਕਰ ਲਾਗੂ ਕੀਤੀ ਤਾਂ ਉਹ ਕਾਂਗਰਸ ਨੇ ਕੀਤੀ। ਮੈਂਬਰ ਸਾਹਿਬ ਵੈਸੇ ਤਾਂ ਕਮੇਟੀ ਦੇ ਮੈਂਬਰ ਹਨ ਪਰ ਮੈਂ ਨੱਥੂ ਰਾਮ ਜੀ ਨੂੰ ਗਵਾਹ ਇਸ ਕਰਕੇ ਬਣਾਇਆ ਹੈ ਕਿਉਂਕਿ ਅੱਜ ਪੰਜਾਬ ਦੇ ਅੰਦਰ 85ਵੀਂ ਸੋਧ ਲਾਗੂ ਨਹੀਂ ਹੈ। ਇਸ ਤੋਂ ਮਾੜੀ ਗੱਲ ਕੀ ਹੋ ਸਕਦੀ ਹੈ ਕਿ ਕੈਪਟਨ ਸਰਕਾਰ ਨੇ ਰਿਜ਼ਰਵੇਸ਼ਨ ਐਕਟ ਲੈ ਕੇ ਆਂਦਾ ਤੇ ਜਿਸ ਦਿਨ ਰਿਜ਼ਰਵੇਸ਼ਨ ਐਕਟ ਲੈ ਕੇ ਆਂਦਾ ਉਸੇ ਦਿਨ 85ਵੀਂ ਸੋਧ ਲਾਗੂ ਹੋਣੀ ਚਾਹੀਦੀ ਸੀ ਪਰ ਇੱਥੋਂ ਦੀ ਅਫਸਰਸ਼ਾਹੀ ਨੇ 85ਵੀਂ ਸੋਧ ਲਾਗੂ ਨਹੀਂ ਹੋਣ ਦਿੱਤੀ। ਡਾ. ਵੇਰਕਾ ਜੀ ਵੀ

ਅੱਜ ਇੱਥੇ ਨਹੀਂ ਹਨ, ਸਾਡੀ ਕਮੇਟੀ ਨੇ ਔਰ ਅਸੀਂ ਵੀ ਕਈ ਵਾਰ ਸੀ.ਐਮ. ਸਾਹਿਬ ਨੂੰ ਮਿਲਣ ਦੀ ਕੋਸ਼ਿਸ਼ ਕੀਤੀ ਪਰ ਅਜੇ ਤੱਕ ਉਹ 85ਵੀਂ ਸੋਧ ਪੰਜਾਬ ਵਿੱਚ ਲਾਗੂ ਨਹੀਂ ਹੋਈ। ਔਰ ਇਹ ਚਾਰ ਸਾਲ ਤੋਂ ਜਿਸ ਦਿਨ ਸਾਡੀ ਵੇਲਫੇਅਰ ਕਮੇਟੀ ਦੀ ਪਹਿਲੀ ਮੀਟਿੰਗ ਸੀ ਉਸ ਦਿਨ ਤੋਂ ਹੀ ਅਸੀਂ ਰੌਲਾ ਪਾ ਰਹੇ ਹਾਂ ਕਿ 85ਵੀਂ ਸੋਧ ਲਾਗੂ ਨਹੀਂ ਹੋਈ।

**ਸ਼੍ਰੀ ਸਭਾਪਤੀ:** ਡਾ. ਸਾਹਿਬ, ਵਾਇੰਡ ਅੱਪ ਕਰ ਦਿਓ, ਪਲੀਜ਼।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਪਲੀਜ਼ ਦੋ ਕੁ ਮਿੰਟ ਦੇ ਦਿਓ। ਸਰ, ਇੱਕ ਮੈਂਬਰ ਸਾਹਿਬ ਨੇ ਗੱਲ ਕੀਤੀ ਕਿ ਅਸੀਂ ਜੋ ਕੁਝ ਵੀ ਹਾਂ ਅਸੀਂ ਕਾਂਗਰਸ ਕਰਕੇ ਹਾਂ ਪਰ ਉਹ ਭੁੱਲ ਜਾਂਦੇ ਹਨ ਕਿ ਅਸੀਂ ਜੇਕਰ ਇੱਥੇ ਐਮ.ਐਲ.ਏ. ਹਾਂ, ਇਹ ਅਸੀਂ ਕਾਂਗਰਸ ਜਾਂ ਕਿਸੇ ਹੋਰ ਪਾਰਟੀ ਕਰਕੇ ਨਹੀਂ ਹਾਂ, ਇਹ ਸਿਰਫ ਤੇ ਸਿਰਫ ਬਾਬਾ ਸਾਹਿਬ ਡਾ. ਅੰਬੇਦਕਰ ਦੀ ਬਦੌਲਤ ਹੈ ਕਿ ਸਾਨੂੰ ਉਨ੍ਹਾਂ ਨੇ ਇੱਥੇ ਤੱਕ ਪਹੁੰਚਣ ਦਾ ਮੌਕਾ ਦਿੱਤਾ ਹੈ, ਤਾਂ ਸਾਨੂੰ ਪਾਰਟੀਆਂ ਨੇ ਅਡਾਪਟ ਕੀਤਾ ਹੈ ਤੇ ਅਸੀਂ ਤਾਂ ਐਮ.ਐਲ.ਏ. ਬਣੇ ਹਾਂ। (ਥੰਪਿੰਗ) ਇਨ੍ਹਾਂ ਲੋਕਾਂ ਨੇ ਇੰਨੇ ਵੀ ਕੀ ** **, ਇੰਨੀ ਵੀ ਕੀ ਸੀਰੀਗਿਰੀ ਕਰਨੀ ਕਿ ਇਹ ਭੁੱਲ ਜਾਣ ਕਿ ਅਸੀਂ ਕੀ ਕਰਨ ਵਾਸਤੇ ਇੱਥੇ ਆਏ ਹਾਂ। ਔਰ ਇਹ ਸ਼ਾਇਦ ਭੁੱਲ ਗਏ ਹਨ ਕਿ ਅੱਜ ਨਾਰੀ ਦੇ ਸਤਿਕਾਰ ਦੀ ਗੱਲ ਹੋ ਰਹੀ ਹੈ, ਸ਼ਾਇਦ ਮੈਂਬਰ ਸਾਹਿਬ ਭੁੱਲ ਗਏ ਕਿ ** ** ਸਰਕਾਰ ਵੇਲੇ ਕਾਤਿਆਕਾਂਡ ਹੋਇਆ ਸੀ ਜਿਸ ਨੂੰ ਇਸ ਦੇਸ਼ ਦੇ ਅੰਦਰ ਵੜਨ ਨਹੀਂ ਦਿੱਤਾ ਗਿਆ ਸੀ। ਉਸ ਵੇਲੇ ਕੀ ਹੋਇਆ ਸੀ। ਮੈਂ ਇਹ ਗੱਲਾਂ ਆਪਣੇ ਸਾਥੀਆਂ ਨੂੰ ਪੁੱਛਣਾ ਚਾਹੁੰਦਾ ਹਾਂ।

**ਸ਼੍ਰੀ ਸਭਾਪਤੀ:** ਵਾਈਂਡ ਅੱਪ ਕਰ ਦਿਓ, ਪਲੀਜ਼।

**ਡਾਕਟਰ ਸੁਖਵਿੰਦਰ ਕੁਮਾਰ:** ਦੋ ਮਿੰਟ ਸਰ। ਸਰ, ਕਰੋਨਾ ਤੇ ਗੱਲ ਕਰਨੀ ਬਹੁਤ ਜ਼ਰੂਰੀ ਹੈ। ਕਰੋਨਾ ਦੇ ਵਿੱਚ ਇਹ ਬਦਕਿਸਮਤੀ ਰਹੀ ਕਿ ਕਰੋਨਾ ਸਭ ਤੋਂ ਪਹਿਲਾਂ ਬੰਗਾ ਹਲਕੇ ਵਿੱਚ ਆਇਆ ਔਰ ਪੰਜਾਬ ਦੇ ਵਿੱਚ ਪਹਿਲੀ ਡੈਥ ਵੀ ਬੰਗਾ ਹਲਕੇ ਵਿੱਚ ਹੋਈ। ** ** ਜੀ ਦੀ ਡੈਥ ਹੋਈ।

**ਸਰਦਾਰ ਦਰਸ਼ਨ ਸਿੰਘ ਬਰਾੜ: ** **।**

**ਸ਼੍ਰੀ ਸਭਾਪਤੀ:** ਬਰਾੜ ਸਾਹਿਬ, ਬੈਠ ਜਾਓ। ਇਹ ਸ਼ਬਦ ਐਕਸਪੰਜ ਕੀਤੇ ਜਾਣ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸ਼੍ਰੀ ਬੁੱਧ ਰਾਮ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

**ਸ਼੍ਰੀ ਸਭਾਪਤੀ:** ਇੱਕ ਮਿੰਟ ਬੈਠ ਜਾਓ। ਮੈਂ ਫਿਨਿਸ਼ ਕਰਨ ਲਗਾ ਹਾਂ ਜੀ।

**ਡਾਕਟਰ ਸੁਖਵਿੰਦਰ ਕੁਮਾਰ:** ਉਸ ਤੋਂ ਬਾਅਦ ਅੱਜ ਦੱਸਿਆ ਗਿਆ ਕਿ ਹਸਪਤਾਲ ਵਿੱਚ ਹਰ ਆਦਮੀ ਦੀ ਬੜੀ ਕੇਅਰ ਕੀਤੀ ਜਾਂਦੀ ਹੈ, ** **, ਪਦਮ ਸ਼੍ਰੀ ਸੀ, ਚਲੋ ਬਾਕੀਆਂ ਦੀ ਗੱਲ ਛੱਡੋ। ਇੱਥੇ ਸਰਦਾਰ ਨਿਰਮਲ ਸਿੰਘ ਸੀ, ਸਾਡੇ ਐਮ.ਐਲ.ਏ. ਨੂੰ ਕਰੋਨਾ ਹੋਇਆ ਇਨ੍ਹਾਂ ਨੂੰ ਸਿਵਲ ਹਸਪਤਾਲ, ਪਟਿਆਲਾ ਵਿੱਚ ਦਾਖਲ ਕਰਵਾਇਆ ਗਿਆ। ਉਨ੍ਹਾਂ ਨਾਲ ਜੋ ਹੋਇਆ, ਉਹ ਕੇਸ ਦੱਸ ਸਕਦੇ ਹਨ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਧੰਨਵਾਦ। ਵਾਇੰਡ ਅੱਪ ਕਰ ਦਿਓ।

**ਡਾਕਟਰ ਸੁਖਵਿੰਦਰ ਕੁਮਾਰ:** ਸੋ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇ ਅੱਜ ਡੀ-ਐਡਿਕਸ਼ਨ ਦੀ ਗੱਲ ਕਰੀਏ ਤਾਂ ਇੱਥੇ 130 ਬੰਦੇ ਸ਼ਰਾਬ ਪੀ ਕੇ ਮਰ ਗਏ ਔਰ ਡੀ-ਐਡਿਕਸ਼ਨ ਸੈਂਟਰਾਂ ਦੇ ਵਿੱਚ ਪੰਜ ਕਰੋੜ Morphin ਦੀਆਂ ਗੋਲੀਆਂ ਇੱਧਰ-ਉੱਧਰ ਹੋਈਆਂ, ਜਿਸ ਦੀ ਕੀਮਤ 200 ਕਰੋੜ ਰੁਪਏ ਸੀ।

**ਸ਼੍ਰੀ ਸਭਾਪਤੀ:** ਡਾ. ਸਾਹਿਬ, ਤੁਹਾਡਾ ਟਾਈਮ ਜ਼ਿਆਦਾ ਹੋ ਗਿਆ ਹੈ, ਪਲੀਜ਼ ਵਈਂਡ ਅੱਪ ਕਰ ਦਿਓ।

**ਡਾਕਟਰ ਸੁਖਵਿੰਦਰ ਕੁਮਾਰ:** ਇੱਕ ਮਿੰਟ ਜੀ। ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੋ ਇਨ੍ਹਾਂ ਨੇ ਵਾਅਦੇ ਕੀਤੇ, ਉਹ ਪੂਰੇ ਕਰਨੇ ਚਾਹੀਦੇ ਹਨ। ਇਨ੍ਹਾਂ ਨੇ ਕੋਈ ਵਾਅਦਾ ਪੂਰਾ ਨਹੀਂ ਕੀਤਾ ਹੈ। ਇਸ ਕਰਕੇ ਮੈਂ ਇਨ੍ਹਾਂ ਦੇ ਹੱਕ ਵਿਚ ਵੋਟ ਨਹੀਂ ਪਾਉਂਦਾ ਜੀ।

**ਸ਼੍ਰੀ ਸਭਾਪਤੀ:** ਚਲੋ, ਅਨਾਊਂਸਮੈਂਟ ਹੈ ਜੀ।

## Extension of Time of the Sitting of the House

**ਸ਼੍ਰੀ ਸਭਾਪਤੀ:** ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਸਦਨ ਦੀ ਬੈਠਕ ਦਾ ਸਮਾਂ ਅੱਧਾ ਘੰਟਾ ਹੋਰ ਵਧਾ ਲਿਆ ਜਾਵੇ।

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਸ਼੍ਰੀ ਸਭਾਪਤੀ:** ਸਦਨ ਦਾ ਸਮਾਂ ਅੱਧੇ ਘੰਟੇ ਲਈ ਵਧਾਇਆ ਜਾਂਦਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਜਦ ਤੱਕ ਕੰਪਲੀਟ ਨਹੀਂ ਹੁੰਦਾ ਜੀ।

------

## MOTION OF THANKS AND DISCUSSION ON GOVERNOR'S ADDRESS (*Resumption)*

**ਸ਼੍ਰੀ ਸਭਾਪਤੀ:** ਸਰਦਾਰ ਜੈ ਕ੍ਰਿਸ਼ਨ ਸਿੰਘ ਜੀ। ਚੀਮਾ ਸਾਹਿਬ, ਤੁਹਾਡਾ ਟਾਈਮ ਹੈ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ, ਸਰਦਾਰ ਹਰਪਾਲ ਸਿੰਘ ਚੀਮਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਪਰ ਉਨ੍ਹਾਂ ਦਾ ਮਾਈਕ ਬੰਦ ਹੋਣ ਕਰਕੇ ਕੁਝ ਕਲੀਅਰ ਸੁਣਾਈ ਨਹੀਂ ਦੇ ਰਿਹਾ ਸੀ।)

**ਸ਼੍ਰੀ ਸਭਾਪਤੀ:** ਸਰਦਾਰ ਜੈ ਕ੍ਰਿਸ਼ਨ ਸਿੰਘ ਜੀ। (ਵਿਘਨ..ਸ਼ੋਰ) ਨਹੀਂ, ਇਨ੍ਹਾਂ ਦਾ ਨਹੀਂ ਹੈ, ਇਨ੍ਹਾਂ ਦਾ ਟਾਈਮ ਵੱਧ ਹੋ ਗਿਆ ਹੈ। ਚਲੋ ਵਾਈਂਡ-ਅੱਪ ਕਰ ਦਓ, ਵਾਈਂਡ-ਅੱਪ ਕਰ ਦਓ। ਟਾਈਮ ਲਿਖਿਆ ਹੈ, ਮੈਂ ਟਾਈਮ ਲਿਖ ਕੇ ਦਿੱਤਾ ਹੈ (ਆਪੋਜ਼ੀਸ਼ਨ ਦੇ ਕੁਝ ਮੈਂਬਰਾਂ ਵੱਲ ਇਸ਼ਾਰਾ)।

**ਡਾਕਟਰ ਸੁਖਵਿੰਦਰ ਕੁਮਾਰ:** ਸਰ, ਇਨ੍ਹਾਂ ਨੇ ਗਰੀਬਾਂ ਨਾਲ ਵਾਅਦਾ ਕੀਤਾ ਸੀ ਕਿ ਪੰਜ-ਪੰਜ ਮਰਲੇ ਅਸੀਂ ਹਰ ਗਰੀਬ ਨੂੰ ਦੇਣੇ ਸੀ। (ਵਿਘਨ..ਸ਼ੋਰ) ਦੋ ਮਿੰਟ ਜੀ। ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਅਜੇ ਇਨ੍ਹਾਂ ਕੋਲ ਸਾਲ ਦਾ ਸਮਾਂ ਹੈ, ਉਨ੍ਹਾਂ ਨੂੰ ਪੰਜ-ਪੰਜ ਮਰਲੇ ਦੇ ਦਿੱਤੇ ਜਾਣ ਔਰ ਇਨ੍ਹਾਂ ਨੇ ਕਿਹਾ ਸੀ ਕਿ ਆਟਾ, ਦਾਲ, ਚਾਹ-ਪੱਤੀ, ਖੰਡ ਅਤੇ ਦੇਸੀ ਘਿਓ ਦੇਣਾ ਹੈ, ਉਹ ਵੀ ਸ਼ੁਰੂ ਕਰਵਾ ਦਓ ਤਾਂ ਕਿ ਗਰੀਬਾਂ ਨੂੰ ਕੁਝ ਸਹੂਲਤ ਮਿਲ ਸਕੇ। ਮੈਂ ਇਹ ਵੀ ਕਹਿੰਦਾ ਹਾਂ ਕਿ ਜਿਹੜੇ ਇਨ੍ਹਾਂ ਨੇ ਕਾਰਡ ਕੱਟੇ ਹਨ, ਜ਼ਰੂਰਤਮੰਦ ਲੋਕਾਂ ਦੇ ਕਾਰਡ ਵੀ ਬਣਾਏ ਹਨ।

**ਸ਼੍ਰੀ ਸਭਾਪਤੀ:** ਸਰਦਾਰ ਜੈ ਕ੍ਰਿਸ਼ਨ ਸਿੰਘ ਜੀ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਸਰ, ਮੇਰੀ ਜਗ੍ਹਾ ਅਮਨ ਅਰੋੜਾ ਜੀ ਬੋਲਣ ਲੱਗੇ ਹਨ।

**ਸ਼੍ਰੀ ਸਭਾਪਤੀ:** ਇੱਕ ਬੁਲਾਰੇ ਦਾ ਟਾਈਮ ਹੈ, ਚੀਮਾ ਸਾਹਿਬ ਨੇ ਲਿਖ ਕੇ ਦਿੱਤਾ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਮੇਰੇ ਟਾਈਮ ਵਿਚੋਂ ਉਨ੍ਹਾਂ ਨੂੰ ਦੇ ਦਓ।

**ਸ਼੍ਰੀ ਸਭਾਪਤੀ:** ਠੀਕ ਹੈ ਜੀ, ਚਲੋ। ਪੰਜ ਮਿੰਟ ਲੈ ਲਓ।

**ਸ਼੍ਰੀ ਅਮਨ ਅਰੋੜਾ (ਸੁਨਾਮ) :** ਸਰ, ਇਵੇਂ ਨਹੀਂ ਜੀ, ਖੁੱਲ੍ਹ ਕੇ ਬੋਲ ਲੈਣ ਦਓ ਜੀ, ਇਵੇਂ ਨਾ ਕਰੋ ਜੀ। ਚੇਅਰਮੈਨ ਸਾਹਿਬ, ਤੁਹਾਡਾ ਬਹੁਤ-ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਬੋਲਣ ਦੀ ਇਜਾਜ਼ਤ ਦਿੱਤੀ ਹੈ। ਸਰ, ਇਸ ਤਰ੍ਹਾਂ ਹੈ ਕਿ 2 ਦਿਨਾਂ ਤੋਂ ਕਾਫੀ ਗੱਲਬਾਤ ਗਵਰਨਰ ਐਡਰੈਸ ਤੇ ਹੋ ਰਹੀ ਹੈ। ਅਸੀਂ ਨਵੇਂ ਹਾਂ, ਜਦੋਂ ਅਸੀਂ ਇਸ ਹਾਊਸ ਵਿਚ ਆਏ ਸੀ ਤਾਂ ਜਿਹੜੇ ਆਮ ਲੋਕ ਲੇਅਮੈਨ ਹਨ, ਇਹ

ਮੰਨ ਕੇ ਚੱਲਦੇ ਹਨ ਕਿ ਜੋ ਕੁਝ ਗਵਰਨਰ ਐਡਰੈਸ ਦੇ ਵਿਚ ਬੋਲਿਆ ਜਾਂਦਾ ਹੈ ਜਾਂ ਜੋ ਬਜਟ ਵਿਚ ਬੋਲਿਆ ਜਾਂਦਾ ਹੈ, ਉਹ ਬਹੁਤ ਮੁਕੱਦਸ ਹੈ, ਜੋ ਕਹਿ ਦਿੱਤਾ ਜਾਂਦਾ ਹੈ, ਉਹ ਇੰਨਬਿੰਨ ਪੂਰਾ ਹੁੰਦਾ ਹੈ, ਸਰਕਾਰਾਂ ਤੇ ਗਵਰਨਰ ਸਾਹਿਬ ਆਪਣੀ ਗੱਲ ਤੇ ਖਰਾ ਉੱਤਰਦੀਆਂ ਹਨ। ਜਦੋਂ ਮੈਂ ਇਹ ਗਵਰਨਰ ਐਡਰੈਸ ਪੜ੍ਹ ਰਿਹਾ ਸੀ, ਸਰ, ਮੈਂ ਇਕੱਲਾ ਇਸ ਸਾਲ ਵਾਲਾ ਨਹੀਂ ਪੜ੍ਹਿਆ ਬਲਕਿ ਮੈਂ ਪਿਛਲੇ 4 ਸਾਲਾਂ ਦੇ ਵੀ ਪੜ੍ਹੇ ਕਿਉਂਕਿ ਜਦੋਂ ਤੱਕ ਪਿਛੋਕੜ ਤੇ ਝਾਤ ਨਾ ਮਾਰੀਏ ਉਦੋਂ ਤੱਕ ਅੱਗੇ ਵਧਣ ਦਾ ਫਾਇਦਾ ਨਹੀਂ ਹੁੰਦਾ। ਸਰ, ਮੈਂ ਜ਼ਿਆਦਾ ਨਹੀਂ, ਸਿਰਫ 2017 ਵਾਲੇ ਜੇ ਬਜਟ ਐਡਰੈਸ ਤੋਂ ਤੁਹਾਨੂੰ ਦੱਸਾਂ ਕਿ ਪੁਆਇੰਟ ਨੰਬਰ 34 ਕਹਿੰਦਾ ਸੀ ਕਿ ਪਾਵਰ ਰਿਫਾਰਮਜ਼ ਹੋ ਜਾਣਗੇ, ਬਿਜਲੀ ਬੇਤਹਾਸ਼ਾ ਸਸਤੀ ਹੋ ਜਾਵੇਗੀ ਔਰ ਪੁਆਇੰਟ ਨੰਬਰ 43 ਕਹਿੰਦਾ ਸੀ ਕਿ ਟਰਾਂਸਪੋਰਟ ਪਾਲਿਸੀ ਬਣ ਜਾਵੇਗੀ ਔਰ ਇਲਲੀਗਲ ਓਪਰੇਸ਼ਨ ਬੰਦ ਹੋ ਜਾਵੇਗਾ। ਸਰ, ਪੁਆਇੰਟ ਨੰਬਰ 12 ਕਹਿੰਦਾ ਸੀ ਕੰਫਲਿਕਟ ਆਫ ਇੰਟਰਸਟ ਬਿੱਲ, ਜਿਹੜਾ ਐਮ.ਪੀਜ਼ ਅਤੇ ਮਨਿਸਟਰਜ਼ ਵਾਸਤੇ ਹੈ, ਉਹ ਬਣ ਜਾਵੇਗਾ। ਇਹ ਕਾਨੂੰਨ ਬਣ ਜਾਵੇਗਾ ਤਾਂ ਜੋ ਕੋਈ ਗਲਤ ਕੰਮ ਕਰਦਾ ਹੈ ਤਾਂ ਉਸ ਨੂੰ ਅਨ-ਸੀਟ ਕੀਤਾ ਜਾ ਸਕੇ। ਸਰ, ਪੁਆਇੰਟ ਨੰਬਰ 34 ਕਹਿੰਦਾ ਸੀ ਕਿ ਮਾਈਨਿੰਗ ਔਰ ਟਰਾਂਸਪੋਰਟੇਸ਼ਨ ਦੀ ਡੀਕਾਰਟੇਲਾਈਜ਼ੇਸ਼ਨ ਹੋ ਜਾਵੇਗੀ, ਇਸ ਵਿਚੋਂ ਕਿੰਨਾ ਹੋ ਚੁੱਕਿਆ ਹੈ? ਆਪਾਂ ਜਦੋਂ ਆਪਣੇ ਦਿਲ ਤੇ ਹੱਥ ਰੱਖ ਕੇ ਦੇਖਦੇ ਹਾਂ ਜਾਂ ਰੋਜ਼ ਸਵੇਰੇ ਉੱਠ ਕੇ ਮੀਡੀਆ ਸਾਨੂੰ ਆਇਨਾ ਵਿਖਾ ਦਿੰਦਾ ਹੈ ਜਾਂ ਜਦੋਂ ਫੀਲਡ ਵਿਚ ਜਾਂਦੇ ਹਾਂ ਉਦੋਂ ਵੀ ਸਾਨੂੰ ਪਤਾ ਲੱਗ ਜਾਂਦਾ ਹੈ। ਸਰ, ਹੁਣ ਇਸ ਗਵਰਨਰ ਐਡਰੈਸ ਤੇ ਆਉਂਦੇ ਹਾਂ। No-doubt ਕਰੋਨਾ ਦੀ ਬਹੁਤ ਵੱਡੀ ਮਹਾਂਮਾਰੀ ਸੀ। ਕਰੋਨਾ ਦਾ ਕਾਫੀ ਮੇਰੇ ਸਤਿਕਾਰਯੋਗ ਸਾਥੀਆਂ ਨੇ ਬਹੁਤ ਗੁਣਗਾਣ ਕੀਤਾ ਹੈ। ਮੈਂ ਵੀ ਉਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ, ਤਾਈਦ ਕੀਤਾ ਹੈ ਕਿ ਪੰਜਾਬ ਸਰਕਾਰ ਨੇ ਕਰੋਨਾ ਦੀ ਮੈਨੇਜਮੈਂਟ ਬਹੁਤ ਵਧੀਆ ਕੀਤੀ ਹੈ ਔਰ ਉਸ ਲਈ ਸਭ ਤੋਂ ਵਧੀਆ ਜੇ ਕੋਈ ਚਸ਼ਮਦੀਦ ਗਵਾਹ ਹਨ ਤਾਂ ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਵੀਰ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਹਨ ਜਿਨ੍ਹਾਂ ਨੇ ਇਸ ਸੈਸ਼ਨ ਵਿਚ ਆਉਣ ਤੋਂ ਪਹਿਲਾਂ ਸਰਕਾਰੀ ਹਸਪਤਾਲ ਵਿਚ ਆਪਣਾ ਕਰੋਨਾ ਟੈਸਟ ਕਰਵਾਇਆ, ਉਹ ਪਾਜ਼ੀਟਿਵ ਪਾਇਆ ਗਿਆ। ਉਸ ਤੋਂ ਮਗਰੋਂ ਯਕੀਨ ਨਹੀਂ ਹੋਇਆ ਕਿ ਸਰਕਾਰ ਦੀ ਕਾਰਗੁਜ਼ਾਰੀ ਕਿਸ ਤਰੀਕੇ ਦੀ ਹੈ, ਉਸ ਮਗਰੋਂ ਸ਼ੱਕ ਪੈਣ ਤੇ ਚੰਡੀਗੜ੍ਹ ਵਿਚ ਇੱਕ ਪ੍ਰਾਈਵੇਟ ਲੈਬ ਤੋਂ ਟੈਸਟ ਕਰਵਾਇਆ, ਉਹ ਨੈਗੇਟਿਵ ਆਇਆ। ਜਦੋਂ ਬਾਅਦ ਵਿਚ ਪੀ.ਜੀ.ਆਈ ਤੋਂ ਟੈਸਟ ਕਰਵਾਇਆ ਤਾਂ ਉਹ ਵੀ ਨੈਗੇਟਿਵ ਆਇਆ। ਸੋ, ਮੈਂ ਸਮਝਦਾ ਹਾਂ ਕਿ ਜਿੰਨੀ-ਕੁ ਆਪਣੀ ਪਿੱਠ ਥਪ-ਥਪਾਈ ਹੈ, ਇਹ ਕਰੋਨਾ ਦੀ ਬਹੁਤ ਵਧੀਆ ਮੈਨੇਜਮੈਂਟ ਕੀਤੀ ਹੈ, ਮੇਰੇ ਹਿਸਾਬ ਨਾਲ ਇਨ੍ਹਾਂ ਤੋਂ ਵਧੀਆ ਕੋਈ ਚਸ਼ਮਦੀਦ ਗਵਾਹ ਹੋ ਨਹੀਂ ਸਕਦਾ। (ਵਿਘਨ..ਸ਼ੋਰ) ਇੱਕ ਮਿੰਟ ਜੀ, ਕੁਲਤਾਰ ਜੀ ਡਿਸਟਰਬ ਨਾ ਕਰੋ। ਹੁਣ ਗਵਰਨਰ ਐਡਰੈਸ ਦੇ ਪੁਆਇੰਟ ਨੰਬਰ 30 ਦੀ ਗੱਲ

ਕਰੀਏ, ਇਸ ਵਿਚ ਕਿਹਾ ਗਿਆ ਕਿ ਮੇਰੀ ਸਰਕਾਰ ਯਾਨੀ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ 2.17 ਲੱਖ ਕਰੋੜ ਦੀ ਫਸਲ ਇਨ੍ਹਾਂ ਚਾਰਾਂ ਸਾਲਾਂ ਵਿਚ ਖਰੀਦ ਲਈ ਹੈ। ਵੈਸੇ ਤਾਂ ਠੀਕ ਹੈ, ਜਦੋਂ ਕਿਸੇ ਨੇ ਕੁਐਸਚਨ ਹੀ ਨਹੀਂ ਕਰਨਾ ਤਾਂ ਜਿਵੇਂ ਮਰਜ਼ੀ ਬੋਲੀ ਜਾਓ। ਸਰ, ਸਾਰੇ ਦਾ ਸਾਰਾ ਪੈਸਾ ਸੈਂਟਰ ਵੱਲੋਂ ਆਉਂਦਾ ਹੈ। ਪੰਜਾਬ ਸਰਕਾਰ ਨੂੰ ਆਪ 45-46 ਕਰੋੜ ਰੁਪਿਆ ਮੰਡੀ ਫੀਸ ਅਤੇ ਆਰ.ਡੀ.ਐਫ. ਵਿੱਚੋਂ ਆਉਂਦਾ ਹੈ। ਜੇਕਰ ਆਪਾਂ ਇੰਨਾ ਖਰੀਦ ਕਰਨ ਜੋਗੇ ਹਾਂ ਤਾਂ ਫਿਰ ਕਿਸਾਨਾਂ ਨੂੰ ਚਾਰ ਮਹੀਨਿਆਂ ਤੋਂ ਦਿੱਲੀ ਬਾਰਡਰ ਉੱਤੇ ਕਿਉਂ ਮਾਰਿਆ ਹੈ? ਆਪਾਂ ਇੱਥੇ ਕਾਨੂੰਨ ਪਾਸ ਕਰੋ ਕਿ ਸਰਕਾਰ ਖਰੀਦਣ ਜੋਗੀ ਹੈ। ਤੁਸੀਂ 2.17 ਲੱਖ ਕਰੋੜ ਦੀ ਫਸਲ ਪਹਿਲਾਂ ਹੀ ਖਰੀਦੀ ਬੈਠੇ ਹੋ। ਸੋ, ਇਸ ਕਰਕੇ ਇਹ ਸਾਰੀਆਂ ridiculous ਗੱਲਾਂ ਹਨ। ਸਰ, ਹੁਣ ਮੈਂ 34 ਨੰਬਰ ਪੁਆਇੰਟ ਉੱਤੇ ਆਉਂਦਾ ਹਾਂ। ਉਸ ਵਿੱਚ ਡੈੱਟ ਰਿਲੀਫ ਦੀ ਅਚੀਵਮੈਂਟ ਬਾਰੇ ਦੱਸਿਆ ਗਿਆ ਹੈ। ਜਿਹੜਾ 46 ਸੌ 25 ਕਰੋੜ ਰੁਪਿਆ ਹੈ, ਉਹ ਅਸੀਂ ਚਾਰ ਸਾਲਾਂ ਵਿੱਚ ਡੈੱਟ ਰਿਲੀਫ ਦਾ ਦੇ ਦਿੱਤਾ ਹੈ। ਸਰ, ਢਿੱਲੋਂ ਸਾਹਿਬ ਅਤੇ ਬਾਕੀ ਹੋਰ ਸਾਥੀ ਵੀ ਗੱਲ ਕਰਕੇ ਗਏ ਹਨ ਪਰ ਮੈਂ ਉਨ੍ਹਾਂ ਵੱਲ ਨਹੀਂ ਜਾਵਾਂਗਾ। ਸਰ, ਇੱਥੇ ਮੇਰੇ ਕੋਲ ਪਿਛਲੇ ਚਾਰ ਸਾਲਾਂ ਦੇ ਬਜਟ ਪਏ ਹਨ। (ਬਜਟ ਦੀ ਕਾਪੀ ਦਿਖਾਉਂਦੇ ਹੋਏ) ਪਿਛਲੇ ਬਜਟ ਦੇ ਵਿੱਚ ਕਿੰਨੀ-ਕਿੰਨੀ ਐਲੋਕੇਸ਼ਨ ਕੀਤੀ ਗਈ ਸੀ, ਉਹ ਸਾਰਾ ਪੜ੍ਹ ਲਿਆ ਹੈ। ਸਾਲ 2017-18 ਵਿੱਚ 15 ਸੌ ਕਰੋੜ, ਸਾਲ 2018-19 ਦੇ ਵਿੱਚ 42 ਸੌ 50 ਕਰੋੜ ਅਤੇ 2020-21 ਦੇ ਵਿੱਚ ਦੋ ਹਜ਼ਾਰ ਕਰੋੜ, ਯਾਨਿ ਕਿ ਸਰਕਾਰ ਬਣਨ ਤੋਂ ਮਗਰੋਂ ਬਜਟ ਵਿੱਚ 77 ਸੌ 50 ਕਰੋੜ ਰੁਪਏ ਦੀ ਪ੍ਰੋਵੀਜ਼ਨ ਹੁੰਦੀ ਹੈ ਪਰੰਤੂ ਉਹ ਵੀ ਸਰਕਾਰ ਤੋਂ ਪੂਰਾ ਨਹੀਂ ਦਿੱਤਾ ਜਾਂਦਾ। ਉਹ ਵੀ 46 ਸੌ 25 ਕਰੋੜ ਰੁਪਏ ਤੇ ਹੀ ਖੜ੍ਹ ਜਾਂਦੇ ਹਨ। ਸਰ, ਇਹ ਸਰਕਾਰ ਦੀ ਅਚੀਵਮੈਂਟ ਹੈ। ਅੱਗੇ ਪੁਆਇੰਟ ਨੰਬਰ 35 ਤੇ ਆਉਂਦਾ ਹਾਂ । ਸਰ, ਇਸ ਵਿੱਚ ਕਿਹਾ ਗਿਆ ਹੈ ਕਿ ਅਸੀਂ ਇਸ ਸਾਲ 520 ਕਰੋੜ ਲੈਂਡਲੈੱਸ ਫਾਰਮਰਜ਼ ਨੂੰ ਦੇਵਾਂਗੇ। ਮੇਰੇ ਕੋਲ ਸਾਲ, 2019-20 ਦੇ ਬਜਟ ਸਪੀਚ ਦੀ ਕਾਪੀ ਹੈ। ਇਸ ਵਿੱਚ ਵੀ 520 ਕਰੋੜ ਰੁਪਏ ਦੀ ਪ੍ਰੋਵੀਜ਼ਨ ਕੀਤੀ ਗਈ ਸੀ ਪਰੰਤੂ ਪੰਜ ਰੁਪਏ ਵੀ ਲੈਂਡਲੈੱਸ ਫਾਰਮਰਜ਼ ਨੂੰ ਨਹੀਂ ਦਿੱਤੇ ਗਏ। ਸਰ, ਇਹ ਸਰਕਾਰ ਦੀ ਅਚੀਵਮੈਂਟ ਹੈ। (ਆਮ ਆਦਮੀ ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਆਵਾਜ਼ਾਂ)। ਹੁਣ ਮੈਂ ਗੱਲ ਕਰਾਂਗਾ ਪੁਆਇੰਟ ਨੰਬਰ 48 ਦੀ, ਜਿਸ ਵਿੱਚ ਕਿਹਾ ਗਿਆ ਹੈ ਕਿ ਜਿਹੜੀ ਜੀ.ਡੀ.ਪੀ. ਹੈ, ਉਹ 23 ਪਰਸੈਂਟ ਵੱਧ ਗਈ ਹੈ, 4 ਲੱਖ 28 ਕਰੋੜ ਤੋਂ 5.22 ਲੱਖ ਕਰੋੜ ਤੱਕ ਪਹੁੰਚ ਗਈ। ਇਹ ਚੰਗੀ ਗੱਲ ਹੈ ਕਿ ਜੀ.ਡੀ.ਪੀ. ਵਧਣੀ ਚਾਹੀਦੀ ਹੈ ਪਰ ਇਹ ਨਹੀਂ ਦੱਸਿਆ ਗਿਆ ਹੈ ਕਿ ਕਰਜ਼ਾ ਕਿੰਨਾ ਵੱਧ ਗਿਆ ਹੈ। ਪਿਛਲੇ ਸਾਲ ਜਦੋਂ ਫਾਈਨਾਸ ਕਮਿਸ਼ਨ ਨੂੰ ਐਫ.ਐਮ. ਸਾਹਿਬ ਐਨੂਅਲ ਫਾਈਨਾਂਸ਼ੀਅਲ ਸਟੇਟਮੈਂਟ ਦੇ ਕੇ ਆਏ ਹਨ ਤਾਂ ਉਦੋਂ ਕਿਹਾ ਸੀ ਕਿ ਜਿਹੜਾ 1 ਲੱਖ 96 ਹਜ਼ਾਰ ਕਰੋੜ ਦਾ ਕਰਜ਼ਾ ਪਿਛਲੀ ਸਰਕਾਰ ਛੱਡ ਕੇ ਗਈ ਹੈ, ਉਹ ਅਗਲੇ ਸਾਲ ਤੱਕ 1 ਲੱਖ 92 ਹਜ਼ਾਰ

ਕਰੋੜ ਹੋ ਜਾਵੇਗਾ। ਯਾਨਿ ਕਿ 96 ਹਜ਼ਾਰ ਕਰੋੜ ਰੁਪਿਆ ਪੰਜਾਂ ਸਾਲਾਂ ਵਿੱਚ ਇਨ੍ਹਾਂ ਨੇ ਵਧਾਇਆ। (ਰੂਲਿੰਗ ਪਾਰਟੀ ਵੱਲ ਇਸ਼ਾਰਾ) ਅਤੇ ਪਿਛਲੀ ਸਰਕਾਰ ਨੇ ਦਸਾਂ ਸਾਲਾਂ ਵਿੱਚ 1 ਲੱਖ 44 ਹਜ਼ਾਰ ਕਰੋੜ ਰੁਪਿਆ ਵਧਾਇਆ। ਜਦੋਂ ਇਨ੍ਹਾਂ ਦੀ ਸਾਲ, 2022 ਵਿੱਚ ਸਰਕਾਰ ਜਾਵੇਗੀ ਤਾਂ ਉਸ ਸਮੇਂ ਪੰਜਾਬ ਦੇ ਸਿਰ 96 ਹਜ਼ਾਰ ਕਰੋੜ ਰੁਪਏ ਦਾ ਕਰਜ਼ਾ ਸਿਰ ਚਾੜ੍ਹ ਕੇ ਜਾਵੇਗੀ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਅਮਨ ਅਰੋੜਾ:** ਪਲੀਜ਼ ਬੋਲੋ ਨਾ, ਮੈਨੂੰ ਆਪਣੀ ਗੱਲ ਕੰਪਲੀਟ ਕਰ ਲੈਣ ਦਿਓ। ਸਰ, ਅਗਲਾ ਪੁਆਇੰਟ 59 ਹੈ, ਇਸ ਵਿੱਚ ਕਿਹਾ ਗਿਆ ਹੈ, MSMEs i.e Micro, Small and Medium Enterprises ਨੂੰ ਤਿੰਨਾਂ ਦਿਨਾਂ ਦੇ ਵਿੱਚ ਜਿਹੜੀ ਇਨ-ਪ੍ਰਿੰਸੀਪਲ ਹੈ, ਉਹ ਪਰਮਿਸ਼ਨ ਦਿੱਤੀ ਜਾਂਦੀ ਹੈ। ਸਰ, ਮੇਰਾ ਹਲਕਾ ਛੱਡੋ, ਤੁਸੀਂ ਆਪਣਾ ਹਲਕਾ ਛੱਡੋ। ਸਾਰੇ ਪੰਜਾਬ ਦੇ ਵਿੱਚੋਂ ਜ਼ਿਲ੍ਹਾ ਲੁਧਿਆਣਾ ਚੁਣ ਲਵੋ, ਜਲੰਧਰ ਚੁਣ ਲਵੋ, ਜਿੱਥੇ ਤਿੰਨ ਦਿਨਾਂ ਦੇ ਵਿੱਚ ਪਰਮਿਸ਼ਨ ਮਿਲਦੀ ਹੋਵੇ। ਸਰ, ਤੁਸੀਂ ਸਹੀ, ਅਸੀਂ ਗਲਤ। ਆਪਾਂ ਕਿਉਂ ਲੋਕਾਂ ਨੂੰ ਗੁੰਮਰਾਹ ਕਰ ਰਹੇ ਹਾਂ।ਇਸ ਤੋਂ ਮਗਰੋਂ ਪੁਆਇੰਟ ਨੰਬਰ 54 ਦੇ ਉੱਤੇ ਆਵਾਂਗਾ। ਇਸ ਵਿੱਚ ਕਿਹਾ ਗਿਆ ਹੈ ਕਿ ਸਾਡੀ ਸਰਕਾਰ ਨੇ ਪਿਛਲੇ ਚਾਰ ਸਾਲਾਂ ਵਿੱਚ 16 ਲੱਖ ਨੌਜਵਾਨਾਂ ਨੂੰ ਰੁਜ਼ਗਾਰ ਦਿੱਤਾ ਹੈ। ਸਰ, ਪੰਜਾਬ ਦੇ ਵਿੱਚ ਤਕਰੀਬਨ 50 ਕੁ ਲੱਖ ਪਰਿਵਾਰ ਹੈ। ਯਾਨਿ ਕਿ ਪੰਜਾਬ ਦੇ ਹਰੇਕ ਤੀਜੇ ਘਰ ਵਿੱਚ ਨੌਕਰੀ ਪੰਜਾਬ ਦੇ ਨੌਜਵਾਨਾਂ ਨੂੰ ਮਿਲ ਚੁੱਕੀ ਹੈ। ਸਰ, ਮੈਂ ਕਹਿੰਦਾ ਹਾਂ ਕਿ ਇਹ ਸਾਰੀਆਂ ਗੱਲਾਂ ਛੱਡੋ। ਪੂਰੇ ਪੰਜਾਬ ਦੇ 117 ਹਲਕਿਆਂ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਦਾ ਹਲਕਾ ਹੀ ਚੁੱਕ ਲਈਏ। ਪਟਿਆਲਾ ਵਿਖੇ ਚਲੋ, ਇਕੱਲੇ-ਇਕੱਲੇ ਹਾਊਸ ਦੀ ਕਮੇਟੀ ਬਣਾਉ। ਇਕੱਲੇ-ਇਕੱਲੇ ਘਰ ਦੀ ਘੰਟੀ ਮਾਰਾਂਗੇ, ਜੇ ਹਰੇਕ ਤੀਜੇ ਘਰ ਦੇ ਵਿੱਚ ਨੌਕਰੀ ਮਿਲ ਗਈ ਤਾਂ ਆਮ ਆਦਮੀ ਪਾਰਟੀ ਕਾਂਗਰਸ ਪਾਰਟੀ ਨੂੰ ਆਪਣਾ ਗੁਰੂ ਧਾਰ ਲਵੇਗੀ। ਸਰ, ਆਪਾਂ ਇੱਥੇ ਕਿਉਂ ** ਬੋਲਣ ਲੱਗੇ ਹਾਂ, ਕਿਉਂ ਆਪਾਂ ** ਬੁਲਵਾਉਣ ਲੱਗੇ ਹਾਂ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਕਈ ਮੈਂਬਰ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਗੈਰ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸ਼੍ਰੀ ਅਮਨ ਅਰੋੜਾ:** ਚਾਚਾ ਜੀ, ਖੜ੍ਹ ਜਾਓ, ਇੰਨੀ ਵੀ ਕੀ ਕਾਹਲੀ ਹੈ।(ਹਾਸਾ) (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਦਰਸ਼ਨ ਸਿੰਘ ਬਰਾੜ ਵੱਲੋਂ ਇਸ਼ਾਰਾ ਕਰਦੇ ਹੋਏ)। ਸਰ, ਉਸ ਤੋਂ ਮਗਰੋਂ ਪੁਆਇੰਟ ਨੰਬਰ 26 ਦੀ ਗੱਲ ਕਰਾਂਗਾ, ਇਸ ਵਿੱਚ ਕਿਹਾ ਗਿਆ ਹੈ ਕਿ ਜਿਹੜੀਆਂ ਅਸੀਂ ਤਿੰਨ

ਕਾਲੇ ਕਾਨੂੰਨਾਂ ਨੂੰ ਰੱਦ ਕਰਨ ਲਈ ਲੈਜਿਸਲੇਸ਼ਨਾਂ ਪਾਸ ਕੀਤੀਆਂ ਹਨ, ਉਹ ਬੜੀਆਂ ਲਾਜਵਾਬ ਸਨ। ਸਰ, ਇਹ ਅਚੀਵਮੈਂਟ ਹੈ ਕਿ ਫੇਲ੍ਹੀਅਰ ਹੈ ਕਿ ਇੱਥੋਂ ਪਾਸ ਕਰ ਦਿੱਤਾ ਅਤੇ ਅੱਧੇ ਕਿਲੋਮੀਟਰ ’ਤੇ ਪਿਛਲੇ ਪੰਜ ਮਹੀਨਿਆਂ ਤੋਂ ਪੈਂਡਿੰਗ ਪਈ ਹੈ। ਇਹ ਅਚੀਵਮੈਂਟ ਹੈ ਕਿ ਫੇਲ੍ਹੀਅਰ ਹੈ। ਜੇਕਰ ਅਰਵਿੰਦ ਕੇਜਰੀਵਾਲ ਐਲ.ਜੀ. ਦੇ ਘਰ ਜਾ ਕੇ ਬਾਹਰ 10 ਦਿਨ ਬੈਠ ਸਕਦੇ ਹਨ ਤਾਂ ਸੀ.ਐਮ. ਸਾਹਿਬ ਅਤੇ ਆਪਾਂ ਸਾਰੇ, ਜਿਨ੍ਹਾਂ ਨੇ ਪਾਸ ਕੀਤਾ ਸੀ ਤਾਂ ਕਿਉਂ ਨਹੀਂ ਆਪਾਂ ਉਥੇ ਜਾ ਕੇ ਬੈਠੇ । ਜੇ ਦੂਜੀ ਵਾਰ ਸੈਸ਼ਨ ਬੁਲਾਇਆ ਹੁੰਦਾ ਤਾਂ ਮੈਨੂੰ ਲੱਗਦਾ ਹੈ ਕਿ ਹੁਣ ਨੂੰ ਉਹ ਕੰਮ ਅਗਾਂਹ ਤੁਰਿਆ ਹੁੰਦਾ।(ਆਮ ਆਦਮੀ ਪਾਰਟੀ ਵੱਲੋਂ ਥੰਪਿੰਗ)

ਹੁਣ ਪੁਆਇੰਟ ਨੰਬਰ 47 ਤੇ ਆ ਜਾਈਏ। MC ਇਲੈਕਸ਼ਨਾਂ ਹੋ ਕੇ ਹਟੀਆਂ ਹਨ। ਮੇਰੇ ਸਾਰੇ ਸਤਿਕਾਰਯੋਗ ਮੈਂਬਰਾਂ ਨੇ ਆਪਣੀ ਪਿੱਠ ਥਪਥਪਾਈ ਹੈ। ਇਹ ਚੰਗੀ ਗੱਲ ਹੈ। ਇਲੈਕਸ਼ਨਾਂ ਹੋਣੀਆਂ ਚਾਹੀਦੀਆਂ ਹਨ। ਪਰ ਉਹ ਕਿਸ ਤਰੀਕੇ ਦੇ ਨਾਲ ਹੋਈਆਂ ਹਨ। ਜੇਕਰ ਆਪਾਂ ਥੋੜ੍ਹੀ ਜਿਹੀ ਗਹਿਰਾਈ ਵਿੱਚ ਜਾਈਏ। ਸਰਦਾਰ ਹਰਮਿੰਦਰ ਸਿੰਘ ਗਿੱਲ ਸਾਹਿਬ ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਵੀਰ ਹਨ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਕੱਲ੍ਹ ਇਹ ਮੇਰੇ ਬਾਰੇ ਅਤੇ ਮੇਰੇ ਹਲਕੇ ਬਾਰੇ ਥੋੜ੍ਹੀ ਜਿਹੀ ਟਿੱਪਣੀ ਕਰ ਗਏ। ਮੈਂ ਇਨ੍ਹਾਂ ਦੀ ਸ਼ਾਨ ਦੇ ਖਿਲਾਫ ਕੁਝ ਵੀ ਨਹੀਂ ਬੋਲਣਾ। ਕਿਉਂਕਿ ਕੱਲ੍ਹ ਬਿਕਰਮ ਮਜੀਠੀਆ ਜੀ ਇਨ੍ਹਾਂ ਦੇ ਕਾਫੀ ਕਸੀਦੇ ਪੜ੍ਹ ਗਏ ਹਨ। ਮੈਂ ਸਿਰਫ ਇੰਨਾ ਕਹਿਣਾ ਚਾਹਾਂਗਾ ਕਿ ਇਨ੍ਹਾਂ ਦੇ ਹਲਕੇ ਵਿੱਚ ਅੱਜ ਵੀ ਸਾਡਾ ਬੰਦਾ ਮਨਵੀਰ ਸਿੰਘ ਹਾਸਪਿਟਲਾਈਜ਼ ਹੈ। ਜਿਹੜੇ ਸਾਡੇ ਉਥੇ ਪ੍ਰਧਾਨ ਲਾਲਜੀਤ ਹਨ ਉਨ੍ਹਾਂ ਨੂੰ ਪੁਲਿਸ ਨੇ ਕੁੱਟਿਆ। ਸਰ ਮੇਰੇ ਆਪਣੇ ਹਲਕੇ ਵਿੱਚ ਇਨ੍ਹਾਂ ਦੀਆਂ ਸੀਟਾਂ ਨਹੀਂ ਆਈਆਂ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਪੁਆਇੰਟ ਆਫ ਆਰਡਰ ਜੀ। (ਵਿਘਨ ਸ਼ੋਰ)

**ਸ਼੍ਰੀ ਅਮਨ ਅਰੋੜਾ** : ਸਰ ਇਨ੍ਹਾਂ (ਸਰਦਾਰ ਹਰਮਿੰਦਰ ਸਿੰਘ ਗਿੱਲ ਵੱਲ ਇਸ਼ਾਰਾ) ਨੂੰ ਆਪਣੀ ਸੀਟ ਤੇ ਭੇਜੋ। (ਵਿਘਨ ਸ਼ੋਰ)

**ਸ਼੍ਰੀ ਸਭਾਪਤੀ:** ਅਮਨ ਜੀ, ਪੁਆਇੰਟ ਆਫ ਆਰਡਰ ਹੈ। ਗਿੱਲ ਸਾਹਿਬ ਆਪਣੀ ਸੀਟ ਤੇ ਚਲੇ ਜਾਓ। ਆਪਣੀ ਸੀਟ ਤੇ ਚਲੇ ਜਾਓ। (ਵਿਘਨ ਸ਼ੋਰ)

**ਸ਼੍ਰੀ ਸਭਾਪਤੀ** : ਅਮਨ ਜੀ ਥੋੜਾ ਧਿਆਨ ਨਾਲ।

**ਸ਼੍ਰੀ ਅਮਨ ਅਰੋੜਾ :** ਸਰ, ਮੈਂ ਤਾਂ ਬੇਨਤੀ ਹੀ ਕਰ ਰਿਹਾ ਹਾਂ।

**ਸ਼੍ਰੀ ਸਭਾਪਤੀ** : ਹਾਂ ਜੀ, ਗਿੱਲ ਸਾਹਿਬ।

**ਸਰਦਾਰ ਹਰਮਿੰਦਰ ਸਿੰਘ ਗਿੱਲ:** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਨ੍ਹਾਂ ਨੇ ਕੱਲ੍ਹ ਵੀ ਗੱਲ ਕੀਤੀ ਸੀ ਕਿ ਪੱਟੀ ਹਲਕੇ ਵਿਚ ਇਨ੍ਹਾਂ ਦਾ ਕੋਈ ਲਾਲਜੀਤ ਭੁੱਲਰ ਹੈ ਗੱਲ ਇਹ ਹੈ ਕਿ ਜਿਹੜੇ ਇਨ੍ਹਾਂ ਦੇ ਕਾਰਕੁੰਨ ਹਨ ਉਹ ਏਨਾ ਜ਼ਿਆਦਾ ਗਲਤ ਬੋਲਦੇ ਹਨ ਅਤੇ ਉਹ ਕਿਸੇ ਦੀ ਬੇਜ਼ਤੀ ਕਰਨ ਲੱਗੇ ਮਿੰਟ ਨਹੀਂ ਲਗਾਉਂਦੇ। ਪਤਾ ਨਹੀਂ ਕੀ ਖਾ ਕੇ ਬੋਲਦੇ ਹਨ। ਉੱਥੇ ਜੇਕਰ ਕੋਈ ਹੇਰਾ ਫੇਰੀ ਹੋਵੇ ਅਤੇ ਜੇਕਰ ਪੱਟੀ ਹਲਕੇ ਵਿੱਚ ਬੂਥ ਕੈਪਚਰਿੰਗ ਹੋਵੇ ਤਾਂ ਦੋ ਬੰਦੇ ਵੀ ਆਮ ਆਦਮੀ ਪਾਰਟੀ ਦੇ ਜਿੱਤਣੇ ਨਹੀਂ ਸਨ। ਦੋ ਆਦਮੀ ਅਕਾਲੀ ਦਲ ਦੇ ਨਹੀਂ ਜਿੱਤਣੇ ਸਨ। ਜਿਹੜੇ ਬੰਦੇ ਦੀ ਇਹ ਗੱਲ ਕਰਦੇ ਹਨ ਉਹ ਬੰਦਾ ਭਿੱਖੀਵਿੰਡ ਦਾ ਹੈ ਜਿਸ ਨੂੰ ਗੋਲੀ ਵੱਜੀ ਹੈ। ਜਦੋਂ ਕਿ ਚੋਣ ਪ੍ਰਚਾਰ ਬੰਦ ਹੋ ਜਾਂਦਾ ਹੈ ਤਾਂ ਬਾਹਰਲੇ ਇਲਾਕੇ ਦਾ ਬੰਦਾ ਨਹੀਂ ਆ ਸਕਦਾ। ਉਹ ਬਾਹਰੋਂ ਗੁੰਡੇ ਇਕੱਠੇ ਕਰਕੇ ਲੈ ਆਇਆ ਸੀ। ਗੁੰਡਿਆਂ-ਗੁੰਡਿਆਂ ਦੀ ਆਪਸ ਵਿੱਚ ਲੜਾਈ ਹੋ ਗਈ। ਬੂਥ ਤੋਂ 400 ਮੀਟਰ ਦੂਰ ਇੱਕ ਦੂਜੇ ਨਾਲ ਲੜਾਈ ਹੋਈ। ਉਸ ਦੇ ਪਤਾ ਨਹੀਂ ਗੋਲੀ ਵੱਜੀ ਜਾਂ ਕੀ ਵੱਜਿਆ। ਇਹ ਕਹੀ ਜਾਂਦੇ ਕਿ ਸਾਡੇ ਬੰਦੇ ਦੀ ਤੁਹਾਡੇ ਬੰਦੇ ਨਾਲ ਲੜਾਈ ਹੋਈ।ਤੁਹਾਡੇ ਬੰਦੇ ਨੇ ਤਾਂ ਸਾਡੇ ਬੰਦੇ ਦੀ ਪੱਗ ਲਾਹੀ।

**ਸ਼੍ਰੀ ਸਭਾਪਤੀ:** ਥੈਂਕ ਯੂ।

**ਸ਼੍ਰੀ ਅਮਨ ਅਰੋੜਾ:** ਮੰਨ ਲਈ ਗੱਲ ਹੁਣ ਬੈਠ ਜਾਓ। ਮੰਨ ਲਈ ਗੱਲ। ਬੈਠ ਜਾਓ।

**ਸ਼੍ਰੀ ਸਭਾਪਤੀ:**ਅਮਨ ਜੀ ਪਲੀਜ਼ ਮੇਰੀ ਰਿਕੁਐਸਟ ਹੈ ਟਾਈਮ ਨਾ ਵੇਸਟ ਕਰੋ। Stay with the Governor's Address. ਟਾਈਮ ਨਾ ਵੇਸਟ ਕਰੋ।

**ਸ਼੍ਰੀ ਅਮਨ ਅਰੋੜਾ:** ਸਰ, ਮੈਂ ਬਿਲਕੁਲ ਐਡਰੈਸ ਕਰ ਰਿਹਾ ਹਾਂ। ਮੇਰੀ ਇਹੀ ਬੇਨਤੀ ਹੈ ਕਿ ਇਹ ਮੇਰੇ ਵੱਡੇ ਸਤਿਕਾਰਯੋਗ ਭਰਾ ਹਨ। ਮੈਂ ਇਨ੍ਹਾਂ ਦਾ ਬਹੁਤ ਸਤਿਕਾਰ ਕਰਦਾ ਹਾਂ। ਸਰ, ਮੈਂ ਦੱਸਣਾ ਚਾਹੁੰਦਾ ਹਾਂ ਸੀ ਕਿ ਜਦੋਂ 2015 ਵਿੱਚ ਐਮ.ਸੀ. ਚੋਣਾਂ ਹੋਈਆਂ ਸਨ, ਉਦੋਂ ਪਟਿਆਲੇ ਵਿੱਚ ਕੈਪਟਨ ਅਮਰਿੰਦਰ ਸਿੰਘ ਜੀ ਉੱਤੇ ਵੀ ਪਥਰਾਅ ਹੋਇਆ ਸੀ। ਉਸ ਸਮੇਂ ਕਾਂਗਰਸ ਨੂੰ 252 ਸੀਟਾਂ ਆਈਆਂ ਸਨ ਅਤੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ.ਜੇ.ਪੀ. ਨੂੰ 1161 ਸੀਟਾਂ ਆਈਆਂ ਸਨ। ਸਵਾ ਸਾਲ ਬਾਅਦ ਇਹ 15 ਅਤੇ 18 ਤੇ ਸੀਮਟ ਗਏ ਅਤੇ ਇਹ 77 ਤੇ ਆ ਗਏ। ਮੇਰੇ ਕਹਿਣ ਦਾ ਮਤਲਬ ਹੈ ਕਿ ਇਹ ਤਾਂ ਮੇਰੇ ਵਾਗੂੰ ਮੇਰੇ ਵੱਡੇ ਭਰਾ ਹਨ। ਮੇਰੇ ਵਾਗੂੰ ਬਹੁਤ ਵਾਰੀ ਗਿਰੇ ਹਨ ਅਤੇ ਬਹੁਤ ਵਾਰੀ ਹਾਰੇ ਹਨ। ਇਲੈਕਸ਼ਨਾਂ ਜਿੱਤਣ ਦਾ ਹੰਕਾਰ ਨਹੀਂ ਹੋਣਾ ਚਾਹੀਦਾ। ਇਹ ਤਾਂ ਮੇਰੇ ਤੋਂ ਵੱਡੇ ਹਨ। ਇਹ ਤਾਂ ਐਸ.ਐਚ.ਓ. ਨੂੰ ਫੋਨ ਕਰਕੇ ਇਹ

ਵੀ ਕਹਿੰਦੇ ਹਨ ਕਿ ਤੂੰ ਹਾਜਰੀ ਭਰਨ ਨਹੀਂ ਆਇਆ। ਮੈਂ ਤਾਂ ਆਪਣੇ ਨੌਕਰ ਨੂੰ ਵੀ ਇਸ ਤਰੀਕੇ ਨਾਲ ਨਹੀਂ ਬੁਲਾਉਂਦਾ। ਮੈਂ ਤਾਂ ਉਸਨੂੰ ਵੀ ਸਵੇਰੇ ਉਠ ਕੇ ਸਤਿ ਸ੍ਰੀ ਅਕਾਲ ਬੁਲਾਉਂਦਾ ਹਾਂ।

**ਸ਼੍ਰੀ ਸਭਾਪਤੀ:** ਤੁਹਾਡਾ ਟਾਈਮ ਹੋ ਗਿਆ ਹੈ। ਪਲੀਜ਼ ਹੁਣ ਵਾਈਂਡ ਅਪ ਕਰੋ।

**ਸ਼੍ਰੀ ਅਮਨ ਅਰੋੜਾ:** ਸਰ, ਮੇਰਾ ਲਾਸਟ ਪੁਆਇੰਟ ਹੈ ਜੀ।

**ਸ਼੍ਰੀ ਸਭਾਪਤੀ:** ਤੁਸੀਂ ਚੀਮਾ ਸਾਹਿਬ ਦਾ ਟਾਈਮ ਕਹਿ ਕੇ ਲਿਆ ਹੈ। ਤੁਹਾਡਾ ਟਾਈਮ ਹੋ ਗਿਆ। ਹੁਣ ਵਾਈਂਡ ਅਪ ਕਰ ਦਿਓ।

**ਸ਼੍ਰੀ ਅਮਨ ਅਰੋੜਾ:** ਸਰ, ਲਾਸਟ ਪੁਆਇੰਟ ਹੈ। ਅਗਲੀ ਗੱਲ ਇਹ ਹੈ ਕਿ ਕਿੱਕੀ ਢਿੱਲੋਂ ਜੀ ਮੇਰੇ ਬਹੁਤ ਹੀ ਸਤਿਕਾਰਯੋਗ ਵੱਡੇ ਭਰਾ ਹਨ। ਉਹ ਸਾਡੇ ਮੋਟਰ ਸਾਈਕਲ ਦੀ ਗੱਲ ਕਰਕੇ ਗਏ ਹਨ।

**ਸ਼੍ਰੀ ਸਭਾਪਤੀ:** ਧੰਨਵਾਦ ਜੀ, ਧੰਨਵਾਦ ਜੀ।

**ਸ਼੍ਰੀ ਅਮਨ ਅਰੋੜਾ:** ਸਰ, ਲਾਸਟ ਪੁਆਇੰਟ ਹੈ। ਇਸ ਤਰ੍ਹਾਂ ਨਾ ਕਰੋ ਜੀ। ਸਰ, ਜਵਾਬ ਤਾਂ ਦੇ ਲੈਣ ਦਿਓ ਜੀ। ਸਰ ਅਸਲ ਗੱਲ ਇਹ ਹੈ ਕਿ ਇਨ੍ਹਾਂ ਨੇ 2017 ਵਿਚ ਦਿਖਾਇਆ ਸੀ ਟੈਸਲਾ ਕਾਰ ਤੇ ਉਹ ਨਿਕਲੀ ਘੜੁੱਕਾ।

**ਸ਼੍ਰੀ ਸਭਾਪਤੀ:** ਨਹੀਂ ਜੀ। ਤੁਹਾਡਾ ਟਾਈਮ ਹੋ ਗਿਆ ਹੈ। ਹਾਂ ਜੀ, ਅਰੁਣ ਨਾਰੰਗ ਜੀ। (ਵਿਘਨ)(ਸ਼ੋਰ)

**ਸ਼੍ਰੀ ਅਰੁਣ ਨਾਰੰਗ (ਅਬੋਹਰ) :** ਧੰਨਵਾਦ ਚੇਅਰਮੈਨ ਸਾਹਿਬ। ਤੁਸੀਂ ਮੈਨੂੰ ਗਵਰਨਰ ਐਡਰੈੱਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਗਵਰਨਰ ਐਡਰੈੱਸ ਸਾਰਾ ਹੀ ਪੜ੍ਹ ਰਿਹਾ ਸੀ। ਇਸ ਵਿੱਚ ਲਗਭਗ 143 ਪੁਆਇੰਟਸ ਹਨ। ਮੈਂ ਸਮਝਦਾ ਹਾਂ ਕਿ ਮੈਂ ਇਹ ਜਿਹੜਾ ਪੜ੍ਹ ਰਿਹਾ ਸੀ ਇਹ ਪਿਛਲੇ ਚਾਰ ਸਾਲਾਂ ਦੇ ਵੀ ਗਵਰਨਰ ਐਡਰੈਸ ਸੀ, ਜਿਨ੍ਹਾਂ ਕੁਝ ਇਸ ਵਿੱਚ ਇਸ ਵਿਚ ਲਿਖਿਆ ਗਿਆ ਹੈ, ਉਨ੍ਹਾਂ ਵਿੱਚ ਲਗਭਗ 70-72 ਅਜਿਹੇ ਪੁਆਇੰਟਸ ਹਨ, ਜਿਹੜੇ ਸਿਰਫ ਆਉਣ ਵਾਲੇ ਟਾਈਮ ਵਾਸਤੇ ਸਨ ਕਿ ਅਸੀਂ ਇਹ ਕਰਾਂਗੇ, ਉਹ ਕਰਾਂਗੇ। ਇਹ ਹੋ ਜਾਵੇਗਾ। (ਵਿਘਨ...ਸ਼ੋਰ)

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ :** ਚੇਅਰਮੈਨ ਸਾਹਿਬ, ਬੀ.ਜੇ.ਪੀ. ਦੇ ਬੁਲਾਰੇ ਐਮ.ਐਲ.ਏ. ਸਾਹਿਬ ਨੇ ਜੇ ਬੋਲਣਾ ਹੈ ਤਾਂ ਪਹਿਲਾਂ ਇਹ ਕਹੋ ਕਿ ਇਹ ਆਪਣਾ ਕਿਸਾਨ ਪੱਖੀ ਸਟੈਂਡ ਸਪਸ਼ਟ ਕਰਨ। (ਵਿਘਨ..ਸ਼ੋਰ)

**ਸ਼੍ਰੀ ਸਭਾਪਤੀ :** ਚੰਦੂਮਾਜਰਾ ਸਾਹਿਬ, ਉਨ੍ਹਾਂ ਨੂੰ ਬੋਲਣ ਦਿਓ ਪਲੀਜ਼। ਤੁਸੀਂ ਬੈਠ ਜਾਓ, ਇਨ੍ਹਾਂ ਨੂੰ ਬੋਲ ਲੈਣ ਦਿਓ।ਇਹ ਹੁਣੇ ਹੀ ਬੋਲ ਦੇਣਗੇ। ਤੁਸੀਂ ਬੈਠੋ। ਤੁਹਾਡਾ ਪੁਆਇੰਟ ਆ ਗਿਆ ਹੈ। ਹਾਂ ਜੀ ਨਾਰੰਗ ਜੀ, ਤੁਸੀਂ ਕਾਂਟੀਨਿਊ ਕਰੋ।

**ਸ਼੍ਰੀ ਅਰੁਣ ਨਾਰੰਗ :** ਇਸ ਵਿੱਚ ਕਈ ਚੀਜ਼ਾਂ ਅਜਿਹੀਆਂ ਲਿਖੀਆਂ ਹਨ, ਜਿਹੜੀਆਂ ਨਾ ਤਾਂ ਪਹਿਲਾਂ ਪੂਰੀਆਂ ਹੋਈਆਂ ਹਨ ਤੇ ਨਾ ਹੀ ਹੋਣੀਆਂ ਹਨ। ਇਨ੍ਹਾਂ ਦਾ ਇੱਕ ਸਾਲ ਰਹਿ ਗਿਆ ਹੈ। ਇਸ ਵਿੱਚ ਕਈ ਵੱਡੇ-ਵੱਡੇ ਪੁਅਇੰਟ ਇਨ੍ਹਾਂ ਨੇ ਲਿਖੇ ਹਨ ਜਿਹੜੇ ਇੱਕ ਸਾਲ ਦੇ ਵਿੱਚ ਪੂਰੇ ਨਹੀਂ ਹੋਣਗੇ। ਇਸ ਵਿੱਚ ਸਾਈਕਲ ਵੈਲੀ ਅਤੇ ਹੋਰ ਕਈ ਤਰ੍ਹਾਂ ਦੇ ਵਾਅਦੇ ਕੀਤੇ ਸਨ। ਮੈਨੂੰ ਨਹੀਂ ਲਗਦਾ ਕਿ ਉਹ ਪੂਰੇ ਹੋਣਗੇ। ਇੱਕ 23 ਨੰਬਰ ਪੁਆਇੰਟ ਦੀ ਮੈਂ ਜ਼ਰੂਰ ਗੱਲ ਕਰਾਂਗਾ। ਜਿਸ ਵਿੱਚ ਪੰਜਾਬ ਦੇ ਲੋਕਾਂ ਦੀ ਤੰਦਰੁਸਤੀ ਲਈ ਨਰੋਆ ਵਾਤਾਵਰਨ ਮੁਹੱਈਆ ਕਰਵਾਉਣ ਦੇ ਆਪਣੇ ਯਤਨਾਂ ਸਦਕਾ....(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਅਤੇ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਕੁਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹ ਕੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ, ਜੋ ਕਿ ਚੇਅਰ ਦੀ ਆਗਿਆ ਅਨੁਸਾਰ ਰਿਕਾਰਡ ਨਹੀਂ ਕੀਤਾ ਗਿਆ।)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਭਾਪਤੀ ਜੀ, ਪੁਆਇੰਟ ਆਫ ਆਰਡਰ ।

**ਸ਼੍ਰੀ ਸਭਾਪਤੀ :** ਇੱਕ ਮਿੰਟ, ਨਾਰੰਗ ਜੀ। ਢਿੱਲੋਂ ਜੀ ਨੂੰ ਬੋਲ ਲੈਣ ਦਿਓ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਮਾਨਯੋਗ ਮੈਂਬਰ ਨਾਰੰਗ ਜੀ ਨੇ ਸਾਇਕਲ ਵੈਲੀ ਦੀ ਗੱਲ ਕੀਤੀ ਹੈ। ਮੈਨੂੰ ਕੱਲ੍ਹ ਵੀ ਟਾਈਮ ਨਹੀਂ ਮਿਲਿਆ, ਮੈਂ ਕੱਲ੍ਹ ਵੀ ਸਪਸ਼ਟ ਕਰਨਾ ਚਾਹੁੰਦਾ ਸੀ। ਸਾਇਕਲ ਵੈਲੀ ਮੇਰੇ ਹਲਕੇ ਦੇ ਵਿੱਚ ਬਣੀ ਹੈ, ਮੈਂ ਬਣਵਾਈ ਹੈ।ਪਿਛਲੀ ਸਰਕਾਰ ਦੇ ਵਿੱਚ ਇਸ ਦਾ ਨੀਂਹ ਪੱਥਰ ਰੱਖਿਆ ਗਿਆ। ਅਸੀਂ ਉਸ ਵੇਲੇ ਰੋਡ ਦਾ ਵੀ ਟੈਂਡਰ ਲਗਾ ਕੇ ਗਏ ਸੀ। ਉਹ ਤਾਂ ਕਦੋਂ ਦਾ ਹੁਣ ਤੱਕ ਮੁਕੰਮਲ ਹੋ ਜਾਣਾ ਸੀ। ਲੇਕਿਨ ਇਨ੍ਹਾਂ ਨੇ ਉਸ ਨੂੰ ਪੰਜ ਸਾਲ ਲੇਟ ਕੀਤਾ। ਲੇਕਿਨ ਜਿਹੜੀ ਇਹ ਪ੍ਰਾਪਤੀ ਹੈ, ਇਹ ਸ਼੍ਰੋਮਣੀ ਅਕਾਲੀ ਦਲ ਦੀ ਪ੍ਰਾਪਤੀ ਹੈ।

**ਸ਼੍ਰੀ ਸਭਾਪਤੀ :** ਧੰਨਵਾਦ, ਢਿੱਲੋਂ ਸਾਹਿਬ।

**ਸ਼੍ਰੀ ਅਰੁਣ ਨਾਰੰਗ :** ਚੇਅਰਮੈਨ ਸਾਹਿਬ, ਪੰਜਾਬ ਦੇ ਲੋਕਾਂ ਦੀ ਤੰਦਰੁਸਤੀ ਲਈ ਨਰੋਆ ਵਾਤਾਵਰਨ ਮੁਹੱਈਆ ਕਰਵਾਉਣ ਦੇ ਆਪਣੇ ਯਤਨਾਂ ਸਦਕਾ ਮਿਸ਼ਨ ਤੰਦਰੁਸਤ ਪੰਜਾਬ ਨਵੀਨੀਕਰਨ ਦਾ ਫੈਸਲਾ ਕੀਤਾ

ਹੈ। ਇਸ ਉੱਤੇ ਮੈਂ ਇੱਕ ਗੱਲ ਕਹਿਣੀ ਚਾਹੁੰਦਾ ਹਾਂ। ਸਾਡੇ ਫਾਜ਼ਿਲਕਾ ਦੇ ਨਾਲ ਇੱਕ ਪਿੰਡ ਹੈ, ਹੀਰਾਂਵਾਲੀ। ਉੱਥੇ ਇੱਕ ਸ਼ਰਾਬ ਫੈਕਟਰੀ ਸਰਕਾਰ ਦੇ ਮੰਤਰੀ ਜੀ ਦੀ ਲੱਗ ਰਹੀ ਹੈ। (ਵਿਘਨ..ਸ਼ੋਰ)

**ਸਰਦਾਰ ਦਲਵੀਰ ਸਿੰਘ ਗੋਲਡੀ :** ਚੇਅਰਮੈਨ ਸਾਹਿਬ, ਜਦੋਂ ਸਾਰੀ ਵਿਧਾਨ ਸਭਾ ਨੇ ਕਿਸਾਨੀ ਬਿਲਾਂ ਦੇ ਹੱਕ ਵਿੱਚ ਮਤਾ ਪਾਇਆ ਸੀ, ਉਦੋਂ ਬੀ.ਜੇ.ਪੀ. ਵਾਲੇ ਕਿੱਥੇ ਸੀ। ਅੱਜ ਇੱਥੇ ਇਨ੍ਹਾਂ ਨੂੰ ਬੋਲਣ ਦਾ ਕੋਈ ਹੱਕ ਨਹੀਂ ਬਣਦਾ। ਅੱਜ ਇਹ ਆਪਣਾ ਸਟੈਂਡ ਕਲੀਅਰ ਕਰਨ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਦਲਵੀਰ ਸਿੰਘ ਗੋਲਡੀ, ਸਰਦਾਰ ਗੁਰਕੀਰਤ ਸਿੰਘ ਕੋਟਲੀ, ਸਰਦਾਰ ਪਰਮਿੰਦਰ ਸਿੰਘ ਪਿੰਕੀ, ਸਰਦਾਰ ਨਵਤੇਜ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਕਈ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਸ਼੍ਰੀ ਸਭਾਪਤੀ :** ਗੋਲਡੀ ਜੀ, ਇਨ੍ਹਾਂ ਨੂੰ ਚੇਅਰ ਨੇ ਟਾਈਮ ਦਿੱਤਾ ਹੈ। ਇਨ੍ਹਾਂ ਨੂੰ ਬੋਲ ਲੈਣ ਦਿਓ। ਤੁਸੀਂ ਬੈਠੋ।(ਵਿਘਨ ...ਸ਼ੋਰ) ਅਰੁਣ ਜੀ ਤੁਸੀਂ ਵਾਈਂਡ ਅੱਪ ਕਰੋ ਜੀ।

**ਸ਼੍ਰੀ ਅਰੁਣ ਨਾਰੰਗ :** ਸਰ, ਫਾਜ਼ਿਲਕਾ ਦੇ ਵਿੱਚ ਇੱਕ ਸ਼ਰਾਬ ਫੈਕਟਰੀ ਹੈ, ਜਿਸ ਨਾਲ ਮਿਸ਼ਨ ਤੰਦਰੁਸਤ ਪੰਜਾਬ ਦਾ ਕੋਈ ਮਤਲਬ ਨਹੀਂ ਰਹਿ ਜਾਂਦਾ। ਉੱਥੇ ਉਹ ਵੀ ਵਿਚਾਰੇ ਕਿਸਾਨ ਹਨ, ਉਹ ਵੀ ਬੈਠੇ ਹਨ।(ਵਿਘਨ....ਸ਼ੋਰ)

**ਸ਼੍ਰੀ ਸਭਾਪਤੀ :** ਅਰੁਣ ਜੀ ਤੁਸੀਂ ਵਾਈਂਡ ਅੱਪ ਕਰੋ ਜੀ। ਗੋਲਡੀ ਜੀ ਤੁਸੀਂ ਬੈਠ ਜਾਓ। (ਵਿਘਨ)

**ਸਰਦਾਰ ਦਲਵੀਰ ਸਿੰਘ ਗੋਲਡੀ :** ਸਰ, ਮੇਰਾ ਟਾਈਮ ਇਨ੍ਹਾਂ ਨੂੰ ਦੇ ਦਿਓ, ਪਰ ਪਹਿਲਾਂ ਇਹ ਪੰਜਾਬ ਦੀ ਕਿਸਾਨੀ ਦੇ ਮੁੱਦੇ ਤੇ ਆਪਣਾ ਸਟੈਂਡ ਕਲੀਅਰ ਕਰਨ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਸ਼੍ਰੀ ਪਵਨ ਕੁਮਾਰ ਟੀਨੂ, ਸਰਦਾਰ ਕੰਵਰਜੀਤ ਸਿੰਘ, ਸਰਦਾਰ ਸ਼ਰਨਜੀਤ ਸਿੰਘ ਢਿੱਲੋਂ, ਭਾਰਤੀ ਜਨਤਾ ਪਾਰਟੀ ਦੇ ਮੈਂਬਰ, ਸ਼੍ਰੀ ਅਰੁਣ ਨਾਰੰਗ ਵੱਲੋਂ ਕਿਸਾਨ ਪੱਖੀ ਸਟੈਂਡ ਸਪਸ਼ਟ ਨਾ ਕੀਤੇ ਜਾਣ ਦੇ ਮੁੱਦੇ ਤੇ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਸ਼੍ਰੀ ਸਭਾਪਤੀ :** ਡੈਨੀ ਜੀ, ਤੁਸੀਂ ਸ਼ੁਰੂ ਕਰੋ।ਜੋ ਕੁਝ ਵੀ ਚੇਅਰ ਦੀ ਆਗਿਆ ਤੋਂ ਬਿਨਾਂ ਬੋਲਿਆ ਗਿਆ ਹੈ, ਉਹ ਰਿਕਾਰਡ ਨਾ ਕੀਤਾ ਜਾਵੇ। (ਵਿਘਨ)

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ (ਜੰਡਿਆਲਾ, ਐਸ.ਸੀ.) :** ਚੇਅਰਮੈਨ ਸਾਹਿਬ, ਬਹੁਤ-ਬਹੁਤ ਧੰਨਵਾਦ। ਮੈਂ ਮਾਨਯੋਗ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਨੂੰ ਵਧਾਈ ਦੇਣਾ ਚਾਹੁੰਦਾ ਹਾਂ, ਜਿਨ੍ਹਾਂ ਦੀ ਯੋਗ ਅਗਵਾਈ ਦੇ ਵਿੱਚ ਪੰਜਾਬ ਦੇ ਲੋਕਾਂ ਨੇ ਇੱਕ ਬਹੁਤ ਵੱਡਾ ਵਿਸ਼ਵਾਸ ਤੇ ਭਰੋਸਾ ਪ੍ਰਗਟ ਕੀਤਾ ਹੈ। ਲੋਕਾਂ ਨੇ ਬੜਾ ਵੱਡਾ ਫਤਵਾ ਕਾਂਗਰਸ ਪਾਰਟੀ ਦੇ ਹੱਕ ਵਿੱਚ ਦੇ ਕੇ ਨਗਰ ਕੌਂਸਲ ਦੀਆਂ ਚੋਣਾਂ ਵਿੱਚ ਬੜੀ ਵੱਡੀ ਜਿੱਤ ਦਰਜ ਕਰਵਾਈ ਹੈ। ਅੱਜ ਮੈਂ ਇੱਥੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਵਧਾਈ ਦੇਣੀ ਚਾਹੁੰਦਾ ਹਾਂ। ਉਸ ਦੇ ਨਾਲ ਨਾਲ ਪੰਜਾਬ ਦੇ ਲੋਕਾਂ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਬਹੁਤ ਵੱਡਾ ਫਤਵਾ ਕਾਂਗਰਸ ਪਾਰਟੀ ਦੇ ਹੱਕ ਵਿੱਚ ਦਿੱਤਾ ਹੈ। ਇੱਕ ਬਹੁਤ ਵੱਡਾ ਸੰਦੇਸ਼ ਪੰਜਾਬ ਦੀ ਆਪੋਜ਼ੀਸ਼ਨ ਦੇ ਲੀਡਰਜ਼ ਔਰ ਪੰਜਾਬ ਦੀ ਆਪੋਜ਼ੀਸ਼ਨ ਦੇ ਨਾਮ ਦੇ ਨਾਲ ਵੀ ਦਿੱਤਾ। ਇੱਕ ਨਾਅਰਾ ਦਿੱਤਾ ਪੰਜਾਬ ਦੇ ਲੋਕਾਂ ਨੇ ਕਿ ਪੰਜਾਬ ਵਾਸੀਆਂ ਦੀ ਇੱਕੋ ਪੁਕਾਰ ਕੈਪਟਨ ਅਮਰਿੰਦਰ ਸਿੰਘ ਤੀਸਰੀ ਵਾਰ। ਔਰ ਚੇਅਰਮੈਨ ਸਾਹਿਬ ਮੈਨੂੰ ਆਸ ਹੀ ਨਹੀਂ ਮੈਨੂੰ ਪੂਰਨ ਵਿਸ਼ਵਾਸ ਹੈ ਕਿ 2022 ਦੀ ਚੋਣ ਆਉਣ ਦਿਓ, ਕਾਂਗਰਸ ਪਾਰਟੀ ਸਪੱਸ਼ਟ ਬਹੁਮਤ ਲੈ ਕੇ ਸੂਬੇ ਦੇ ਵਿੱਚ ਮੁੜ ਦੁਬਾਰਾ ਸਰਕਾਰ ਸਥਾਪਿਤ ਕਰੇਗੀ। ਔਰ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਇੱਕ ਵਾਰ ਮੁੜ ਇਸ ਪਿਆਰੇ ਪੰਜਾਬ ਦੀ ਵਾਗਡੋਰ ਸੰਭਾਲਣਗੇ। ਟੀਨੂੰ ਜੀ ਸੁਣੀ ਚੱਲੋ। ਪੰਜਾਂ ਮਿੰਟਾਂ ਵਿੱਚ ਹੀ ਵਾਈਂਡ ਅੱਪ ਕਰ ਦੇਣਾ ਹੈ। (ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਟੀਨੂੰ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਸ਼੍ਰੀ ਸਭਾਪਤੀ:** ਟੀਨੂੰ ਜੀ, ਡਿਸਟਰਬ ਨਾ ਕਰੋ, ਪਲੀਜ਼।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ:** ਮਾਨਯੋਗ ਚੇਅਰਮੈਨ ਸਾਹਿਬ ਜਿਵੇਂ-ਜਿਵੇਂ ਪੰਜਾਬ ਦੇ ਵਿੱਚ ਨਗਰ ਕੌਂਸਲ ਚੋਣਾਂ ਦੇ ਨਤੀਜੇ ਸਾਹਮਣੇ ਆਉਣੇ ਸ਼ੁਰੂ ਹੋ ਗਏ ਉਵੇਂ-ਉਵੇਂ ਪੰਜਾਬ ਦੇ ਸਾਡੇ ਸਤਿਕਾਰਯੋਗ ਲੀਡਰ ਸਾਹਿਬਾਨਾਂ ਦੇ ਆਪੋਜ਼ੀਸ਼ਨ ਦੇ ਵਿੱਚੋਂ ਬਿਆਨ ਵੀ ਆਉਣੇ ਸ਼ੁਰੂ ਹੋ ਗਏ। ਮੇਰੇ ਵੱਡੇ ਭਰਾ ਔਰ ਵਿਧਾਨ ਸਭਾ ਹਲਕਾ ਮਜੀਠਾ ਤੋਂ ਸ਼੍ਰੋਮਣੀ ਅਕਾਲੀ ਦਲ ਦੇ ਮੌਜੂਦਾ ਵਿਧਾਇਕ ਸਰਦਾਰ ਬਿਕਰਮਜੀਤ ਸਿੰਘ ਮਜੀਠੀਆ ਸਾਹਿਬ, ਉਨ੍ਹਾਂ ਦਾ ਬਿਆਨ ਆਇਆ ਕਿ ਪੰਜਾਬ ਵਿੱਚ ਇਨ੍ਹਾਂ ਚੋਣਾਂ ਦੇ ਵਿੱਚ ਬਹੁਤ ਵੱਡੇ ਪੱਧਰ ਤੇ ਧੱਕੇਸ਼ਾਹੀ ਹੋਈ। ਮੈਂ ਸਹਿਮਤ ਹਾਂ ਇਨ੍ਹਾਂ ਦੇ ਬਿਆਨ ਦੇ ਨਾਲ ਕਿ ਧੱਕੇਸ਼ਾਹੀ ਹੋਈ ਹੈ। ਪਰ ਮੈਂ ਸਪੱਸ਼ਟ ਕਰਨਾ ਚਾਹੁੰਦਾ ਹਾਂ ਬਿਕਰਮ ਸਿੰਘ ਮਜੀਠੀਆ ਔਰ ਅਕਾਲੀ ਦਲ ਦੀ ਸਮੁੱਚੀ ਲੀਡਰਸ਼ਿਪ ਨੂੰ ਕਿ ਇਹ ਜਿਹੜੀ ਧੱਕੇਸ਼ਾਹੀ ਹੋਈ ਹੈ ਇਹ ਕਾਂਗਰਸ ਪਾਰਟੀ ਨੇ ਤੁਹਾਡੇ ਨਾਲ ਨਹੀਂ ਕੀਤੀ। ਇਹ ਧੱਕੇਸ਼ਾਹੀ ਤੁਹਾਡੇ ਨਾਲ ਪੰਜਾਬ ਦੇ ਲੋਕਾਂ ਨੇ ਕੀਤੀ ਹੈ। ਔਰ ਕਿਉਂ ਕੀਤੀ ਹੈ, ਚੇਅਰਮੈਨ ਸਾਹਿਬ ਉਸ ਦਾ

ਕਾਰਨ ਹੈ। ਜੋ ਧੱਕੇਸ਼ਾਹੀ 10 ਸਾਲ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਨਾਲ ਕੀਤੀ। ਚੇਅਰਮੈਨ ਸਾਹਿਬ ਅੱਜ ਉਸ ਧੱਕੇਸ਼ਾਹੀ ਦਾ ਮੂੰਹ ਤੋੜਵਾਂ ਜਵਾਬ ਇਨ੍ਹਾਂ ਨੂੰ ਇਕੱਤੀ ਦੀ ਇਕਵੰਜਾ ਪਾ ਕੇ ਮੋੜ ਕੇ ਦਿੱਤਾ ਹੈ। ਔਰ ਅੱਜ ਇਹ ਮੂੰਹ ਤੋੜਵਾਂ ਜਵਾਬ ਪੰਜਾਬ ਦੇ ਲੋਕਾਂ ਨੇ ਪਹਿਲੀ ਵਾਰ ਨਹੀਂ ਦਿੱਤਾ। ਇਹ ਜਿਹੜੀ ਧੱਕੇਸ਼ਾਹੀ ਇਨ੍ਹਾਂ ਨੇ ਪੰਜਾਬ ਦੇ ਲੋਕਾਂ ਦੇ ਨਾਲ ਕੀਤੀ ਉਸ ਦਾ ਮੂੰਹ ਤੋੜਵਾਂ ਜਵਾਬ ਇਨ੍ਹਾਂ ਨੂੰ ਪੰਜਾਬ ਦੇ ਲੋਕਾਂ ਨੇ 2017 ਦੇ ਵਿੱਚ ਵੀ ਦਿੱਤਾ। 2019 ਦੀ ਚੋਣ, ਪਾਰਲੀਮੈਂਟ ਦਾ ਚੁਣਾਵ ਆਇਆ। ਔਰ ਉਸ ਵੇਲੇ ਵੀ ਪੰਜਾਬ ਦੇ ਲੋਕਾਂ ਨੇ ਇਨ੍ਹਾਂ ਦੀ ਧੱਕੇਸ਼ਾਹੀ ਦਾ ਮੂੰਹ ਤੋੜਵਾਂ ਜਵਾਬ ਦਿੱਤਾ। ਔਰ ਫਿਰ 2021 ਦਾ ਨਗਰ ਕੌਂਸਲ ਦਾ ਚੁਣਾਵ ਆਇਆ। ਔਰ ਇੱਕ ਵਾਰ ਫਿਰ ਮੂੰਹ ਤੋੜਵਾਂ ਜਵਾਬ ਪੰਜਾਬ ਦੇ ਲੋਕਾਂ ਨੇ ਸ਼੍ਰੋਮਣੀ ਅਕਾਲੀ ਦਲ ਨੂੰ ਦਿੱਤਾ। ਔਰ ਚੇਅਰਮੈਨ ਸਾਹਿਬ ਮੇਰੀ ਇਹ ਗੱਲ ਇੱਥੇ ਨੋਟ ਕਰ ਲਵੋ, 2022 ਦੀ ਚੋਣ ਆਉਣ ਦਿਓ ਔਰ ਜੇ ਸ਼੍ਰੋਮਣੀ ਅਕਾਲੀ ਦਲ ਦੇ ਲੀਡਰਾਂ ਨੂੰ ਪੰਜਾਬ ਦੇ ਲੋਕਾਂ ਨੇ ਖੁੱਡਾਂ ਵਿੱਚ ਨਾ ਵਾੜ ਦਿੱਤਾ ਤਾਂ ਮੇਰਾ ਨਾਂ ਵਟਾ ਦਿਓ, ਚੇਅਰਮੈਨ ਸਾਹਿਬ। ਅੱਜ ਪੰਜਾਬ ਦੇ ਲੋਕ ਜਿਨ੍ਹਾਂ ਦੇ ਨਾਲ ਧੱਕੇਸ਼ਾਹੀ ਕੀਤੀ ਹੈ ਅੱਜ ਉਹ ਇਨ੍ਹਾਂ ਨਾਲ ਹਿਸਾਬ ਕਿਤਾਬ ਕਰਨ ਵਾਸਤੇ ਆਪਣਾ ਲੱਕ ਬੰਨ੍ਹੀ ਬੈਠੇ ਹਨ। ਸਪੀਕਰ ਸਾਹਿਬ ਇੰਨਾ ਹੀ ਬੱਸ ਨਹੀਂ, ਉਹ ਪਿਆਰਾ ਪੰਜਾਬ ਜਿਸ ਨੂੰ ਲਗਾਤਾਰ 10 ਸਾਲ ਸ਼੍ਰੋਮਣੀ ਅਕਾਲੀ ਦਲ ਦੇ ਰਾਜ ਭਾਗ ਨੇ ਕੁਰਾਹੇ ਪਾਈ ਰੱਖਿਆ। ਅੱਜ ਕੈਪਟਨ ਅਮਰਿੰਦਰ ਸਿੰਘ ਜੀ ਨੇ ਉਸ ਪੰਜਾਬ ਨੂੰ ਮੁੜ ਦੁਬਾਰਾ ਤਰੱਕੀ, ਵਿਕਾਸ ਤੇ ਖੁਸ਼ਹਾਲੀ ਦੀਆਂ ਲੀਹਾਂ ਤੇ ਪਾਇਆ ਹੈ। ਚੇਅਰਮੈਨ ਸਾਹਿਬ, ਜਦੋਂ ਪੰਜਾਬ ਦੇ ਕੋਨੇ ਕੋਨੇ ਵਿੱਚ ਝਾਤੀ ਮਾਰਦੇ ਸੀ ਤਾਂ ਹਰ ਪਾਸੇ ਭ੍ਰਿਸ਼ਟਾਚਾਰ, ਗਰੀਬੀ, ਭੁੱਖਮਰੀ, ਗਰੀਬੀ, ਬੇਰੁਜ਼ਗਾਰੀ ਅਤੇ ਕਤਲੇਆਮ ਦੀਆਂ ਵਾਰਦਾਤਾਂ ਦਾ ਸਮੁੰਦਰ ਠਾਠਾਂ ਮਾਰ ਰਿਹਾ ਸੀ। ਉਸ ਵੇਲੇ ਇੱਕ ਦਿਨ ਵੀ ਖਾਲੀ ਐਸਾ ਨਹੀਂ ਬੀਤਦਾ ਸੀ ਜਿਸ ਦਿਨ ** ** ਪੰਜਾਬ ਦੀ ਧਰਤੀ ਤੇ ਨਹੀਂ ਨੱਚਿਆ ਜਾਂਦਾ ਸੀ। ਹੋਰ ਤਾਂ ਹੋਰ ਸਾਡੇ ਗੁਰੂ ਸਾਹਿਬ ਨੂੰ ਵੀ ਨਹੀਂ ਬਖਸ਼ਿਆ ਗਿਆ ਸੀ। ਚੇਅਰਮੈਨ ਸਾਹਿਬ, ਗੁਰੂ ਸਾਹਿਬ ਦੀ ਪੱਗ ਨੂੰ ਹੱਥ ਪਾਇਆ, ਅੰਗ ਕੱਟ-ਕੱਟ ਕੇ ਬੇ-ਅਦਬੀ ਕਰਕੇ ਪੰਜਾਬ ਦੀਆਂ ਗਲੀਆਂ ਬਾਜ਼ਾਰਾਂ ਦੇ ਵਿੱਚ ਖਿਲਾਰ ਦਿੱਤੇ ਗਏ ਸੀ। ਕਹਿਰ ਬਰਸ ਰਿਹਾ ਸੀ, ਪੰਜਾਬ ਦੀ ਧਰਤੀ ਦੇ ਉੱਤੇ। ਔਰ ਉਸ ਸਮੇਂ ਕਿਸੇ ਸ਼ਾਇਰ ਨੇ ਜਿਨ੍ਹਾਂ ਦੇ ਬੋਲ ਕੰਨਾਂ ਵਿੱਚ ਗੂੰਜਦੇ ਹਨ। ਉਨ੍ਹਾਂ ਦੇ ਬੋਲ ਹਨ

ਪੀਰ ਪਰਬਤ ਸੀ ਅਬ ਪਿਘਲਨੀ ਚਾਹੀਏ,

ਅਬ ਹਿਮਾਲਿਆ ਸੇ ਕੋਈ ਗੰਗਾ ਨਿਕਲਨੀ ਚਾਹੀਏ,

ਮੇਰੇ ਦਿਲ ਮੇਂ ਨਾ ਸਹੀ ਤੇਰੇ ਦਿਲ ਮੇਂ ਹੀ ਸਹੀ,

ਲੇਕਿਨ ਹੋ ਜਹਾਂ ਭੀ ਆਗ ਜਲਨੀ ਚਾਹੀਏ।

ਔਰ ਚੇਅਰਮੈਨ ਸਾਹਿਬ 2017 ਦੀ ਚੋਣ ਵਿੱਚ ਲੋਕਾਂ ਦੇ ਸੀਨੇ ਦੇ ਵਿੱਚ ਇਹ ਅੱਗ ਭਾਂਬੜ ਬਣ ਕੇ ਮੱਚ ਰਹੀ ਸੀ। ਔਰ ਇਸ 2017 ਦੀ ਚੋਣ ਨੇ ਅਕਾਲੀ ਭਾਜਪਾ ਦੇ ਜਮਘਟੇ ਨੂੰ ਸਾਫ ਕਰਕੇ ਰੱਖ ਦਿੱਤਾ ਸੀ। ਅੱਜ ਨਗਰ ਕੌਂਸਲ ਦੀਆਂ ਚੋਣਾਂ ਦੇ ਵਿੱਚ ਜੋ ਨਤੀਜੇ ਨਿਕਲ ਕੇ ਸਾਹਮਣੇ ਆਏ ਹਨ, ਉਹ ਇਸ ਗੱਲ ਨੂੰ ਸਾਬਤ ਕਰਦੇ ਹਨ ਕਿ ਅੱਜ ਵੀ ਲੋਕਾਂ ਦੇ ਦਿਲਾਂ ਦੇ ਵਿੱਚ ਉਹ ਅੱਗ ਧੁਖ ਰਹੀ ਹੈ (ਥੰਪਿੰਗ) ਔਰ 2022 ਦੀਆਂ ਚੋਣਾਂ ਦੇ ਵਿੱਚ ਸ਼੍ਰੋਮਣੀ ਅਕਾਲੀ ਦਲ ਔਰ ਭਾਜਪਾ ਦਾ ਮੁਕੰਮਲ ਸਫਾਇਆ ਹੋਣਾ ਲਾਜ਼ਮੀ ਹੈ। ਇਸ ਤੋਂ ਬਾਅਦ ਚੇਅਰਮੈਨ ਸਾਹਿਬ ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਗਵਰਨਰ ਐਡਰੈਸ ਤੇ ਆਉਣਾ ਚਾਹੁੰਦਾ ਹਾਂ। ਇਨ੍ਹਾਂ ਦੀ (ਸ਼੍ਰੋਮਣੀ ਅਕਾਲੀ ਦਲ ਬੈਂਚਿਜ਼ ਵੱਲ ਇਸ਼ਾਰਾ) ਸਰਕਾਰ ਨਹੀਂ ਆਉਣੀ। (ਵਿਘਨ)

**ਸ਼੍ਰੀ ਸਭਾਪਤੀ**: ਡੈਨੀ ਜੀ, ਪਲੀਜ਼। ਡੈਨੀ ਜੀ, ਕੰਟੀਨਿਊ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ:** ਚੇਅਰਮੈਨ ਸਾਹਿਬ, ਇੱਥੇ ਸਭ ਨੇ ਗਵਰਨਰ ਐਡਰੈੱਸ ਦੀ ਗੱਲ ਕੀਤੀ ਹੈ। ਗਵਰਨਰ ਸਾਹਿਬ ਦੇ ਐਡਰੈੱਸ ਦੇ ਉੱਤੇ ਬਹੁਤ ਸਾਰੇ ਸਾਥੀਆਂ ਨੇ ਬਹੁਤ ਮਹੱਤਵਪੂਰਨ ਮੁੱਦਿਆਂ ਦੇ ਉਪਰ ਵਿਚਾਰ-ਚਰਚਾ ਕੀਤੀ ਹੈ ਪਰ ਸਭ ਤੋਂ ਅਹਿਮ ਜੋ ਮੈਂ ਜ਼ਰੂਰੀ ਸਮਝਦਾ ਹਾਂ ਕਿ ਜਦੋਂ ਕਰੋਨਾ ਮਹਾਂਮਾਰੀ ਨੇ ਪੂਰੇ ਸੰਸਾਰ ਦੇ ਅੰਦਰ ਆਪਣੇ ਪੈਰ ਪਸਾਰੇ ਤਾਂ ਪੂਰੇ ਵਿਸ਼ਵ ਦੇ ਅੰਦਰ ਇੱਕ ਬਹੁਤ ਵੱਡਾ ਸੰਕਟ ਖੜ੍ਹਾ ਹੋ ਚੁੱਕਿਆ ਸੀ। ਚੇਅਰਮੈਨ ਸਾਹਿਬ, ਉਸ ਸਮੇਂ ਭਾਰਤ ਮੁਕੰਮਲ ਰੂਪ ਦੇ ਵਿੱਚ ਬੰਦ ਹੋ ਚੁੱਕਿਆ ਸੀ। ਤਮਾਮ ਕਾਰੋਬਾਰ ਅਤੇ ਅਦਾਰੇ ਠੱਪ ਹੋ ਚੁੱਕੇ ਸਨ। ਵਪਾਰ ਤਬਾਹ ਹੋ ਚੁੱਕੇ ਸਨ ਲੇਕਿਨ ਕੈਪਟਨ ਅਮਰਿੰਦਰ ਸਿੰਘ ਜੀ ਨੇ ਜਿਸ ਲਿਆਕਤ ਔਰ ਕਾਬਲੀਅਤ ਦੇ ਨਾਲ ਸੂਬੇ ਨੂੰ ਸੰਭਾਲਿਆ, ਉਹ ਕਾਬਲੇ-ਤਾਰੀਫ ਹੈ, ਉਹ ਪ੍ਰਸ਼ੰਸਾ ਦੇ ਯੋਗ ਹੈ, ਉਹ ਸ਼ਲਾਘਾ ਦੇ ਯੋਗ ਹੈ। ਚੇਅਰਮੈਨ ਸਾਹਿਬ, ਮੈਨੂੰ ਯਾਦ ਹੈ ਕਿ ਪੰਜਾਬ ਦੇ ਵਿੱਚ ਕਰਫਿਊ ਲੱਗ ਚੁੱਕਿਆ ਸੀ ਔਰ ਜੋ ਭਿਆਨਕ ਮੰਜ਼ਰ ਸੀ, ਉਹ ਅੱਜ ਵੀ ਅੱਖਾਂ ਦੇ ਸਾਹਮਣੇ ਨਜ਼ਰ ਆਉਂਦਾ ਹੈ। ਗਰੀਬ ਪਰਿਵਾਰਾਂ ਕੋਲ ਰਾਸ਼ਨ ਖਤਮ ਹੋ ਚੁੱਕਿਆ ਸੀ, ਦਵਾਈਆਂ ਖਤਮ ਹੋ ਚੁੱਕੀਆਂ ਸਨ ਔਰ ਜਿਹੜੀ ਲੋੜੀਂਦੀਆਂ ਵਸਤਾਂ ਔਰ ਚੀਜ਼ਾਂ ਸਨ, ਉਹ ਵੀ ਖ਼ਤਮ ਹੋ ਚੁੱਕੀਆਂ ਸਨ। ਪਰ ਜਿਸ ਤਰੀਕੇ ਦੇ ਨਾਲ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਉਨ੍ਹਾਂ ਲੋਕਾਂ ਦੇ ਘਰਾਂ ਵਿੱਚ ਰਾਸ਼ਨ ਪਹੁੰਚਾਇਆ, ਦਵਾਈਆਂ ਉਪਲਬਧ ਕਰਵਾਈਆਂ ਅਤੇ ਮਾਸਕ ਕਿੱਟਾਂ ਲੋਕਾਂ ਤੱਕ ਪਹੁੰਚਾਈਆਂ, ਉਹ ਵਾਕਿਆ ਹੀ ਅੱਜ ਪ੍ਰਸ਼ੰਸਾ ਦੇ ਯੋਗ ਹੈ। ਸਪੀਕਰ ਸਾਹਿਬ, ਇੱਥੇ ਹੀ ਬਸ ਨਹੀਂ, ਜਦੋਂ ਕਰਫਿਊ ਲੱਗਿਆ, lockdown ਹੋਇਆ ਤਾਂ ਉਸ ਸਮੇਂ ਜਿਹੜੇ ਗਰੀਬ ਲੋਕ ਸਨ, ਉਨ੍ਹਾਂ ਦੇ ਕੋਲ ਪੈਸਾ ਵੀ ਖ਼ਤਮ ਹੋ ਚੁੱਕਿਆ ਸੀ ਪਰ ਕੈਪਟਨ ਅਮਰਿੰਦਰ ਸਿੰਘ ਨੇ ਫਰਾਖਦਿਲੀ ਦਿਖਾਉਂਦੇ ਹੋਏ ਆਪਣਾ ਆਰਥਿਕਤਾ ਵਾਲਾ ਹੱਥ ਅੱਗੇ ਵਧਾਇਆ ਅਤੇ ਲੋਕਾਂ ਦੀ ਮਦਦ ਕੀਤੀ ਔਰ ਅੱਜ ਇਹ ਪੰਜਾਬ ਸਰਕਾਰ ਦੇ ਅੰਕੜੇ

ਬੋਲਦੇ ਹਨ। 25 ਲੱਖ ਜਿਹੜੇ ਬੇਰੁਜ਼ਗਾਰ ਸਨ, 25 ਲੱਖ ਜਿਹੜੇ ਬਜ਼ੁਰਗ ਸਨ, ਅੰਗਹੀਣ ਜਾਂ ਵਿਧਵਾਵਾਂ ਦੀਆਂ ਜਿਹੜੀਆਂ ਪੈਨਸ਼ਨਾਂ ਸਨ, 4-4 ਮਹੀਨੇ ਦੀਆਂ ਐਡਵਾਂਸ ਪੈਨਸ਼ਨਾਂ ਦਿੱਤੀਆਂ ਅਤੇ 668 ਕਰੋੜ ਰੁਪਏ ਲੋਕਾਂ ਦੇ ਦਰਮਿਆਨ ਉਸ ਵੇਲੇ ਵੰਡਿਆ ਗਿਆ ਸੀ। ਜਿੱਥੇ ਆਰਥਿਕ ਤੌਰ ਤੇ ਲੋਕਾਂ ਦੀ ਮਦਦ ਕੀਤੀ ਗਈ ਉੱਥੇ ਪੰਜ ਲੱਖ ਪ੍ਰਵਾਸੀ ਮਜ਼ਦੂਰ ਜਿਹੜੇ ਪੰਜਾਬ ਦੇ ਵਿੱਚ ਫਸ ਚੁੱਕੇ ਸਨ, ਜਿਨ੍ਹਾਂ ਲਈ ਆਪਣੇ ਘਰਾਂ ਨੂੰ ਵਾਪਸੀ ਕਰਨਾ ਇੱਕ ਬਹੁਤ ਵੱਡੀ ਬੁਝਾਰਤ ਬਣ ਗਈ ਸੀ, ਉਨ੍ਹਾਂ ਵੱਲ ਕੈਪਟਨ ਅਮਰਿੰਦਰ ਸਿੰਘ ਜੀ ਨੇ ਇਨਸਾਨੀਅਤ ਦਾ ਹੱਥ ਵਧਾਇਆ (ਥੰਪਿੰਗ)। 35 ਕਰੋੜ ਰੁਪਿਆ ਖਰਚ ਕੇ ਪੌਣੇ ਚਾਰ ਸੌ ਟਰੇਨਾਂ ਬੁੱਕ ਕਰਵਾ ਕੇ ਕੈਪਟਨ ਅਮਰਿੰਦਰ ਸਿੰਘ ਜੀ ਨੇ ਉਨ੍ਹਾਂ ਗਰੀਬ ਪ੍ਰਵਾਸੀ ਮਜ਼ਦੂਰਾਂ ਨੂੰ ਸੁਰੱਖਿਅਤ ਉਨ੍ਹਾਂ ਦੇ ਘਰਾਂ ਤੱਕ ਪਹੁੰਚਾਇਆ। ਸ਼ਾਇਦ ਹੁਣ ਆਪੋਜੀਸ਼ਨ ਨੂੰ ਸਮਝ ਆ ਗਈ ਹੈ ਕਿ ਕਿਉਂ 2017 ਦੇ ਵਿੱਚ ਲੋਕ ਕਹਿੰਦੇ ਸਨ ਕਿ "ਚਾਹੁੰਦਾ ਹੈ ਪੰਜਾਬ ਕੈਪਟਨ ਦੀ ਸਰਕਾਰ"।

**ਸ਼੍ਰੀ ਸਭਾਪਤੀ:** ਡੈਨੀ ਜੀ, ਪਲੀਜ਼ ਵਾਈਂਡ ਅੱਪ ਕਰ ਦਿਓ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ**: ਚੇਅਰਮੈਨ ਸਾਹਿਬ, ਦੋ ਮਿੰਟ ਦਿਓ, ਵਾਈਂਡ ਅੱਪ ਹੀ ਕਰਨ ਲੱਗਾ ਹਾਂ। ਚੇਅਰਮੈਨ ਸਾਹਿਬ, ਪੰਜ ਲੱਖ ਪ੍ਰਵਾਸੀ ਮਜ਼ਦੂਰ ਹੀ ਨਹੀਂ, ਚਾਰ ਹਜ਼ਾਰ ਸ਼ਰਧਾਲੂ ਜਿਹੜੇ ਨੰਦੇੜ ਸਾਹਿਬ ਦੀ ਧਰਤੀ ਤੇ ਫਸ ਚੁੱਕੇ ਸਨ ਔਰ ਜਿਨ੍ਹਾਂ ਦੇ ਪਰਿਵਾਰਕ ਮੈਂਬਰਾਂ ਦੇ ਵਿੱਚ ਉਨ੍ਹਾਂ ਦੀ ਘਰ ਵਾਪਸੀ ਨੂੰ ਲੈ ਕੇ ਬਹੁਤ ਵੱਡੀ ਚਿੰਤਾ ਸੀ, ਉਨ੍ਹਾਂ ਨੂੰ ਸੁਰੱਖਿਅਤ ਉਨ੍ਹਾਂ ਨੂੰ ਸੁਰੱਖਿਅਤ ਉਨ੍ਹਾਂ ਦੇ ਘਰਾਂ ਤੱਕ ਪਹੁੰਚਾਇਆ। ਜਿਹੜੇ ਦੋ ਹਜ਼ਾਰ ਵਿਦਿਆਰਥੀ ਸਨ, ਉਹ ਕੋਟਾ(ਰਾਜਸਥਾਨ) ਅਤੇ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿੱਚ ਫਸ ਚੁੱਕੇ ਸਨ, ਉਨ੍ਹਾਂ ਦੇ ਮਾਂ ਬਾਪ ਨੂੰ ਉਨ੍ਹਾਂ ਦੀ ਘਰ ਵਾਪਸੀ ਨੂੰ ਲੈ ਕੇ ਚਿੰਤਾ ਸੀ। ਉਨ੍ਹਾਂ ਬੱਚਿਆਂ ਨੂੰ ਸੁਰੱਖਿਅਤ ਉਨ੍ਹਾਂ ਦੇ ਘਰਾਂ ਤੱਕ, ਉਨ੍ਹਾਂ ਦੇ ਮਾਂ ਬਾਪ ਕੋਲ ਪਹੁੰਚਾਇਆ। ਚੇਅਰਮੈਨ ਸਾਹਿਬ, ਇੱਥੇ ਹੀ ਬਸ ਨਹੀਂ, ਜਦੋਂ ਕਰੋਨਾ ਦੀ ਮਹਾਂਮਾਰੀ ਨੇ ਹਿੰਦੁਸਤਾਨ ਦੇ ਵਿੱਚ ਪੈਰ ਪਸਾਰੇ ਤਾਂ ਉਸ ਸਮੇਂ ਪੰਜਾਬ ਕੋਵਿਡ ਦੀ ਟੈਸਟਿੰਗ ਲਈ ਸਮਰੱਥ ਨਹੀਂ ਸੀ। ਜਿਹੜੇ ਨਮੂਨੇ ਔਰ ਸੈਂਪਲ ਸਨ, ਉਹ National Institute of Virology, Pune ਦੇ ਵਿੱਚ ਭੇਜੇ ਜਾਂਦੇ ਸਨ।

**ਸ਼੍ਰੀ ਸਭਾਪਤੀ:** ਡੈਨੀ ਜੀ, ਵਾਈਂਡ ਅੱਪ ਕਰ ਦਿਓ ਪਲੀਜ਼ ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ :** ਚੇਅਰਮੈਨ ਸਾਹਿਬ, ਕੇਵਲ ਇੱਕ ਮਹੀਨੇ ਦੇ ਸਮੇਂ ਅੰਦਰ ਅੰਦਰ ਮੈਡੀਕਲ ਫਰੀਦਕੋਟ ਔਰ ਪਟਿਆਲਾ ਦੇ ਮੈਡੀਕਲ ਕਾਲਜ ਨੂੰ ਇਨ੍ਹਾਂ ਨੇ ਕੋਵਿਡ 19 ਦੀ ਟੈਸਟਿੰਗ ਲਈ ਸਮਰਥ ਬਣਾ ਦਿੱਤਾ ।

**ਸ਼੍ਰੀ ਸਭਾਪਤੀ:** ਡੈਨੀ ਜੀ, ਤੁਹਾਡਾ ਧੰਨਵਾਦ। ਪਲੀਜ਼, ਹੁਣ ਤੁਸੀਂ ਵਾਈਂਡ ਅੱਪ ਕਰ ਦਿਉ। ਚੀਮਾ ਸਾਹਿਬ ਨੇ ਬੋਲਣਾ ਹੈ। (ਵਿਘਨ)

**ਸ਼੍ਰੀ ਅਮਨ ਅਰੋੜਾ:** ਚੇਅਰਮੈਨ ਸਾਹਿਬ, ਸਰ, ਇੱਕ ਸਕਿੰਟ ਲਈ ਪੁਆਇੰਟ ਆਫ ਆਰਡਰ ਦੇ ਦਿਉ ਜੀ। (ਵਿਘਨ ਸਰ, ਅੱਧੇ ਸੈਕਿੰਡ ਦਾ ਪੁਆਇੰਟ ਆਫ ਆਰਡਰ ਹੈ ਜੀ।..

**ਸ਼੍ਰੀ ਸਭਾਪਤੀ:** ਮੈਂ ਚੀਮਾ ਸਾਹਿਬ ਨੂੰ ਟਾਈਮ ਦੇਣਾ ਹੈ। (ਵਿਘਨ)

**ਸ਼੍ਰੀ ਅਮਨ ਅਰੋੜਾ:** ਸਰ, ਅੱਧੇ ਸੈਕਿੰਡ ਦਾ ਪੁਆਇੰਟ ਆਫ ਆਰਡਰ ਹੈ ਜੀ। (ਵਿਘਨ)

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ:** ਚੇਅਰਮੈਨ ਸਾਹਿਬ, ਇਹ ਚਾਰ ਸਾਲ ਵਿੱਚ ਅੱਠ ਅੱਠ ਕਿਸਾਨਾਂ ਦੀਆਂ ਫਸਲਾਂ ਦੀ ਗੱਲ ਕਰਦੇ ਹਨ, ਅੱਠ ਅੱਠ ਫਸਲਾਂ ਜਿਹੜੀਆਂ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਨੇ ਚੁੱਕੀਆਂ, ਨਾ ਤਾਂ ਕਿਸਾਨ ਨੂੰ ਮੰਡੀਆਂ ਵਿਚ ਰੁਲਣ ਦਿੱਤਾ, ਨਾ ਕਿਸਾਨ ਦੀ ਪੁੱਤਾਂ ਵਾਂਗ ਪਾਲੀ ਫਸਲ ਮੰਡੀਆਂ ਵਿਚ ਰੁਲਣ ਦਿੱਤੀ । ਕਿਸਾਨ ਦੀ ਫਸਲ ਦਾ ਬਣਦਾ ਮੁੱਲ ਕਿਸਾਨ ਦੀ ਜੇਬ ਵਿਚ ਪਾ ਕੇ ਮੰਡੀਆਂ ਵਿਚੋਂ ਸਿਰ ਉਚਾ ਕਰਕੇ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਘਰਾਂ ਨੂੰ ਭੇਜਿਆ । ਉਸ ਵਿਚ ਕੀ ਲਿਖਿਆ ਹੈ...

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਤੁਸੀਂ ਕਿੰਨਾ ਟਾਈਮ ਲਵੋਗੇ?

**ਸਰਦਾਰ ਹਰਪਾਲ ਸਿੰਘ ਚੀਮਾ:** 15 ਮਿੰਟ ਦੇ ਦਿਉ ਜੀ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ:** ਚੇਅਰਮੈਨ ਸਾਹਿਬ, ਬੇਰੁਜ਼ਗਾਰੀ ਦੀ ਵੀ ਗੱਲ ਹੋਈ ਹੈ, ਅਨਇੰਪਲਾਇਮੈਂਟ ਦੀ ਵੀ ਗੱਲ ਹੋਈ ਹੈ। ਮੈਂ ਉਸ ਦੇ ਬਾਰੇ ਵੀ ਗੱਲ ਕਰਨੀ ਚਾਹੁੰਦਾ ਹਾਂ, ਅਨਇੰਪਲਾਇਮੈਂਟ ਬਾਰੇ ਗੱਲ ਕਰ ਰਹੇ ਸੀ । **ਦਾ 10 ਸਾਲ ਆਪਣੇ ਪਰਿਵਾਰ ਦੀ ਬੇਰੁਜ਼ਗਾਰੀ ਨੂੰ ਦੂਰ ਕਰਨ ਵਿੱਚ ਸਮਾਂ ਲੰਘ ਗਿਆ, ** ਪਰਿਵਾਰ ਦੇ ਵਿਚ ਝਾਤੀ ਮਾਰਦੇ ਸੀ ਤਾਂ ਇੱਕ ਵੀ ਪਰਿਵਾਰ ਦਾ ਮੈਂਬਰ, ** ਹੁਰਾਂ ਨੇ ਬੇਰੁਜ਼ਗਾਰ ਨਹੀਂ ਰਹਿਣ ਦਿੱਤਾ। ਆਪ ਮੁੱਖ ਮੰਤਰੀ ਸਨ ਤੇ ਸਪੁੱਤਰ ਨੂੰ ਉਪ ਮੁੱਖ ਮੰਤਰੀ ਲਗਾ ਦਿੱਤਾ, ਸਪੁੱਤਰ ਦਾ ਕਰੀਬੀ ਰਿਸ਼ਤੇਦਾਰ ਮਾਲ ਮੰਤਰੀ ਤੇ ** ਦਾ ਦਮਾਦ ਫੂਡ ਸਪਲਾਈ ਮੰਤਰੀ ਤੇ ਬੀਬੀ ਜੀ ਨੂੰ ਕੇਂਦਰ ਵਿਚ ਮੰਤਰੀ ਬਣਾ ਦਿੱਤਾ। ਇੱਕ ਵੀ ਪਰਿਵਾਰ ਦਾ ਮੈਂਬਰ ਬੇਰੁਜ਼ਗਾਰ ਨਹੀਂ ਰਹਿਣ ਦਿੱਤਾ।

---

** Expunged as ordered by the Chair.

**ਸ਼੍ਰੀ ਸਭਾਪਤੀ:** ਡੈਨੀ ਜੀ, ਵਾਈਂਡ ਅੱਪ ਕਰ ਦਿਉ, ਪਲੀਜ਼, ਚੀਮਾ ਸਾਹਿਬ ਨੇ ਬੋਲਣਾ ਹੈ।

**ਸਰਦਾਰ ਸੁਖਵਿੰਦਰ ਸਿੰਘ ਡੈਨੀ ਬੰਡਾਲਾ:** ਅੱਜ ਕੈਪਟਨ ਅਮਰਿੰਦਰ ਸਿੰਘ ਦੀ ਸਰਕਾਰ ਹੈ, 10 ਲੱਖ ਪੰਜਾਬ ਦੇ ਬੇਰੁਜ਼ਗਾਰਾ ਨੂੰ ਸੈਲਫ ਇੰਪਲਾਇਮੈਂਟ ਦਿੱਤੀ ਹੈ, 5,70,000 ਨੌਜਵਾਨਾਂ ਨੂੰ ਪ੍ਰਾਈਵੇਟ ਸੈਕਟਰ ਵਿੱਚ ਆਬਜਰਵ ਕੀਤਾ ਹੈ ਔਰ 60,000 ਪੰਜਾਬ ਦੇ ਨੌਜਵਾਨਾਂ ਨੂੰ ਸਰਕਾਰੀ ਨੌਕਰੀਆਂ ਦਿੱਤੀਆਂ ਗਈਆਂ ਹਨ। ਚੇਅਰਮੈਨ ਸਾਹਿਬ, ਇਹ ਅੰਕੜੇ ਬੋਲਦੇ ਹਨ।

**ਸ਼੍ਰੀ ਸਭਾਪਤੀ:** ਧੰਨਵਾਦ ਜੀ, ਡੈਨੀ ਜੀ ਧੰਨਵਾਦ । ਚੀਮਾ ਸਾਹਿਬ, ਤੁਸੀਂ ਉਠੋ।

**ਸ਼੍ਰੀ ਅਮਨ ਅਰੋੜਾ:** ਸਰ, ਅੱਧਾ ਸਕਿੰਟ ਲਈ ਪੁਆਇੰਟ ਆਫ ਆਰਡਰ ਦੇ ਦਿਉ। (ਵਿਘਨ) ਮੈਂ ਕਿੰਨੀ ਦੇਰ ਦਾ ਮੰਗ ਰਿਹਾ ਹਾਂ (ਵਿਘਨ)

**ਸ਼੍ਰੀ ਸਭਾਪਤੀ:** ** ਨਾਂ ਐਕਸਪੰਜ ਕਰ ਦਿਉ। (ਵਿਘਨ) ਚੀਮਾ ਸਾਹਿਬ ਨੇ ਬੋਲਣਾ ਹੈ। ਚਲੋ, ਤੁਸੀਂ ਪੁਆਇੰਟ ਆਫ ਆਰਡਰ ਉਤੇ ਬੋਲ ਲਵੋ।

**ਸ਼੍ਰੀ ਅਮਨ ਅਰੋੜਾ:** ਸਰ, ਮਿਹਰਬਾਨੀ । ਚੇਅਰਮੈਨ ਸਾਹਿਬ, ਤੁਸੀਂ ਸਾਡੇ ਵੱਲ ਧਿਆਨ ਦਿਉ। ਸਰ, ਤੁਸੀਂ ਸਾਡਾ ਹਾਜ਼ਮਾ ਦੇਖੋ ਕਿ ਅਸੀਂ ਦੋ ਦਿਨਾਂ ਦੇ *!* ਦੀਆਂ ਤਰੀਫਾਂ ਕਿਵੇਂ ਸ਼ਾਂਤੀਪੂਰਵਕ ਬੈਠ ਕੇ ਸੁਣ ਰਹੇ ਹਾਂ।ਸਰ, ਆਹ ਵੇਖ ਲਵੋ (ਰੂਲਿੰਗ ਬੈਂਚਿਜ਼ ਵੱਲ ਇਸ਼ਾਰਾ) ਇਨ੍ਹਾਂ ਦੇ ਕੰਨ ਸੁਣ ਕੇ ਅੱਕ ਤੇ ਥੱਕ ਗਏ, ਸਾਰਾ ਹਾਊਸ ਖਾਲੀ ਪਿਆ ਹੈ, ਇਨ੍ਹਾਂ ਨੂੰ ਪਤਾ ਹੈ ਕਿ ਸਰਾਸਰ ** ਬੋਲਿਆ ਜਾ ਰਿਹਾ ਹੈ।

## EXTENSION OF THE TIME OF THE SITTING OF THE HOUSE

**ਸ਼੍ਰੀ ਸਭਾਪਤੀ:** ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ ਸਦਨ ਦਾ ਸਮਾਂ 15 ਮਿੰਟ ਲਈ ਹੋਰ ਵਧਾ ਦਿੱਤਾ ਜਾਵੇ ਕਿਉਂਕਿ ਚੀਮਾ ਸਾਹਿਬ ਨੇ ਬੋਲਣਾ ਹੈ?

(**ਅਵਾਜ਼ਾਂ:** ਹਾਂ ਜੀ, ਹਾਂ ਜੀ।)

**ਸ਼੍ਰੀ ਸਭਾਪਤੀ:** ਸਦਨ ਦਾ ਸਮਾਂ 15 ਮਿੰਟਾਂ ਲਈ ਵਧਾਇਆ ਜਾਂਦਾ ਹੈ। ਹਾਂ ਜੀ, ਚੀਮਾ ਸਾਹਿਬ ਜੀ ਤੁਸੀਂ ਸ਼ੁਰੂ ਕਰੋ।

## MOTION OF THANKS AND DISCUSSION ON GOVERNOR'S ADDRESS
## (*Resumption)*

*!* Expuned as ordered by the Chair.

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਮਾਨਯੋਗ ਚੇਅਰਮੈਨ ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਜੇਕਰ ਆਪਾਂ ਸਾਲ 2017 ਤੋਂ ਲੈ ਕੇ ਗੱਲ ਕਰੀਏ, 2017 ਤੋਂ ਲੈ ਕੇ ਪੰਜਵਾਂ ਸਾਲ ਸਟਾਰਟ ਹੋ ਚੁੱਕਿਆ ਹੈ, ਚਾਰ ਸਾਲ ਪੰਜਾਬ ਸਰਕਾਰ ਦੇ, ਕੈਪਟਨ ਸਾਹਿਬ ਦੀ ਸਰਕਾਰ ਦੇ ਲੰਘ ਚੁੱਕੇ ਹਨ । ਉਸ ਸਮੇਂ ਇਹ ਨਾਅਰਾ ਦਿੱਤਾ ਗਿਆ ਸੀ ਨਵਾਂ ਨਰੋਆ ਪੰਜਾਬ, ਨਵੇਂ ਨਰੋਏ ਪੰਜਾਬ ਦੇ ਲਈ ਕੈਪਟਨ ਦੇ 9 ਨੁਕਤੇ। ਨਵੇਂ ਨਰੋਏ ਪੰਜਾਬ ਦੇ ਲਈ ਕੈਪਟਨ ਦੇ 9 ਨੁਕਤੇ..

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਸੌਰੀ, ਇੱਕ ਮਿੰਟ ਜੀ, ਸਰਦਾਰ ਪਰਮਿੰਦਰ ਸਿੰਘ ਢੀਂਡਸਾ ਜੀ ਖੜ੍ਹੇ ਹਨ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ:** ਚੇਅਰਮੈਨ ਸਾਹਿਬ, ਕੀ ਅੱਜ ਗਵਰਨਰ ਐਡਰੈਸ ਕਨਕਲੂਡ ਹੋਣਾ ਹੈ?

**ਸ਼੍ਰੀ ਸਭਾਪਤੀ:** ਨਹੀਂ ਜੀ, ਅੱਜ ਚੀਮਾ ਸਾਹਿਬ ਨੇ ਲਾਸਟ ਉਤੇ ਬੋਲਣਾ ਹੈ।

**ਸਰਦਾਰ ਪਰਮਿੰਦਰ ਸਿੰਘ ਢੀਂਡਸਾ :** ਨਹੀਂ ਜੀ, ਜਿਸ ਦਿਨ ਲੀਡਰ ਆਫ ਦੀ ਆਪੋਜ਼ੀਸ਼ਨ ਬੋਲਦਾ ਹੈ ਉਸੇ ਦਿਨ ਲੀਡਰ ਆਫ ਦਿ ਹਾਊਸ ਬੋਲਦੇ ਹਨ?

**ਸ਼੍ਰੀ ਸਭਾਪਤੀ :** ਨਹੀਂ ਜੀ, ਸੀ.ਐਮ.ਸਾਹਿਬ ਨੇ ਸ਼ੁੱਕਰਵਾਰ ਨੂੰ ਬੋਲਣਾ ਹੈ। ਚੀਮਾ ਸਾਹਿਬ, ਪਲੀਜ਼ ਤੁਸੀਂ ਕਾਂਟੀਨਿਊ ਕਰੋ।

**ਸਰਦਾਰ ਹਰਪਾਲ ਸਿੰਘ ਚੀਮਾ :** ਨਵਾਂ ਨਰੋਆ ਪੰਜਾਬ ਲਈ ਕੈਪਟਨ ਦੇ 9 ਨੁਕਤੇ ਦਾ ਨਾਅਰਾ ਦਿੱਤਾ ਗਿਆ ਸੀ। ਚੇਅਰਮੈਨ ਸਾਹਿਬ, ਮੈਂ ਇਨ੍ਹਾਂ 9 ਨੁਕਤਿਆਂ ਦੇ ਉਤੇ ਗੱਲ ਕਰਨੀ ਚਾਹਾਂਗਾ ਪਰ ਦੂਜਾ ਨੁਕਤਾ, ਮੈਂ ਜ਼ਿਆਦਾ ਨੁਕਤਿਆਂ ਉਤੇ ਗੱਲ ਨਹੀਂ ਕਰਾਂਗਾ, ਸਿਰਫ ਪੰਜ ਨੁਕਤਿਆਂ ਦੇ ਉਤੇ ਹੀ ਗੱਲ ਕਰਾਂਗਾ। ਡਰੱਗ ਦੀ ਸਪਲਾਈ, ਡਿਸਟ੍ਰੀਬਿਊਸ਼ਨ, ਕੰਜੰਪਸ਼ਨ 4 ਹਫਤੇ, 4 ਹਫਤਿਆਂ ਵਿੱਚ ਖਤਮ। ਇਹ ਡਾਕੂਮੈਂਟ ਮੇਰਾ ਬਣਾਇਆ ਹੋਇਆ ਨਹੀਂ ਹੈ, ਇਹ ਜਿਹੜਾ ਡਾਕੂਮੈਂਟ ਕਾਂਗਰਸ ਪਾਰਟੀ ਦਾ ਬਣਾਇਆ ਹੋਇਆ ਹੈ, ਮੈਂ ਇਸ ਨੂੰ ਲੈ ਕੇ ਆਇਆ ਹਾਂ। ਸਰ, ਇਹ ਚੋਣ ਮੈਨੀਫੈਸਟੋ ਹੈ, ਇਸ ਵਿੱਚ ਲਿਖਿਆ ਸੀ ਕਿ ਡਰੱਗ ਦੀ ਸਪਲਾਈ ਚਾਰ ਹਫਤਿਆਂ ਵਿਚ ਖਤਮ ਲਿਖਿਆ ਹੈ, ਜਿਹੜਾ ਕਲੇਮ ਕੈਪਟਨ ਸਾਹਿਬ ਜਾਂ ਉਨ੍ਹਾਂ ਦੇ ਕੁਲੀਗ ਕਰਦੇ ਹਨ ਕਿ ਲੱਕ ਤੋੜਨ ਦੀ ਗੱਲ ਹੈ, ਇਹ ਲੱਕ ਤੋੜਨ ਦੀ ਗੱਲ ਨਹੀਂ ਹੈ, ਇਸ ਵਿੱਚ ਬੜਾ ਸਪੱਸ਼ਟ ਲਿਖਿਆ ਹੋਇਆ ਹੈ ਕਿ 4 ਹਫਤਿਆਂ ਵਿੱਚ ਖਤਮ ਕਰ ਦਿਆਂਗੇ ਪਜ ਅੱਜ ਉਸੇ ਤਰ੍ਹਾਂ, ਉਸੇ ਪ੍ਰਕਾਰ ਜਿਵੇਂ ਸਾਡੇ ਖੱਬੇ ਪਾਸੇ ਸਾਡੇ ਨੌਜਵਾਨ ਸਾਥੀ ਬੈਠੇ ਹਨ (ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰਾਂ ਵੱਲ ਇਸ਼ਾਰਾ) ਜਿਨ੍ਹਾਂ ਨੇ 10 ਸਾਲ ਪੰਜਾਬ ਵਿੱਚ ਡਰੱਗ ਮਾਫੀਆ ਚਲਾਇਆ, ਜਿਨ੍ਹਾਂ ਨੇ 10 ਸਾਲ ਲਈ ਪੰਜਾਬ

ਵਿੱਚ ਸ਼ਰਾਬ ਮਾਫੀਆ ਚਲਾਇਆ, ਪੰਜਾਬ ਵਿੱਚ ਲੋਕਾਂ ਨੂੰ ਬੁਰੀ ਤਰ੍ਹਾਂ ਲੁੱਟਿਆ, ਅੱਜ ਉਸੇ ਤਰੀਕੇ, ਉਸੇ ਤੌਰ ਤਰੀਕੇ ਨਾਲ ਜਿਹੜਾ ਹੈ ਉਹ ਪੰਜਾਬ ਵਿੱਚ ਨਸ਼ਿਆਂ ਦਾ ਵਪਾਰ ਹੋ ਰਿਹਾ ਹੈ, 150 ਦੇ ਕਰੀਬ ਸਾਡੇ ਨੌਜਵਾਨ, ਸਾਡੇ ਭਰਾ ਪੱਟੀ, ਅਜਨਾਲਾ, ਤਰਨਤਾਰਨ ਇਲਾਕੇ ਵਿੱਚ ਜ਼ਹਿਰੀਲੀ ਸ਼ਰਾਬ ਕਰਕੇ ਮਾਰੇ ਗਏ ਹਨ। ਖੰਨੇ ਵਿੱਚ ਨਜਾਇਜ਼ ਸ਼ਰਾਬ ਦੀ ਫੈਕਟਰੀ ਫੜੀ ਗਈ ਹੈ। ਰਾਜਪੁਰੇ ਵਿੱਚ ਤਿੰਨ ਵਾਰ ਨਜਾਇਜ਼ ਸ਼ਰਾਬ ਦੀ ਫੈਕਟਰੀ ਫੜੀ ਗਈ ਹੈ। ਜੇਕਰ ਜੂਏ ਦੇ ਅੱਡਿਆਂ ਦੀ ਗੱਲ ਕਰ ਲਈਏ ਤਾਂ ਉਸ ਵਿੱਚ ਨਾਂ ਪੂਰੇ ਪੰਜਾਬ ਵਿੱਚ ਕਾਂਗਰਸ ਪਾਰਟੀ ਦੇ ਆਗੂਆਂ ਦੇ ਆ ਰਹੇ ਹਨ। ਮੈਂ ਸਮਝਦਾ ਹਾਂ ਕਿ ਇਹ ** ** ਸਾਡੇ ਮਾਨਯੋਗ ਗਵਰਨਰ ਸਾਹਿਬ ਸ਼੍ਰੀ ਵੀ.ਪੀ. ਸਿੰਘ ਬਦਨੌਰ ਜੀ ਵਲੋਂ ਪੰਜਵੀਂ ਵਾਰ on behalf of Captain Govt. ਪੜ੍ਹਿਆ ਗਿਆ ਹੈ, ਇਸ ਵਿੱਚ ਇਸ ਦਾ ਕੋਈ ਜ਼ਿਕਰ ਨਹੀਂ ਕੀਤਾ ਗਿਆ ਹੈ।

ਚੇਅਰਮੈਨ ਸਾਹਿਬ, ਅਗਲੀ ਵੱਡੀ ਗੱਲ ਤੀਜੇ ਨੰਬਰ ਤੇ ਘਰ ਘਰ ਰੁਜ਼ਗਾਰ ਦੀ ਗੱਲ ਲਿਖੀ ਹੈ। ਜੇਕਰ ਮੈਂ ਐਗਜ਼ਾਂਪਲ ਦੀ ਗੱਲ ਕਰਾਂ ਤਾਂ ਦਿੜ੍ਹਬਾ ਹਲਕੇ ਵਿੱਚ ਅਸੀਂ ਬੈਠੇ ਸੀ। ਪੰਜਾਬ ਸਰਕਾਰ ਦੇ ਮੁਲਾਜ਼ਮ ਆਏ ਅਤੇ ਘਰ ਵਾਲਿਆਂ ਨੂੰ ਪੁੱਛਦੇ ਹਨ ਕਿ ਤੁਹਾਡੇ ਕਿੰਨੇ ਮੁਲਾਜ਼ਮ ਲੱਗੇ ਹੋਏ ਹਨ? ਤੁਹਾਡੇ ਘਰ ਵਿੱਚ ਸਫਾਈ ਵਾਲੇ ਕਿੰਨੇ ਹਨ? ਉਹ ਕਹਿਣ ਲੱਗੇ ਕਿ ਪੰਜ ਹਨ। ਮੈਂ ਪੁੱਛਿਆ ਕਿ ਕੀ ਗੱਲ ਹੈ? ਉਹ ਕਹਿਣ ਲੱਗੇ ਕਿ ਸਰਕਾਰ ਨੂੰ ਅੰਕੜੇ ਭੇਜਣੇ ਹਨ। ਸੋ, ਇਹ ਜਿਹੜੇ ਜਾਅਲੀ ਜਾਂ ਫਰਜ਼ੀ ਅੰਕੜਿਆਂ ਦੀ ਗੱਲ ਮੇਰੇ ਸਾਥੀ ਮੈਂਬਰ ਕਰ ਰਹੇ ਸਨ ਇਹ ਜਾਅਲੀ ਜਾਂ ਫਰਜ਼ੀ ਅੰਕੜੇ ਪੰਜਾਬ ਸਰਕਾਰ ਦੇ ਅਧਿਕਾਰੀ ਜਾ ਕੇ ਲੋਕਾਂ ਤੋਂ ਇਕੱਠੇ ਕਰਦੇ ਹਨ ਤਾਂ ਕਿ ਕੈਪਟਨ ਸਾਹਿਬ ਲੋਕਾਂ ਨੂੰ ** ** ਪਰੋਸ ਸਕਣ। ਪਿਛਲੇ ਚਾਰ ਸਾਲਾਂ ਵਿੱਚ ਪੰਜਾਬ ਵਿੱਚ ਕੋਈ ਵੀ ਨਵੀਂ ਇੰਡਸਟਰੀ ਨਹੀਂ ਆਈ। ਕੋਈ ਵੀ ਨਵਾਂ ਉਦਯੋਗ ਪੰਜਾਬ ਵਿੱਚ ਨਹੀਂ ਆਇਆ। ਰੀਸਟ੍ਰਕਚਰਿੰਗ ਦੇ ਨਾਂ ਤੇ ਪੰਜਾਬ ਵਿੱਚ ਲਗਾਤਾਰ ਨੌਕਰੀਆਂ ਖਤਮ ਕੀਤੀਆਂ ਜਾ ਰਹੀਆਂ ਹਨ। ਕਿਹਾ ਗਿਆ ਸੀ ਕਿ ਘਰ ਘਰ ਰੁਜ਼ਗਾਰ ਲੇਕਿਨ ਹੁਣ ਨੌਕਰੀਆਂ ਘੱਟ ਰਹੀਆਂ ਹਨ।

**ਸਰਦਾਰ ਗੁਰਪ੍ਰੀਤ ਸਿੰਘ** : ਤੁਸੀਂ ਗਲਤ ਨਾ ਬੋਲੋ। 354 ਕਰੋੜ ਦੀ ਬਹੁਤ ਵੱਡੀ ਇੰਡਸਟਰੀ ਮੇਰੇ ਹਲਕੇ ਵਿੱਚ ਲੱਗੀ ਹੈ।

**ਸ਼੍ਰੀ ਸਭਾਪਤੀ** : ਗੁਰਪ੍ਰੀਤ ਜੀ, ਬੈਠ ਜਾਓ।

**ਸਰਦਾਰ ਹਰਪਾਲ ਸਿੰਘ ਚੀਮਾ** : ਜਦੋਂ ਇਹ ਬੋਲ ਰਹੇ ਸੀ, ਉਦੋਂ ਮੈਂ ਇੰਟ੍ਰਪਟ ਨਹੀਂ ਕੀਤਾ। ਇਸੇ ਤਰ੍ਹਾਂ ਹੀ ਤੀਜਾ ਵੱਡਾ ਵਾਅਦਾ ਪੰਜਾਬ ਦੇ ਲੋਕਾਂ ਨਾਲ ਇਹ ਸੀ ਕਿ ਪੰਜਾਬ ਦੇ ਕਿਸਾਨਾਂ ਦੀ ਮੁਕੰਮਲ ਕਰਜ਼ਾ ਮੁਆਫੀ ਹੋਵੇਗੀ। ਚਾਹੇ ਉਹ ਪ੍ਰਾਈਵੇਟ ਬੈਂਕਾਂ ਦਾ ਹੈ, ਚਾਹੇ ਆੜ੍ਹਤੀਆਂ ਦਾ ਹੈ, ਚਾਹੇ ਸਹਿਕਾਰੀ ਬੈਂਕਾਂ ਦਾ

---
** ** Expunged as ordered by the Chair.

ਹੈ ਜਾਂ ਸਰਕਾਰੀ ਬੈਂਕਾਂ ਦਾ ਹੈ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਮੇਰੇ ਸਾਥੀਆਂ ਨੇ ਦਸੂਹੇ ਦੀ ਘਟਨਾ ਦਾ ਜ਼ਿਕਰ ਕੀਤਾ ਹੈ। ਮੈਂ ਵੀ ਉਥੇ ਜਾ ਕੇ ਆਇਆ ਹਾਂ। ਪਿਓ-ਪੁੱਤ ਸਹਿਕਾਰੀ ਬੈਂਕ ਦੇ ਨੋਟਿਸ ਤੋਂ ਡਰਦੇ ਮਾਰੇ ਆਪਣੀ ਜਾਨ ਦੇ ਗਏ। ਪੰਜਾਬ ਦੇ ਕਿਸਾਨ ਉਸ ਕਰਜ਼ਾ ਮੁਆਫੀ ਦੀ ਵੇਟ ਕਰ ਰਹੇ ਹਨ। ਸਾਡੇ ਐਮ.ਐਲ.ਏ ਸਾਹਿਬ ਅਮਨ ਅਰੋੜਾ ਜੀ ਨੇ ਗੱਲ ਕੀਤੀ ਹੈ ਕਿ 77 ਕਰੋੜ ਰੁਪਿਆ ਰੱਖਿਆ ਗਿਆ ਸੀ ਅਤੇ ਕਲੇਮ ਕਰਦੇ ਹਨ ਕਿ 4600 ਕਰੋੜ ਰੁਪਿਆ ਹੈ ਜਦਕਿ ਕਿਸਾਨਾਂ ਤੇ ਕਰਜ਼ਾ 90,000 ਕਰੋੜ ਰੁਪਿਆ ਹੈ। ਚੇਅਰਮੈਨ ਸਾਹਿਬ, ਤੁਸੀਂ ਵੀ ਸ਼ਾਇਦ ਚੋਣ ਮੈਨੀਫੈਸਟੋ ਦਾ ਜ਼ਿਕਰ on behalf of Captain Sahib, on behalf of Congress Party ਕੀਤਾ ਹੋਵੇਗਾ ਕਿਉਂਕਿ ਜਿੰਨੀਆਂ ਤਕਰੀਰਾਂ ਹਨ, ਚਾਹੇ ਨਵਜੋਤ ਸਿੱਧੂ ਜੀ ਦੀਆਂ ਹਨ, ਚਾਹੇ ਸੁਨੀਲ ਜਾਖੜ ਜੀ ਦੀਆਂ ਹਨ, ਚਾਹੇ ਕੈਪਟਨ ਸਾਹਿਬ ਦੀਆਂ ਹਨ, ਚਾਹੇ ਉਸ ਵੇਲੇ ਦੀ ਇੰਚਾਰਜ ਆਸ਼ਾ ਕੁਮਾਰੀ ਜੀ ਦੀਆਂ ਸਨ, ਸਾਰੀਆਂ ਤਕਰੀਰਾਂ ਵਿੱਚ ਇਹੀ ਕਿਹਾ ਗਿਆ ਸੀ ਕਿ ਪੰਜਾਬ ਦੇ ਕਿਸਾਨ ਦਾ ਕਰਜ਼ਾ ਮਾਫ ਕਰਾਂਗੇ, ਪੰਜਾਬ ਦੇ ਕਿਸਾਨ ਨੂੰ ਕਰਜ਼ਾ ਮੁਕਤ ਕਰ ਦਿਆਂਗੇ ਲੇਕਿਨ ਅਫਸੋਸ ਅੱਜ ਵੀ ਕਿਸਾਨ ਉਸੇ ਤਰ੍ਹਾਂ ਸੁਸਾਈਡ ਕਰ ਰਿਹਾ ਹੈ।

ਚੇਅਰਮੈਨ ਸਾਹਿਬ, ਇਸੇ ਹਾਊਸ ਦੇ ਇਸੇ ਸਦਨ ਨੇ ਇਕ ਕਮੇਟੀ ਬਣਾਈ ਸੀ। ਸਰਦਾਰ ਸੁਖ ਸਰਕਾਰੀਆ ਜੀ ਉਸ ਦੇ ਚੇਅਰਮੈਨ ਸਨ। ਉਸ ਕਮੇਟੀ ਕਿਸ ਵਾਸਤੇ ਸੀ? ਪੰਜਾਬ ਵਿੱਚ ਕਿੰਨੀਆਂ ਖੁਦਕੁਸ਼ੀਆਂ ਹੋਈਆਂ ਹਨ ਅਤੇ ਇਨ੍ਹਾਂ ਖੁਦਕੁਸ਼ੀਆਂ ਦੇ ਕੀ ਕਾਰਨ ਹਨ? ਇਹ ਖੁਦਕੁਸ਼ੀਆਂ ਕਿਵੇਂ ਬੰਦ ਹੋਣਗੀਆਂ? ਜਿਹੜੀ ਇਹ ਕਮੇਟੀ ਬਣੀ ਸੀ, ਉਸ ਦੇ ਮਾਨਯੋਗ ਮੈਂਬਰ ਪੂਰੇ ਪੰਜਾਬ ਵਿੱਚ ਜਿੱਥੇ ਜਿੱਥੇ ਵੀ ਖੁਦਕੁਸ਼ੀਆਂ ਹੋਈਆਂ ਸਨ, ਉਨ੍ਹਾਂ ਲੋਕਾਂ ਦੇ ਘਰਾਂ ਵਿੱਚ ਗਏ ਸਨ ਅਤੇ ਜਾ ਕੇ ਅੰਕੜੇ ਇਕੱਠੇ ਕੀਤੇ ਸਨ ਲੇਕਿਨ ਉਸ ਕਮੇਟੀ ਦੀ ਰਿਪੋਰਟ ਤੇ ਅੱਜ ਤੱਕ ਤਿੰਨ ਸਾਲਾਂ ਵਿੱਚ ਇਕ ਵਾਰ ਵੀ ਚਰਚਾ ਇਸ ਹਾਊਸ ਵਿੱਚ, ਇਸ ਸਦਨ ਵਿੱਚ ਨਹੀਂ ਹੋਈ। ਅਸੀਂ ਇੰਨੇ ਕੁ ਲਾਪਰਵਾਹ ਹਾਂ ਕਿ ਉਸ ਕਮੇਟੀ ਦੀ ਰਿਪੋਰਟ ਤੇ ਕੋਈ ਚਰਚਾ ਨਹੀਂ ਕੀਤੀ। ਚੇਅਰਮੈਨ ਸਾਹਿਬ, ਮਾਨਯੋਗ ਮੁੱਖ ਮੰਤਰੀ ਸਾਹਿਬ ਇੱਥੇ ਹੁੰਦੇ ਤਾਂ ਚੰਗੀ ਗੱਲ ਸੀ। ਉਨ੍ਹਾਂ ਕੋਲ ਐਗਰੀਕਲਚਰ ਡਿਪਾਰਟਮੈਂਟ ਹੈ, ਉਨ੍ਹਾਂ ਕੋਲ ਖੇਤੀਬਾੜੀ ਦਾ ਮਹਿਕਮਾ ਹੈ, ਉਨ੍ਹਾਂ ਨੇ ਅੱਜ ਤੱਕ ਚਾਰ ਸਾਲਾਂ ਵਿੱਚ ਐਗਰੀਕਲਚਰ ਸਬੰਧੀ ਕੋਈ ਵੀ ਪਾਲਿਸੀ ਨਹੀਂ ਬਣਾਈ, ਕੋਈ ਡਾਈਵਰਸੀਫਿਕੇਸ਼ਨ ਸਬੰਧੀ ਪਾਲਿਸੀ ਨਹੀਂ ਬਣਾਈ, ਕੋਈ ਇਸ ਪ੍ਰਕਾਰ ਦੀ ਪਾਲਿਸੀ ਨਹੀਂ ਬਣਾਈ ਕਿ ਪੰਜਾਬ ਦੇ ਕਿਸਾਨ ਨੂੰ ਇਸ ਮੁਸ਼ਕਿਲ ਵਿਚੋਂ ਕਿਵੇਂ ਕੱਢਣਾ ਹੈ। ਪੰਜਾਬ ਦੇ ਕਿਸਾਨ ਨੂੰ ਕਰਜ਼ਾ ਮੁਕਤ ਕਿਵੇਂ ਕਰਨਾ ਹੈ, ਇਸ ਵਾਸਤੇ ਕੋਈ ਪਾਲਿਸੀ ਨਹੀਂ ਬਣਾਈ।

ਚੇਅਰਮੈਨ ਸਾਹਿਬ, ਇਸੇ ਪ੍ਰਕਾਰ ਕੈਪਟਨ ਸਾਹਿਬ ਨੇ, ਕਾਂਗਰਸ ਪਾਰਟੀ ਦੀ ਸਰਕਾਰ ਨੇ ਵਾਅਦਾ ਕੀਤਾ ਸੀ ਕਿ ਗਰੀਬ ਲੋਕਾਂ ਨੂੰ ਪੰਜ ਮਰਲੇ ਦੇ ਪਲਾਟ ਦੇਵਾਂਗੇ ਅਤੇ ਉਸ ਦੇ ਨਾਲ ਹੀ ਇਕ ਲੱਖ ਰੁਪਿਆ

ਘਰ ਬਣਾਉਣ ਲਈ ਦੇਵਾਂਗੇ। ਉਨ੍ਹਾਂ ਨੂੰ 2500/- ਰੁਪਿਆ ਪੈਨਸ਼ਨ ਦੇਵਾਂਗੇ, ਦਲਿਤ ਲੋਕਾਂ ਦਾ ਕਰਜ਼ਾ ਮਾਫ ਕਰਾਂਗੇ ਪਰ ਅੱਜ ਪੰਜਾਬ ਵਿੱਚ ਕਿਸੇ ਵੀ ਦਲਿਤ ਦਾ ਕਰਜ਼ਾ ਮਾਫ ਨਹੀਂ ਹੋਇਆ। ਕਿਸੇ ਨੂੰ ਵੀ ਪੰਜ ਮਰਲੇ ਦਾ ਪਲਾਟ ਨਹੀਂ ਮਿਲਿਆ, ਕਿਸੇ ਨੂੰ ਇਕ ਲੱਖ ਰੁਪਿਆ ਨਹੀਂ ਮਿਲਿਆ। ਕਿਸੇ ਸਾਡੇ ਬਜ਼ੁਰਗ ਨੂੰ, ਕਿਸੇ ਸਾਡੀ ਵਿਧਵਾ ਭੈਣ ਨੂੰ, ਕਿਸੇ ਸਾਡੇ ਅੰਗਹੀਣ ਵੀਰ ਨੂੰ 2500/- ਰੁਪਿਆ ਪੈਨਸ਼ਨ ਨਹੀਂ ਮਿਲੀ। ਇਹ ਗੱਲ ਵੀ ਕੀਤੀ ਗਈ ਸੀ ਕਿ ਜੇਕਰ ਰੁਜ਼ਗਾਰ ਨਹੀਂ ਮਿਲੇਗਾ ਤਾਂ 2500/- ਰੁਪਿਆ ਭੱਤਾ ਮਿਲੇਗਾ ਪਰ ਇਕ ਰੁਪਿਆ ਵੀ ਕਿਸੇ ਨੂੰ ਨਹੀਂ ਮਿਲ ਰਿਹਾ।ਜਿੰਨੇ ਵਾਅਦੇ ਕੀਤੇ ਸੀ, ਉਹ ਪੂਰੇ ਨਹੀਂ ਹੋਏ। ਮੈਂ ਵਾਰ ਵਾਰ ਇਸ ਕਰਕੇ ਕਹਿ ਰਿਹਾ ਹਾਂ ਕਿ ਇਹ ਇਸ ਸਰਕਾਰ ਦਾ ਅੰਤਮ ਬਜਟ ਚੱਲ ਰਿਹਾ ਹੈ। ਅਸੀਂ ਸਾਲ 2017 ਵਿੱਚ ਕੀਤੇ ਗਏ ਵੱਡੇ ਵੱਡੇ ਵਾਅਦੇ ਸਰਕਾਰ ਨੂੰ ਯਾਦ ਕਰਵਾ ਰਹੇ ਹਾਂ।

ਚੇਅਰਮੈਨ ਸਾਹਿਬ, ਇਹ ਵਾਅਦਾ ਕੀਤਾ ਗਿਆ ਸੀ ਕਿ ਜਿਹੜੀ ਪੰਜਾਬ ਦੀ ਓ.ਬੀ.ਸੀ. ਕਲਾਸ ਹੈ, ਬੈਕਵਰਡ ਕਲਾਸ ਜੋ ਹੈ, ਉਸ ਨੂੰ 10% ਰਿਜ਼ਰਵੇਸ਼ਨ ਕੈਪਟਨ ਸਾਹਿਬ ਦੀ ਪੰਜਾਬ ਸਰਕਾਰ ਦੇਵੇਗੀ, ਦੇਣਗੇ। ਪਰ ਚਾਰ ਸਾਲ ਸਰਕਾਰ ਦੇ ਬੀਤ ਚੁੱਕੇ ਹਨ, ਹੁਣ ਤੱਕ ਕੋਈ 10% ਰਿਜ਼ਰਵੇਸ਼ਨ ਨਹੀਂ ਮਿਲੀ। ਪੰਜਾਬ ਵਿੱਚ ਬੈਕਵਰਡ ਕਲਾਸ ਨੂੰ ਕੋਈ ਵੀ ਰਿਜ਼ਰਵੇਸ਼ਨ ਨਹੀਂ ਮਿਲ ਰਹੀ। ਜਦੋਂ ਕਿ ਇਸ ਸਬੰਧੀ ਕੈਪਟਨ ਸਾਹਿਬ ਦੇ ਤੇ ਪਾਰਟੀ ਦੇ ਚੋਣ ਮੈਨੀਫੈਸਟੋ ਵਿੱਚ ਵਾਅਦਾ ਕੀਤਾ ਗਿਆ ਸੀ। ਇਸ ਤੋਂ ਵੀ ਵੱਡੀ ਹੈ ਹੈਰਾਨੀ ਦੀ ਗੱਲ ਹੈ ਕਿ ਦੇਸ਼ ਦੀ ਸੈਂਟਰ ਸਰਕਾਰ ਨੇ ਰਿਜ਼ਰਵੇਸ਼ਨ ਨੂੰ ਲੈ ਕੇ ਇੱਕ ਬਿਲ ਪਾਸ ਕੀਤਾ ਹੈ। ਉਸ ਤਹਿਤ ਇਹ ਕੀਤਾ ਗਿਆ ਹੈ ਕਿ 10% ਰਿਜ਼ਰਵੇਸ਼ਨ ਵੀਕਰ ਸੈਕਸ਼ਨ ਲਈ ਲਾਗੂ ਕੀਤੀ ਜਾਵੇਗੀ, ਗਰੀਬ ਲੋਕਾਂ ਨੂੰ ਦਿੱਤੀ ਜਾਵੇਗੀ। ਉਸ ਨੂੰ ਵੀ ਇੱਥੇ ਗਲਤ ਢੰਗ ਨਾਲ ਪੇਸ਼ ਕੀਤਾ ਜਾ ਰਿਹਾ ਹੈ। ਮੈਂ ਸਰਦਾਰ ਸਾਧੂ ਸਿੰਘ ਧਰਮਸੋਤ ਜੀ ਦਾ ਇੱਧਰ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਜਿਹੜਾ ਲੈਟਰ ਜਾਰੀ ਕੀਤਾ ਹੈ, ਉਹ ਜਿਹੜੀ ਆਲਰੈਡੀ ਰਿਜ਼ਰਵੇਸ਼ਨ ਚੱਲ ਰਹੀ ਹੈ, ਉਸ ਵਿਚੋਂ ਕੱਟ ਕੇ ਕੀਤਾ ਹੈ, ਇਹ ਬਿਲਕੁਲ ਗਲਤ ਹੈ। ਇਸ ਨੂੰ ਸੋਧ ਕੇ ਜਨਰਲ ਵਿੱਚ ਕੀਤਾ ਜਾਵੇ ਤਾਂ ਕਿ ਇਸ ਚੀਜ਼ ਦਾ ਹੱਕ ਆਮ ਗਰੀਬ ਲੋਕਾਂ ਨੂੰ ਮਿਲ ਸਕੇ।

ਚੇਅਰਮੈਨ ਸਾਹਿਬ, ਜੇ ਆਪਾਂ ਰਿਜ਼ਰਵੇਸ਼ਨ ਦੀ ਗੱਲ ਕਰ ਲਈਏ। ਸਾਡੇ ਸਤਿਕਾਰਯੋਗ ਸੱਜਣ ਹੁਣ ਇੱਥੋਂ ਚਲੇ ਗਏ ਹਨ, ਵੇਰਕਾ ਸਾਹਿਬ, ਸ਼੍ਰੀ ਨੱਥੂ ਰਾਮ ਜੀ ਤੇ ਹੋਰ ਮੈਂਬਰ ਜਿਹੜੇ ਖਾਸ ਕਰਕੇ ਦਲਿਤ ਮਾਮਲਿਆਂ ਦੇ ਉਤੇ ਆਮ ਤੌਰ ਤੇ ਬੋਲਦੇ ਹਨ । ਇੱਕ ਮਿਤੀ 10.10.2014 ਦਾ ਲੈਟਰ ਹੈ। ਸੰਵਿਧਾਨ ਦੀ 85ਵੀਂ ਸੋਧ ਹੋਈ ਸੀ ਜਿਸ ਦੇ ਅਧਾਰ ਤੇ ਕੈਪਟਨ ਸਾਹਿਬ ਨੇ ਸਾਲ 2006 ਵਿੱਚ ਐਕਟ ਬਣਾਇਆ ਸੀ। ਉਸ ਐਕਟ ਦੇ ਉਤੇ ਇੱਕ ਤਰ੍ਹਾਂ ਦੀ ਅਣ-ਐਲਾਨੀ ਪਾਬੰਦੀ ਲੱਗੀ ਹੋਈ ਹੈ, ਉਹ ਜਿਹੜਾ 2006 ਵਾਲਾ ਐਕਟ ਹੈ, ਉਸ ਤੇ ਪਾਬੰਦੀ ਲੱਗੀ ਹੋਈ ਹੈ। ਮਿਤੀ 10.10.2014 ਦੇ ਉਸ ਲੈਟਰ ਨੇ, ਜਿਹੜਾ ਕਿ ਪ੍ਰਸੋਨਲ

ਡਿਪਾਰਟਮੈਂਟ ਵਲੋਂ ਜਾਰੀ ਕੀਤਾ ਗਿਆ ਹੈ, ਮੈਂ ਵੀ ਵਾਰ ਵਾਰ ਉਸ ਕਮੇਟੀ ਵਿੱਚ ਲੈ ਕੇ ਆਇਆ ਹਾਂ, ਉਸ ਕਮੇਟੀ ਨੇ ਕਿਹਾ ਹੈ ਕਿ ਪ੍ਰਸੋਨਲ ਡਿਪਾਰਟਮੈਂਟ ਰਿਜ਼ਰਵੇਸ਼ਨ ਨਾਲ ਸਬੰਧਤ ਕੋਈ ਲੈਟਰ ਜਾਰੀ ਨਹੀਂ ਕਰ ਸਕਦਾ। ਉਸ ਬਾਰੇ ਵੈਲਫੇਅਰ ਡਿਪਾਰਟਮੈਂਟ ਹੀ ਪੱਤਰ ਜਾਰੀ ਕਰ ਸਕਦਾ ਹੈ। ਉਸ ਲੈਟਰ ਨੇ ਪੰਜਾਬ ਦੇ ਸਾਡੇ ਹਜ਼ਾਰਾਂ ਹੀ ਦਲਿਤ ਭਰਾਵਾਂ ਦੀ ਪ੍ਰਮੋਸ਼ਨ ਰੋਕੀ ਹੋਈ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਕੈਪਟਨ ਸਾਹਿਬ ਦਾ ਵਾਅਦਾ ਸੀ ਪਰ ਉਨ੍ਹਾਂ ਨੇ ਆਪਣਾ ਵਾਅਦਾ ਪੂਰਾ ਨਹੀਂ ਕੀਤਾ।

ਸਰ, ਇਸ ਤੋਂ ਅੱਗੇ ਜੇ ਆਪਾਂ ਸ਼ਕਾਲਰਸ਼ਿਪ ਤੇ ਆ ਜਾਈਏ। ਸ਼ਕਾਲਰਸ਼ਿਪ ਸਕੀਮ ਬਾਰੇ ਮੈਂ ਸਵੇਰੇ ਵੀ ਗੱਲ ਕੀਤੀ ਸੀ। ਮੈਂ ਹੁਣ ਦੁਬਾਰਾ ਵੀ ਕਰ ਰਿਹਾ ਹਾਂ। ਮੈਂ ਇਸ ਸਕੀਮ ਦੇ ਅੰਕੜੇ ਪੜ੍ਹ ਦਿੰਦਾ ਹਾਂ ਕਿਉਂਕਿ ਸਾਡੇ ਬਹੁਤ ਸਾਰੀ ਸਾਥੀ ਨੌਜਵਾਨ ਭਰਾ ਹਮੇਸ਼ਾ ਹੀ ਗਲਤ ਕੋਟ ਕਰਦੇ ਰਹਿੰਦੇ ਹਨ। Ministry of Social Justice and Empowerment Department ਦਾ ਲੈਟਰ ਹੈ। ਇਹ ਗੌਰਮਿੰਟ ਆਫ ਇੰਡੀਆ ਦਾ ਲੈਟਰ ਹੈ, ਮੇਰਾ ਨਹੀਂ ਹੈ। ਇਸ ਵਿੱਚ ਕਿਹਾ ਗਿਆ ਹੈ ਕਿ ਸਾਲ 2015-16 ਵਿੱਚ 89 ਕਰੋੜ ਰੁਪਿਆ ਪੰਜਾਬ ਨੂੰ ਆਇਆ, 2016-17 ਵਿੱਚ 280 ਕਰੋੜ ਰੁਪਿਆ ਪੰਜਾਬ ਨੂੰ ਆਇਆ, 2017-18 ਵਿੱਚ 115 ਸਮਥਿੰਗ ਕਰੋੜ ਰੁਪਿਆ ਪੰਜਾਬ ਨੂੰ ਆਇਆ, ਸਾਲ 2018-19 ਵਿੱਚ 631 ਕਰੋੜ ਰੁਪਏ ਦੇ ਕਰੀਬ ਪੰਜਾਬ ਨੂੰ ਆਇਆ, 2019-20 ਵਿੱਚ 206 ਕਰੋੜ ਰੁਪਿਆ ਪੰਜਾਬ ਨੂੰ ਆਇਆ, 2020-21 ਦੇ ਵਿੱਚ 102 ਕਰੋੜ ਰੁਪਿਆ ਪੰਜਾਬ ਨੂੰ ਆਇਆ। ਜਿਹੜਾ ਕਲੇਮ ਪੰਜਾਬ ਸਰਕਾਰ ਕਰ ਰਹੀ ਹੈ ਕਿ ਸੈਂਟਰ ਨੇ ਸਕੀਮ ਬੰਦ ਕਰ ਦਿੱਤੀ, ਉਸ ਬਾਰੇ ਲਿਖਿਆ ਗਿਆ ਹੈ ਕਿ, no scheme of this Department has been stopped for Punjab State , ਸਪੈਸ਼ਲੀ ਪੰਜਾਬ ਦਾ ਜ਼ਿਕਰ ਕੀਤਾ ਗਿਆ ਹੈ ਕਿ ਇਹ ਸਕੀਮ ਬੰਦ ਨਹੀਂ ਹੋਈ। ਲੇਕਿਨ ਉਸ ਦੇ ਨਾਲ ਹੀ ਇਹ ਕਿਹਾ ਗਿਆ ਹੈ ਕਿ ਪੰਜਾਬ ਸਰਕਾਰ ਨੇ, ਪੰਜਾਬ ਦੇ ਸੋਸ਼ਲ ਵੈਲਫੇਅਰ ਡਿਪਾਰਟਮੈਂਟ ਨੇ, ਜਿਹੜਾ ਯੁਟੇਲਾਈਜੇਸ਼ਨ ਸਰਟੀਫਿਕੇਟ ਹੁੰਦਾ ਹੈ, ਜੋ ਵਰਤੋਂ ਸਬੰਧੀ ਸਰਟੀਫਿਕੇਟ ਹੁੰਦਾ ਹੈ, ਉਹ ਸਰਟੀਫਿਕੇਟ ਜਾਰੀ ਨਹੀਂ ਕੀਤਾ। ਇਸ ਕਰਕੇ ਜਿਹੜੀ ਤਕਰੀਬਨ 1563 ਕਰੋੜ ਰੁਪਏ ਦੀ ਗੱਲ ਹੋ ਰਹੀ ਹੈ, ਉਹ ਪੈਸਾ ਇਸੇ ਕਾਰਨ ਕਰਕੇ ਰੁਕਿਆ ਪਿਆ ਹੈ। ਸੋ, ਇਸ ਵਿੱਚ ਪੰਜਾਬ ਸਰਕਾਰ ਦਾ ਰੋਲ ਹੈ। ਪੰਜਾਬ ਸਰਕਾਰ ਨੇ ਲੱਖਾਂ ਹੀ ਦਲਿਤ ਵਿਦਿਆਰਥੀਆਂ ਨਾਲ, ਸਾਡੇ ਗਰੀਬ ਭਰਾਵਾਂ ਦੇ ਬੱਚਿਆਂ ਦੇ ਨਾਲ, ਜਿਹੜਾ ਕਿ ਮੈਂ ਸਮਝਦਾ ਹਾਂ ਕਿ ਉਹ ਇਸ ਸਕੀਮ ਦੇ ਤਹਿਤ ਉੱਚ ਕੁਆਲਿਟੀ ਦੀ ਐਜੂਕੇਸ਼ਨ ਲੈ ਸਕਦੇ ਸੀ, ਉਨ੍ਹਾਂ ਨੂੰ ਹੱਕਾਂ ਤੋਂ ਵਾਂਝੇ ਰੱਖਿਆ ਗਿਆ ਹੈ। ਉਨ੍ਹਾਂ ਦੀਆਂ ਡਿਗਰੀਆਂ ਅੱਜ ਵੀ ਕਾਲਜਾਂ ਤੇ ਯੂਨੀਵਰਸਿਟੀਆਂ ਕੋਲ ਪੈਂਡਿੰਗ ਪਈਆਂ ਹਨ, ਅੱਜ ਵੀ ਰੋਕ ਲਗਾਈ ਹੋਈ ਹੈ। ਅੱਜ ਵੀ ਕੈਪਟਨ ਸਾਹਿਬ ਦੀ ਸਰਕਾਰ ਨੇ,

ਸਰਦਾਰ ਸਾਧੂ ਸਿੰਘ ਧਰਮਸੋਤ ਜੀ, ਮੰਤਰੀ ਸਾਹਿਬਾਨ ਨੇ ਲੱਖਾਂ ਵਿਦਿਆਰਥੀਆਂ ਦਾ ਭਵਿੱਖ ਧੁੰਦਲਾ ਕੀਤਾ ਹੋਇਆ ਹੈ।

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਪਲੀਜ਼, ਵਾਈਂਡ ਅੱਪ ਕਰ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਮੇਰੇ ਹਾਲੇ ਛੇ ਮਿੰਟ ਪਏ ਹਨ ਜੀ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ (ਸਰਦਾਰ ਸਾਧੂ ਸਿੰਘ) :** ਚੇਅਰਮੈਨ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਜੀ। ਮਾਨਯੋਗ ਆਪੋਜੀਸ਼ਨ ਦੇ ਲੀਡਰ ਸਾਹਿਬ ਨੇ ਕਿਹਾ ਹੈ ਕਿ ਸੈਂਟਰ ਸਰਕਾਰ ਦੀ ਉਹ ਸਕੀਮ ਚੱਲ ਰਹੀ ਹੈ। ਇਨ੍ਹਾਂ ਨੇ ਕਿਹਾ ਹੈ ਕਿ ਸਕੀਮ ਚੱਲ ਰਹੀ ਹੈ, ਇਹ ਠੀਕ ਨਹੀਂ ਕਿਹਾ। ਇਹ ਜਿਹੜੀ ਇਨ੍ਹਾਂ ਨੇ ਫਿਗਰ ਦੱਸੀ ਹੈ, ਸਿਰਫ ਸਾਲ 2016-17 ਤੱਕ ਦੇ ਪੈਸੇ ਹੀ ਆਏ ਹਨ। ਸਾਲ 2017-18 ਦਾ ਕੋਈ ਪੈਸਾ ਨਹੀਂ ਆਇਆ ਅਤੇ ਸਾਲ 2018-19 ਅਤੇ 2019-20 ਦਾ ਵੀ ਕੋਈ ਪੈਸਾ ਨਹੀਂ ਆਇਆ ਅਤੇ ਨਾ ਹੀ ਸਾਲ 2020-21 ਦਾ ਕੋਈ ਪੈਸਾ ਆਇਆ ਹੈ।

**ਸ਼੍ਰੀ ਸਭਾਪਤੀ:** ਧੰਨਵਾਦ, ਮੰਤਰੀ ਸਾਹਿਬ। ਚੀਮਾ ਸਾਹਿਬ, ਕੰਟੀਨਿਊ ਕਰੋ ਜੀ, ਪਲੀਜ਼।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਸਾਲ 2017 ਦੇ ਵਿੱਚ, ਮੈਂ ਦੇਖ ਰਿਹਾ ਸੀ, ਮੈਂ ਸਾਲ 2017 ਦਾ ਬਜਟ ਪੜ੍ਹ ਰਿਹਾ ਸੀ, ਉਸ ਸਾਲ ਦੇ ਬਜਟ ਵਿੱਚ ਰੱਖਿਆ ਗਿਆ ਸੀ ਕਿ ਇੱਕ ਕਾਲਜ ਦਿੜ੍ਹਬੇ ਵਿੱਚ ਬਣੇਗਾ, ਭਵਾਨੀਗੜ੍ਹ ਵਿਖੇ ਕਾਲਜ ਬਣੇਗਾ, ਲਹਿਰਾਗਾਗਾ ਵਿਖੇ ਕਾਲਜ ਬਣੇਗਾ ਅਤੇ ਮੂਣਕ ਵਿਖੇ ਇੱਕ ਕਾਲਜ ਬਣੇਗਾ। ਕਿਉਂਕਿ ਮੈਂ ਸੰਗਰੂਰ ਦੀ ਗੱਲ ਜ਼ਿਆਦਾ ਕਰ ਰਿਹਾ ਹੈ, ਅੱਜ ਤੱਕ ਐਕਸੈਪਟ ਭਵਾਨੀਗੜ੍ਹ, ਬਾਕੀ ਤਿੰਨੇ ਜਗ੍ਹਾ ਤੇ ਕੋਈ ਵੀ ਕਾਲਜ ਨਹੀਂ ਬਣਿਆ। ਇਸ ਲਈ ਨਾ ਕੋਈ ਲੈਂਡ ਐਕਵਾਇਰ ਕੀਤੀ ਗਈ ਹੈ, ਨਾ ਕੋਈ ਬਿਲਡਿੰਗ ਬਣੀ ਹੈ, ਨਾ ਕੋਈ ਪੋਸਟ ਸੈਂਕਸ਼ਨ ਹੋਈ ਹੈ। ਜਿਵੇਂ 2017 ਦੇ ਗਵਰਨਰ ਐਡਰੈਸ ਵਿਚ ** ** ਬੋਲਿਆ ਗਿਆ ਸੀ, ਜਿਵੇਂ 2017 ਦੇ ਬਜਟ ਸੈਸ਼ਨ ਵਿਚ ** ** ਬੋਲਿਆ ਗਿਆ ਸੀ, ਉਸੇ ਤਰ੍ਹਾਂ ਇਹ ਵੀ ** ** ਬੋਲਿਆ ਗਿਆ ਹੈ।ਇਹ ਤਾਂ ਮੈਂ ਸਿਰਫ ਦਿੜ੍ਹਬੇ ਦੀ ਉਦਾਹਰਣ ਦਿੱਤੀ ਹੈ। ਪੰਜਾਬ ਦੇ ਮੁੱਖ ਮੰਤਰੀ ਸਾਹਿਬ ਨੇ ਦੋ ਆਲ ਪਾਰਟੀ ਮੀਟਿੰਗਾਂ ਕਿਸਾਨਾਂ ਦੇ ਮੁੱਦੇ ਤੇ ਬੁਲਾਈਆਂ। ਮੈਂ ਉਸ ਮੀਟਿੰਗ ਵਿਚ ਹਾਜ਼ਰ ਸੀ। ਦੋਹਾਂ ਮੀਟਿੰਗਾਂ ਵਿਚ ਇਹ ਫੈਸਲਾ ਕੀਤਾ ਗਿਆ ਸੀ ਕਿ ਪੰਜਾਬ ਦੀਆਂ ਸਾਰੀਆਂ ਰਾਜਨੀਤਕ ਪਾਰਟੀਆਂ ਇਕੱਠੇ ਹੋ ਕੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਮਿਲਣ ਦਾ ਸਮਾਂ ਮੰਗਣਗੀਆਂ। ਅਸੀਂ ਇਸੇ ਗੱਲ ਤੇ ਵਾਕ ਆਊਟ ਕੀਤਾ ਸੀ ਕਿ ਮੁੱਖ ਮੰਤਰੀ ਜੀ ਦੇਸ਼ ਦੇ ਪ੍ਰਧਾਨ ਮੰਤਰੀ ਤੋਂ ਮਿਲਣ ਦਾ ਸਮਾਂ ਲੈਣ। ਬੇਸ਼ੱਕ 10-15 ਦਿਨ ਦਾ ਵਕਫਾ ਪਾ ਲਓ। ਜੇਕਰ ਉਹ ਸਮਾਂ ਨਹੀਂ ਦਿੰਦੇ ਤਾਂ

ਉੱਥੇ ਧਰਨਾ ਦੇਣ ਦਾ ਪ੍ਰੋਗਰਾਮ ਬਣਾਓ। ਮੈਂ ਇਸੇ ਗੱਲ ਤੇ ਉਸ ਦਿਨ ਵਾਕ ਆਊਟ ਕੀਤਾ ਸੀ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਮੁੱਖ ਮੰਤਰੀ ਕਿਸਾਨੀ ਦੇ ਮਸਲੇ ਤੇ ਕੇਂਦਰ ਨਾਲ ਗੱਲ ਕਰਨ ਵਿਚ ਬੁਰੀ ਤਰ੍ਹਾਂ ਫੇਲ ਹੋਏ ਹਨ। ਕਿਉਂ ਫੇਲ ਹੋਏ ਹਨ, ਮੈਂ ਉਸ ਲਈ ਸਦਨ ਦੇ ਸਾਹਮਣੇ ਤੱਥ ਪੇਸ਼ ਕਰਨ ਲੱਗਿਆ ਹਾਂ। ਜਿਥੇ ਅਕਾਲੀ ਦਲ ਅਤੇ ਬੀ.ਜੇ.ਪੀ. ਵਾਲੇ ਇਨ੍ਹਾਂ ਤਿੰਨਾਂ ਕਾਲੇ ਕਾਨੂੰਨਾਂ ਨੂੰ ਲਿਆਉਣ ਲਈ ਸਿੱਧੇ ਸਿੱਧੇ ਦੋਸ਼ੀ ਹਨ, ਉਥੇ ਘੱਟ ਰੋਲ ਪੰਜਾਬ ਸਰਕਾਰ ਦਾ ਵੀ ਨਹੀਂ ਹੈ।

**ਸਰਦਾਰ ਨਵਤੇਜ ਸਿੰਘ ਚੀਮਾ:** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ। ਸਾਡੇ ਮਾਨਯੋਗ ਵਿਰੋਧੀ ਧਿਰ ਦੇ ਨੇਤਾ ਸਦਨ ਵਿਚ ਸ਼ਰੇਆਮ ** ** ਬੋਲ ਰਹੇ ਹਨ। ਜਿਸ ਦਿਨ ਅਸੀਂ ਸਾਰੇ ਇਕੱਠੇ ਹੋ ਕੇ ਗਵਰਨਰ ਸਾਹਿਬ ਕੋਲ ਗਏ ਸੀ ਤਾਂ ਇਹ 5 ਵਜੇ ਹੀ ਭੱਜ ਗਏ ਸੀ। ਕੇਂਦਰ ਸਰਕਾਰ ਤਾਂ ਇਥੋਂ ਤੱਕ ਬਜ਼ਿੱਦ ਹੋਈ ਪਈ ਹੈ ਕਿ ਪੰਜਾਬ ਨੂੰ ਇਕ ਪੈਸਾ ਨਹੀਂ ਦੇਣਾ, ਉਹ ਮਿਲਣ ਲਈ ਸਮਾਂ ਕਿਥੋਂ ਦਿਓਗੀ। ਤੁਸੀਂ ਸਾਡਾ ਸਾਥ ਦਿੰਦੇ। ਤੁਸੀਂ ਦਿੱਲੀ ਵਿਧਾਨ ਸਭਾ ਵਿਚ ਮਤਾ ਪਾਸ ਕਰਦੇ। ਇੱਥੇ ਤੁਸੀਂ ਕੈਪਟਨ ਸਾਹਿਬ ਦੇ ਉਂਗਲ ਚੁੱਕ ਰਹੇ ਹੋ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਚੀਮਾ ਸਾਹਿਬ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਮੈਂ ਅੱਜ ਵਿਧਾਨ ਸਭਾ ਦੇ ਸਦਨ ਵਿਚ ਨੀਤੀ ਆਯੋਗ ਦੀ ਇਕ ਇਨਫਾਰਮੇਸ਼ਨ ਜੋ ਮੇਰੇ ਕੋਲ ਹੈ, ਸਾਂਝੀ ਕਰਨੀ ਚਾਹੁੰਦਾ ਹਾਂ ਕਿਉਂਕਿ ਸਾਡੇ ਮੁੱਖ ਮੰਤਰੀ ਜੀ ਵਾਰ ਵਾਰ ਕਹਿੰਦੇ ਹਨ ਕਿ ਇਸ ਵਿਚ ਮੇਰਾ ਕੋਈ ਰੋਲ ਨਹੀਂ ਹੈ। ਇਹ ਨੀਤੀ ਆਯੋਗ ਦੇ ਅਧਿਕਾਰੀ ਹਨ, ਜਿਨ੍ਹਾਂ ਦੀ ਮਿਤੀ 7 ਅਗਸਤ, 2019 ਦੀ ਇਕ ਚਿੱਠੀ ਹੈ। ਸ਼੍ਰੀ ਅਮਿਤਾਬ ਕਾਂਤ ਜੋ ਕਿ ਨੀਤੀ ਆਯੋਗ ਦੇ ਅਧਿਕਾਰੀ ਹਨ, ਉਨ੍ਹਾਂ ਨੇ ਇਹ ਚਿੱਠੀ ਜਾਰੀ ਕੀਤੀ ਹੈ ਕਿ ਇਹ ਮਾਮਲੇ ਵਿਚਾਰੇ ਜਾਣੇ ਹਨ, ਜਿਸ ਵਿਚ ਪੰਜਾਬ ਦੇ ਮੁੱਖ ਮੰਤਰੀ ਕੈਪਟਨ ਅਮਰਿੰਦਰ ਸਿੰਘ ਜੀ ਦਾ ਸੱਤਵੇਂ ਨੰਬਰ ਤੇ ਨਾਮ ਆਉਂਦਾ ਹੈ। ਇਹ ਮੇਰਾ ਡਾਕੂਮੈਂਟ ਨਹੀਂ ਹੈ। ਇਹ ਆਰ.ਟੀ.ਆਈ. ਦੀ ਇਨਫਾਰਮੇਸ਼ਨ ਹੈ।

(**ਅਵਾਜ਼ਾਂ:** ਉਹ ਨਹੀਂ ਗਏ, ਉਹ ਨਹੀਂ ਗਏ।)

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ, ਤੁਹਾਡਾ ਟਾਈਮ ਹੋ ਗਿਆ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਚੇਅਰਮੈਨ ਸਾਹਿਬ, ਇਕ ਮਿੰਟ ਮੈਨੂੰ ਕਨਕਲੂਡ ਕਰ ਲੈਣ ਦਿਓ ਜੀ। ਇਸ ਚਿੱਠੀ ਵਿਚ ਲਿਖਿਆ ਹੈ " To examine various provisions of essential commodities Act and situations that are require to change in the essential commodities Act to

attract private investment in agriculture " ਇਸ ਵਿਚ ਬੜਾ ਸਪਸ਼ਟ ਲਿਖਿਆ ਹੈ ਕਿ ਖੇਤੀਬਾੜੀ ਖੇਤਰ ਵਿਚ ਬਦਲਾਅ ਲਿਆਉਣ ਲਈ ਪ੍ਰਾਈਵੇਟ ਇਨਵੈਸਟਮੈਂਟ ਕਿਵੇਂ ਹੋਵੇਗਾ। ਇਸ ਗੱਲ ਦੀ ਪੁਸ਼ਟੀ ਕੀਤੀ ਗਈ ਹੈ। ਕੈਪਟਨ ਸਾਹਿਬ ਇਸ ਗੱਲ ਤੋਂ ਭੱਜ ਨਹੀਂ ਸਕਦੇ। ਇਨ੍ਹਾਂ ਕਾਲੇ ਕਾਨੂੰਨਾਂ ਨੂੰ ਲਿਆਉਣ ਵਿਚ ਜਿੰਨਾ ਰੋਲ ਅਕਾਲੀ ਦਲ ਅਤੇ ਬੀ.ਜੇ.ਪੀ. ਦਾ ਹੈ, ਉਨਾ ਹੀ ਰੋਲ ਕਾਂਗਰਸ ਪਾਰਟੀ ਦਾ ਹੈ ਕਿਉਂਕਿ ਇਨ੍ਹਾਂ ਦੇ ਚੋਣ ਮੈਨੀਫੈਸਟੋ, ਜਿਸ ਵਿਚ ਸਾਡੇ ਸਤਿਕਾਰਯੋਗ ਐਮ.ਐਮ. ਸਾਹਿਬ ਵੀ ਮੈਂਬਰ ਸੀ। ਉਸ ਚੋਣ ਮੈਨੀਫੈਸਟੋ ਕਮੇਟੀ ਦੇ ਚੇਅਰਮੈਨ ਸ਼੍ਰੀ ਪੀ.ਚਿੰਤਮਬਰਮ ਜੀ ਸੀ। ਇਨ੍ਹਾਂ ਦੇ ਚੋਣ ਮੈਨੀਫੈਸਟੋ ਵਿਚ ਇਹ ਲਿਖਿਆ ਸੀ ਕਿ ਖੇਤੀਬਾੜੀ ਖੇਤਰ ਵਿਚ ਅਸੀਂ ਪ੍ਰਾਈਵੇਟ ਇਨਵੈਸਟਮੈਂਟ ਅਲਾਓ ਕਰਾਂਗੇ।

**ਸ਼੍ਰੀ ਸਭਾਪਤੀ:** ਚੀਮਾ ਸਾਹਿਬ, ਪਲੀਜ਼ ਵਾਈਂਡ ਅੱਪ ਕਰੋ ਜੀ, ਤੁਹਾਡਾ ਟਾਈਮ ਹੋ ਗਿਆ ਹੈ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਦੋ ਮਿੰਟ ਜੀ। ਤੀਜੀ ਗੱਲ ਇਹ ਹੈ ਕਿ ਜਿਹੜੀ ਸਾਲ 2015 ਦੇ ਵਿੱਚ ਘਟਨਾ ਘਟੀ ਸੀ ਕਿ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਵੱਡੇ ਪੱਧਰ ਤੇ ਪੰਜਾਬ ਦੇ ਵਿੱਚ ਹੋਈ ਸੀ। 2 ਸਾਲ ਇਨ੍ਹਾਂ ਲੋਕਾਂ ਨੇ ਸਾਨੂੰ ਇਨਸਾਫ ਨਹੀਂ ਦਿੱਤਾ। 2 ਵਾਰ ਅਕਾਲੀ ਦਲ/ ਬੀ.ਜੇ.ਪੀ ਵਾਲਿਆਂ ਦੀ ਸਰਕਾਰ ਨੇ ਸਾਨੂੰ ਇਨਸਾਫ ਨਹੀਂ ਦਿੱਤਾ। ਦੋ ਸਾਲਾਂ ਤੋਂ ਬਾਅਦ ਅੱਜ 4 ਸਾਲ ਬੀਤ ਚੁੱਕੇ ਹਨ।4 ਸਾਲ ਬੀਤ ਚੁੱਕੇ ਹਨ, ਕਦੀ ਪੰਜਾਬ ਸਰਕਾਰ, ਕੈਪਟਨ ਸਰਕਾਰ ਅਦਾਲਤ ਚਲੀ ਜਾਂਦੀ ਹੈ, ਕਦੀ ਅਦਾਲਤ ਵਿੱਚੋਂ ਬਾਹਰ ਆ ਜਾਂਦੀ ਹੈ। ਸਾਡੇ ਮੈਂਬਰ ਸਾਹਿਬਾਨ, ਮਨਿਸਟਰ ਸਾਹਿਬਾਨ, ਨਵਜੋਤ ਸਿੰਘ ਸਿੱਧੂ ਜੀ, ਰੰਧਾਵਾ ਸਾਹਿਬ, ਬਾਜਵਾ ਸਾਹਿਬ, ਸਭ ਨੇ ਝੋਲੀਆਂ ਅੱਡ ਕੇ ਪੰਜਾਬ ਦੇ ਮੁੱਖ ਮੰਤਰੀ ਤੋਂ ਮੰਗਿਆ ਸੀ ਕਿ ਇਨਸਾਫ ਮਿਲਣਾ ਚਾਹੀਦਾ ਪਰ ਅੱਜ ਤੱਕ ਪੰਜਾਬ ਦੇ ਲੋਕਾਂ ਨੂੰ ਕੋਈ ਇਨਸਾਫ ਨਹੀਂ ਮਿਲਿਆ ਹੈ।

**ਸ਼੍ਰੀ ਸਭਾਪਤੀ:** ਪਲੀਜ਼, ਤੁਸੀਂ ਵਾਈਂਡ-ਅਪ ਕਰ ਦਿਓ। ਚੀਮਾ ਸਾਹਿਬ ਵਾਈਂਡ-ਅਪ ਕਰ ਦਿਓ, ਪਲੀਜ਼। ਟਾਈਮ ਹੋ ਗਿਆ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਅਸੀਂ ਕਿਹਾ ਸੀ ਕਿ ਇਨਸਾਫ ਮਿਲਣਾ ਚਾਹੀਦਾ ਹੈ। ਬੱਸ ਇੱਕ ਮਿੰਟ ਜੀ। ਅੱਜ ਤੱਕ ਪੰਜਾਬ ਦੇ ਲੋਕਾਂ ਨੂੰ ਕੋਈ ਇਨਸਾਫ ਨਹੀਂ ਮਿਲਿਆ। 4 ਸਾਲ ਹੋ ਗਏ। ਕਦੇ ਅਦਾਲਤਾਂ ਵਿੱਚ ਜਾ ਕੇ ਐਡਵੋਕੇਟ ਜਨਰਲ ਸਟੇਅ ਕਰਵਾ ਦਿੰਦਾ ਹੈ। ਮੇਰਾ ਕਹਿਣ ਦਾ ਭਾਵ ਹੈ ਕਿ ਪੰਜਾਬ ਨੂੰ ਅੱਜ ਤੱਕ ਇਨਸਾਫ ਨਹੀਂ ਮਿਲਿਆ। ਮੈਂ ਕਹਿੰਦਾ ਹਾਂ ਜਿਹੜਾ ਗਵਰਨਰ ਸਾਹਿਬ ਦਾ ** ** ਹੈ, ਜਿਹੜਾ ** ** ਦਾ ਬਣਾਇਆ ਗਿਆ ਹੈ, ਮੈਂ ਉਸ ਦੀ ਨਿਖੇਧੀ ਕਰਦਾ ਹਾਂ। ਪੰਜਾਬ ਦੇ ਲੋਕਾਂ ਨੂੰ ਅੱਜ ਤੱਕ ਕੁਝ ਨਹੀਂ ਮਿਲਿਆ ਹੈ।

**ਸ਼੍ਰੀ ਸਭਾਪਤੀ :** ਹੁਣ ਸਦਨ, ਵੀਰਵਾਰ, ਕੱਲ੍ਹ ਮਿਤੀ 4 ਮਾਰਚ, 2021 ਦੇ 10.00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

